*Gautam Ton Taski Tak*

**by**

**Harpal Singh Pannu**
Professor Department of Religious Studies
Punjabi University Patiala, Punjab India-147002
Ph. No. (R) 0175-2282832, (O) 0175-3046469
email: harpalsinghpannu@yahoo.com

**ਪਹਿਲੀ ਐਡੀਸ਼ਨ : 2008**
**ਦੂਜੀ ਐਡੀਸ਼ਨ : 2010**

Published by Lokgeet Parkashan
S.C.O. 26-27, Sector 34 A, Chandigarh-160022
India
Ph.0172-5077427, 5077428
Punjabi Bhawan Ludhiana, 98154-71219
Type Setting & Design PCIS
Printed & bound at Unistar Books (Printing Unit)
11-A, Industrial Area, Phase-2, Chandigarh (India)
98154-71219





ਸਮਰਪਣ

ਅਪਣੀ ਮਾਂ ਦੇ ਨਾਮ, ਜਿਸ ਦੇ ਨੈਣ ਨਕਸ਼ ਕਿਸੇ
ਅਗਲੀ ਕਿਤਾਬ ਵਿਚੋਂ ਅੰਸ਼ਿਕ ਤੌਰ ਤੇ ਦਿੱਸਣਗੇ।

# ਤਤਕਰਾ

# ਭੂਮਿਕਾ

ਜ਼ਿੰਦਗੀ ਦੇ ਸਫ਼ਰ ਅਤੇ ਚਿੰਤਨ ਦੇ ਸਫ਼ਰ ਵਿਚ ਦੀ ਲੰਘਦਿਆਂ ਸਾਨੂੰ ਬਹੁਤ ਲੋਕ ਮਿਲਦੇ ਨੇ। ਬਹੁਤ ਸਾਰੇ ਉਹਨਾਂ ਵਿਚੋਂ ਮੁੜ ਕੇ ਯਾਦ ਵੀ ਨਹੀਂ ਰਹਿੰਦੇ ਤੇ ਬਹੁਤ ਸਾਰਿਆਂ ਨੂੰ ਯਾਦ ਰੱਖਣ ਦੀ ਲੋੜ ਵੀ ਨਹੀਂ ਹੁੰਦੀ। ਅਜਿਹੀ ਯਾਤਰਾ ਵੇਲੇ ਪੰਨੂ ਸਮੇਂ ਤੇ ਸਥਾਨ ਤੋਂ ਪਾਰ ਵਿਚਰਦਿਆਂ ਵਕਤ ਦੀ ਧੂੜ ਹੇਠ ਧੁੰਦਲੇ ਹੋ ਰਹੇ ਤੇ ਝਮੇਲਿਆਂ ਭਰੀ ਆਧੁਨਿਕ ਜ਼ਿੰਦਗੀ ਵਿਚ ਗੁੰਮ ਗੁਆਚ ਰਹੇ ਹੀਰੇ ਮੋਤੀਆਂ ਨੂੰ ਲੱਭ-ਲੱਭ ਕੇ ਸਾਡੇ ਦ੍ਰਿਸ਼ਟੀਗੋਚਰ ਕਰਦਾ ਹੈ। ਕਈ ਵਾਰੀ ਉਨ੍ਹਾਂ ਨੂੰ ਨਵੀਂ ਦ੍ਰਿਸ਼ਟੀ ਅਤੇ ਨਵੇਂ ਦ੍ਰਿਸ਼ਟੀਕੋਣ ਤੋਂ ਵਧੇਰੇ ਪਿਆਰੇ ਅਤੇ ਮੁੱਲਵਾਨ ਬਣਾ ਕੇ ਸਾਡੇ ਮਨ-ਬੁੱਧੀ ਤੋਂ ਵੀ ਅਗਾਂਹ ਧੁਰ ਸਾਡੇ ਦਿਲ ਤੱਕ ਪਹੁੰਚਾ ਦਿੰਦਾ ਹੈ, ਜਿਹੜੇ ਕੋਮਲ ਭਾਵੀ ਲੋਕਾਂ ਦੀ ਤਾਂ ਕਾਇਆ ਕਲਪ ਕਰਨ ਦੇ ਵੀ ਸਮਰੱਥ ਹੁੰਦੇ ਨੇ।

ਇਸ ਸੰਗ੍ਰਹਿ ਦਾ ਪਹਿਲਾ ਹੀ ਲੇਖ ਗੌਤਮ ਬੁੱਧ, ਉਸੇ ਬੁੱਧ ਬਾਰੇ ਹੈ ਜਿਸ ਦਾ ਨਾਉਂ ਅਨੇਕਾਂ ਵਾਰੀ ਅਸੀਂ ਸੁਣਿਆ ਹੋਇਆ ਹੈ, ਜਿਸ ਦੀ ਸੰਖੇਪ ਜਿਹੀ ਜਾਣਕਾਰੀ ਵੀ ਸਾਨੂੰ ਹੈ ਪਰ ਪੰਨੂ ਦਾ ਬਿਆਨ ਕੀਤਾ ਹੋਇਆ ਬੁੱਧ ਸਾਡੇ ਮਨ ਵਿਚੋਂ ਦੀ ਹੁੰਦਾ ਹੋਇਆ ਸਾਡੇ ਦਿਲ ਵਿਚ ਲਹਿ ਜਾਂਦਾ ਹੈ ਤੇ ਅਸੀਂ ਮਨ ਹੀ ਮਨ ਉਸ ਬੁੱਧ ਦੇ ਨਾਲ ਨਾਲ ਯਾਤਰਾ ਕਰਦੇ, ਉਸ ਬੁੱਧ ਦੇ ਮਹਾਂਵਾਕ ਸੁਣਦੇ ਸਮਝਦੇ ਉਨ੍ਹਾਂ ਨੂੰ ਆਪਣੇ ਧੁਰ ਅੰਦਰ ਕਿਤੇ ਸਾਂਭਣ ਦੇ ਸਮਰੱਥ ਹੋ ਜਾਂਦੇ ਹਾਂ। ਇਹ ਉਸਦੇ ਬਿਆਨ ਦੀ ਸਮਰੱਥਾ ਹੈ ਕਿ ਗੂਹੜ ਗਿਆਨ ਦੀਆਂ ਗੱਲਾਂ ਵੀ ਉਹ ਹਨੇਰੇ ਵਿੱਚ ਜਗਦੇ ਜੁਗਨੂੰਆਂ ਵਾਂਗ ਸਾਡੇ ਆਲੇ ਦੁਆਲੇ ਬਿਖੇਰ ਕੇ ਲੁਭਾਉਣੀਆਂ ਬਣਾ ਦਿੰਦਾ ਹੈ।

ਰਾਜਾ ਮਿਲਿੰਦ ਤੇ ਨਾਗਸੈਨ ਦੇ ਸਵਾਲ ਜਵਾਬ ਸਾਧਾਰਨ ਦਿਸਣ ਵਾਲੇ ਹੋਣ ਦੇ ਬਾਵਜੂਦ ਬੜੀਆਂ ਕੀਮਤੀ ਗੱਲਾਂ ਬਾਰੇ ਸਾਨੂੰ ਸੋਝੀ ਕਰਵਾਉਂਦੇ ਨੇ, ਉਹ ਵੀ ਰੌਚਕ ਭਾਸ਼ਾ ਵਿਚ।

ਗੁਰੂ ਨਾਨਕ ਬਾਬੇ ਬਾਰੇ ਅਸੀਂ ਪੰਜਾਬੀ ਲੋਕ ਬਚਪਨ ਤੋਂ ਹੀ ਸੁਣਦੇ ਆਏ ਹਾਂ ਤੇ ਉਸ ਨੂੰ ਕਦੇ ਹੱਥ ਨਾਲ ਪਹਾੜ ਰੋਕਣ ਵਾਲਾ, ਕਦੇ ਮਰਦਾਨੇ ਨੂੰ ਭੇਡੂ ਬਣਾਉਣ ਵਾਲੀਆਂ ਜਾਦੂਗਰ ਬੰਗਾਲਣਾਂ ਨੂੰ ਸਬਕ ਸਿਖਾਉਣ ਵਾਲਾ, ਕਦੇ ਕੌਡੇ ਰਾਖਸ਼ਸ ਨੂੰ ਸਿੱਧੇ ਰਾਹ ਪਾਉਣ ਵਾਲਾ ਤੇ ਕਦੇ ਮੱਕੇ ਨੂੰ ਚਾਰੇ ਪਾਸੇ ਘੁਮਾ ਦੇਣ ਵਾਲਾ ਮਹਾਂਪੁਰਖ ਜਾਣਦੇ ਹਾਂ। ਸ਼ਰਧਾਵਸ ਲਿਖੀਆਂ ਇਹ ਗੱਲਾਂ ਕਿਸੇ ਖਾਸ ਉਮਰ ਤੱਕ ਹੀ ਭਾਉਂਦੀਆਂ ਨੇ ਪਰ ਪੰਨੂ ਨੇ ਰਾਏ ਬੁਲਾਰ ਰਾਹੀਂ ਜੋ ਬਾਬੇ ਨਾਨਕ ਦਾ ਸਰੂਪ ਚਿਤਰਿਆ ਹੈ, ਉਹ ਉਸ ਪੈਗੰਬਰ ਦਾ ਰੂਪ



ਹੈ ਜੋ ਬੁੱਧੀ, ਤਰਕ, ਦਾਰਸ਼ਨਿਕਤਾ, ਗਿਆਨ ਧਿਆਨ ਨੂੰ ਜ਼ਿੰਦਗੀ ਵਿੱਚ ਸਮੋ ਕੇ ਤੁਰਦਾ ਹੈ। ਬਾਬੇ ਦੀਆਂ ਯਾਤਰਾਵਾਂ ਨੂੰ ਲੈ ਕੇ ਜੋ ਬਿਰਤਾਂਤ ਪੰਨੂ ਨੇ ਇਸ ਵਿਥਿਆ ਵਿਚ ਜੋੜਿਆ ਹੈ, ਉਹ ਗੁਰੂ ਨਾਨਕ ਬਾਬੇ ਨੂੰ ਸਾਡੇ ਲਈ ਵਧੇਰੇ ਚੰਗਾ ਤੇ ਵਧੇਰੇ ਪਿਆਰਾ ਬਣਾ ਦਿੰਦਾ ਹੈ। ਇਹ ਪੰਨੂ ਦੀਆਂ ਬਿਰਤਾਂਤਕ ਵਿਧੀਆਂ ਦਾ ਚਮਤਕਾਰ ਹੈ।

ਬਾਬੇ ਨਾਨਕ ਦੇ ਨਾਲ ਮਰਦਾਨਾ ਵੀ ਸਾਡੀ ਯਾਦ ਵਿਚ ਆ ਖਲੋਂਦਾ ਹੈ, ਰਬਾਬ ਵਜਾਉਂਦਾ। ਪਰ ਪੰਨੂ ਨੇ ਉਸ ਨੂੰ ਬਾਬੇ ਨਾਨਕ ਦਾ ਸਖਾ, ਮਿੱਤਰ, ਬੰਧੂ ਸਭ ਕੁਛ ਦਿਖਾ ਕੇ ਇਹ ਪਹਿਚਾਣ ਕਰਵਾਈ ਹੈ ਕਿ ਇਸ ਮਿੱਤਰਤਾ ਵਿਚ ਨਾ ਉਮਰ, ਨਾ ਜਾਤ, ਨਾ ਅਮੀਰੀ ਗਰੀਬੀ, ਨਾ ਵੱਡਾ ਗਿਆਨ ਧਿਆਨ ਕੁਝ ਵੀ ਨਹੀਂ ਰਾਹ ਵਿੱਚ ਖਲੋਂਦਾ। ਮਰਦਾਨਾ ਵੀ ਬਾਬੇ ਦੀ ਰੂਹਾਨੀਅਤ ਵਿਚ ਰੂਹ ਤੱਕ ਭਿੱਜ ਕੇ ਉਹਦੇ ਨਾਲ ਤੁਰਦਾ ਰਿਹਾ ਤੇ ਅਖੀਰ ਵੇਲੇ ਵੀ ਇਹੀ ਮੰਗਿਆ, "ਮੈਂ ਮਰ ਕੇ ਵੀ ਤੇਰੇ ਨਾਲੋਂ ਨਾ ਵਿਛੜਾਂ", ਤੇ ਜਦੋਂ ਅਸੀਂ ਗੁਰਬਾਣੀ ਨੂੰ ਗੁਰੂ ਮੰਨ ਲਿਆ ਤਾਂ ਮਰਦਾਨਾ ਕੀਰਤਨ ਬਣ ਕੇ ਉਹਦੇ ਨਾਲ ਨਾਲ ਤੁਰ ਰਿਹਾ ਹੈ।

ਪੰਨੂ, ਬੰਦਾ ਸਿੰਘ ਬਹਾਦਰ ਵਾਲੇ ਲੇਖ ਨੂੰ ਪ੍ਰੋ. ਪੂਰਨ ਸਿੰਘ ਦੀਆਂ ਟੂਕਾਂ ਦੇ ਕੇ ਸਮਾਪਤ ਕਰਦਾ ਹੈ ਕਿ, "ਯੋਧੇ ਨੂੰ ਜਲਦੀ ਕੀਤਿਆਂ ਗੁੱਸਾ ਨਹੀਂ ਆਉਂਦਾ। ਉਸਨੂੰ ਗੁੱਸੇ ਕਰਨ ਵਾਸਤੇ ਸਦੀਆਂ ਲੱਗਦੀਆਂ ਨੇ। ਪੰਜਵੇਂ, ਨੌਂਵੇਂ ਪਾਤਸ਼ਾਹ ਅਤੇ ਸਾਹਿਬਜ਼ਾਦਿਆਂ ਸਮੇਤ ਹਜ਼ਾਰਾਂ ਮਾਸੂਮਾਂ ਦੇ ਕਤਲਾਂ ਨੇ ਬੰਦਾ ਸਿੰਘ ਨੂੰ ਗੁੱਸੇ ਕਰ ਦਿੱਤਾ। ਇਹੋ ਜਿਹੇ ਜਰਨੈਲ ਜਦੋਂ ਗੁੱਸੇ ਵਿਚ ਆ ਜਾਣ ਤਦ ਉਨਾਂ ਦਾ ਗੁੱਸਾ ਉਤਰਨ ਵਿਚ ਵੀ ਕਈ ਸਦੀਆਂ ਲੱਗਦੀਆਂ ਹਨ", ਇਹ ਸਿੱਧ ਕਰਦਾ ਹੈ ਕਿ ਪੰਨੂ ਭਲੀ ਭਾਂਤ ਜਾਣਦਾ ਹੈ ਕਿ ਉਸਨੇ ਆਪਣੀ ਗੱਲ ਸਪਸ਼ਟ ਕਰਨ ਲਈ ਕਿਹੜੀ ਗੱਲ, ਕਿਸ ਵਿਦਵਾਨ ਦੀ, ਕਿਥੋਂ ਲੈਣੀ ਹੈ। ਇਸ ਲਈ ਉਹ ਇਤਿਹਾਸ, ਮਿਥਿਹਾਸ, ਧਰਮ, ਦਰਸ਼ਨ, ਸਾਹਿਤ ਤੇ ਲੋਕ ਸਾਹਿਤ ਦੇ ਵਿਚਾਰਾਂ ਅਤੇ ਭਾਸ਼ਾ ਨੂੰ ਸਹਿਜੇ ਹੀ ਵਰਤ ਲੈਂਦਾ ਹੈ ਤੇ ਫੇਰ ਉਹ ਗੱਲ ਸਾਨੂੰ ਪੰਨੂ ਦੀ ਹੀ ਲੱਗਣ ਲੱਗ ਜਾਂਦੀ ਐ।

ਪੰਨੂ ਦਾ ਇਹ ਲੇਖ ਸੰਗ੍ਰਹਿ ਪੰਜਾਬੀ ਵਾਰਤਕ ਦਾ ਇਕ ਵੱਖਰਾ ਤੇ ਵਿਸ਼ੇਸ਼ ਹਸਤਾਖਰ ਹੈ।

ਦਲੀਪ ਕੌਰ ਟਿਵਾਣਾ<br>ਬੀ-13, ਪੰਜਾਬੀ<br>ਯੂਨੀਵਰਸਿਟੀ,

# ਮੁੱਖ ਬੰਧ

ਹਥਲੀ ਕਿਤਾਬ ਦੇ ਲੇਖ ਉਨ੍ਹਾਂ ਵਡੇਰਿਆਂ ਬਾਬਤ ਸਮੇਂ ਸਮੇਂ ਲਿਖੇ ਗਏ ਜਿਨ੍ਹਾਂ ਨੇ ਮੈਨੂੰ ਕਦੀ ਪ੍ਰਭਾਵਿਤ ਕੀਤਾ। ਇਹਨਾਂ ਵਿਚੋਂ ਕੁਛ ਲੇਖ ਰਿਸਾਲਿਆਂ ਵਿਚ ਛਪੇ ਤਾਂ ਪਾਠਕਾਂ ਪਾਸੋਂ ਜਾਣਕਾਰੀ ਮਿਲੀ ਕਿ ਇਹ ਪੜ੍ਹਨਯੋਗ ਸਮੱਗਰੀ ਹੈ। ਇਸ ਨਾਲ ਮੇਰੀ ਹੌਂਸਲਾ ਅਫ਼ਜਾਈ ਹੋਈ।

ਪੰਜਾਬੀ ਯੂਨੀਵਰਸਿਟੀ ਪਟਿਆਲਾ ਦਾ ਮੈਂ ਉਹ ਖੁਸ਼ਕਿਸਮਤ ਅਧਿਆਪਕ ਹਾਂ ਜਿਸ ਨੂੰ ਅਪਣੀ ਵਿਦਵਤਾ ਜਾਂ ਖੋਜਕਾਰਜਾਂ ਬਾਰੇ ਗਲਤ-ਫਹਿਮੀ ਨਹੀਂ ਹੋਈ। ਮੇਰੇ ਪਾਸ ਉਹ ਪ੍ਰਤਿਭਾ ਨਹੀਂ ਹੈ ਜਿਹੜੀ ਮੇਰੀ ਲਿਖਤ ਨੂੰ ਲੰਮਾ ਸਮਾਂ ਜਿਉਂਦਿਆਂ ਰੱਖ ਸਕੇ। ਇਹ ਸੰਭਾਵਨਾ ਜ਼ਰੂਰ ਹੈ ਕਿ ਜਿਨ੍ਹਾਂ ਪੁਰਖਿਆਂ ਬਾਬਤ ਇਹ ਸਮੱਗਰੀ ਤਿਆਰ ਕੀਤੀ ਗਈ, ਉਹਨਾਂ ਵਿਚ ਖੁਦ ਅਜਿਹੀ ਸ਼ਕਤੀ ਮੌਜੂਦ ਹੈ ਕਿ ਜੋ ਉਨ੍ਹਾਂ ਕਮਾਈ ਕੀਤੀ, ਉਹ ਦੇਰ ਤੱਕ, ਸ਼ਾਇਦ ਸਦਾ ਲਈ ਪਾਠਕਾਂ ਦੇ ਮਨਾਂ ਵਿਚ ਵਸਣਗੇ। ਮੈਨੂੰ ਲਗਦਾ ਹੈ ਪਾਠਕ ਅਤੇ ਸਰੋਤਾ ਮੈਂ ਠੀਕ ਹਾਂ। ਘਟਨਾਵਾਂ ਦੀ ਚੋਣ ਵੀ ਸਹੀ ਹੋ ਜਾਂਦੀ ਹੈ।

ਮੈਂ ਨਹੀਂ ਸਮਝਦਾ ਕਿ ਇਨ੍ਹਾਂ ਲੇਖਾਂ ਵਿਚ ਦਰਜ ਸਮੱਗਰੀ ਹਵਾਲਿਆਂ ਵਜੋਂ ਵਰਤਣ ਯੋਗ ਹੈ ਕਿਉਂਕਿ ਤੱਥਮੂਲਕ ਖੋਜ ਕਰਨ ਦੀ ਥਾਂ ਮੇਰਾ ਨਿਸ਼ਾਨਾ ਭਾਵਨਾਮੂਲਕ ਨਸਰ ਲਿਖਣੀ ਸੀ। ਇਸ ਵਿਚ ਮੈਂ ਕਿੰਨਾ ਕੁ ਸਫਲ ਰਿਹਾ ਹਾਂ, ਇਹ ਪਾਠਕ ਦੱਸਣਗੇ ਤੇ ਉਕਾਈਆਂ ਬਾਬਤ ਪਤਾ ਲੱਗੇਗਾ ਤਾਂ ਮੈਂ ਅਗਲੀ ਵਾਰੀ ਸੋਧਾਂਗਾ ਵੀ ਤੇ ਇਸੇ ਤਰਜ਼ ਉਪਰ ਲਿਖੀ ਜਾ ਰਹੀ ਦੂਜੀ ਕਿਤਾਬ ਨੂੰ ਸੇਧ ਵੀ ਮਿਲੇਗੀ।

ਦੋ ਮਿੱਤਰਾਂ ਦਾ ਧੰਨਵਾਦ ਕਰਨਾ ਜ਼ਰੂਰੀ ਹੈ। ਪਹਿਲਾ ਗੁਰਦਿਆਲ ਬਲ ਦਾ ਸ਼ੁਕਰਗੁਜ਼ਾਰ ਹਾਂ ਜੋ ਮੈਨੂੰ ਲੋੜੀਂਦੀ ਸਮੱਗਰੀ ਤਾਂ ਦਿੰਦਾ ਹੀ, ਨਾਲ ਦੀ ਨਾਲ ਮੈਥੋਂ ਪ੍ਰਗਤੀ ਰਿਪੋਰਟ ਵੀ ਮੰਗਦਾ। ਮੇਰੇ ਵਲੋਂ ਦੇਰ ਹੋਣ ਦੀ ਸੂਰਤ ਵਿਚ ਲੜਦਾ ਵੀ ਨਾਰਾਜ਼ ਵੀ ਹੁੰਦਾ। ਕੰਮ ਪੂਰਾ ਹੋ ਜਾਂਦਾ ਤਾਂ ਸ਼ਾਬਾਸ਼ ਮਿਲਦੀ। ਉਸ ਵਿਚਲੇ ਗੁਣਾਂ ਦੀ ਵਧੀਕ ਬੰਦਿਆਂ ਨੂੰ ਜਾਣਕਾਰੀ ਨਹੀਂ। ਮੇਰੇ ਅੰਦਰ ਬੈਠੇ ਗਲਤ ਜਜ਼ਬਾਤ ਜਿਹੜੇ ਮੈਨੂੰ ਬੜੇ ਪਿਆਰੇ ਲਗਦੇ, ਉਹ ਬੇਕਿਰਕ ਹੋਕੇ ਤੋੜਦਾ।

ਦੂਜਾ ਧੰਨਵਾਦ ਰਾਜਿੰਦਰ ਪਾਲ ਸਿੰਘ ਬਰਾੜ ਦਾ। ਮੈਂ ਲਿਖੀ ਤਾਂ ਗਿਆ, ਇਹ ਕਦੀ ਖਿਆਲ ਨਾ ਕੀਤਾ ਕਿ ਕਿਤਾਬ ਵੀ ਛਪਵਾਉਣੀ ਹੈ। ਬਰਾੜ ਦੇ ਉੱਦਮ ਸਦਕਾ ਮੇਰੀ ਲਿਖਤ ਯੂਨੀਸਟਾਰ ਰਾਹੀਂ ਪ੍ਰਕਾਸ਼ ਵਿਚ ਆਏਗੀ, ਇਹ ਮੈਨੂੰ ਕੋਈ ਪਤਾ ਨਹੀਂ ਸੀ।

ਪਟਿਆਲਾ — ਹਰਪਾਲ ਸਿੰਘ ਪੰਨੂ

18.3.08 — ਪੰਜਾਬੀ ਯੂਨੀਵਰਸਿਟੀ, ਪਟਿਆਲਾ।



# ਦੂਜੀ ਐਡੀਸ਼ਨ

ਇਸ ਕਿਤਾਬ ਦੀ ਨਾ ਕਿਸੇ ਨੇ ਘੁੰਡ ਚੁਕਾਈ ਕੀਤੀ ਨਾ ਇਸ ਉਪਰ ਵਿਚਾਰ ਗੋਸ਼ਟੀ ਰੱਖੀ ਗਈ। ਘੁੰਡ ਕੱਢਿਆ ਹੁੰਦਾ ਤਦ ਘੁੰਡ ਚੁਕਾਈ ਹੁੰਦੀ। ਤਾਂ ਵੀ ਪਾਠਕ ਵਰਗ ਤੱਕ ਖ਼ੁਦ ਬ ਖ਼ੁਦ ਪੁੱਜੀ, ਇਸ ਨੂੰ ਮੇਰੀ ਖ਼ੁਸ਼ਕਿਸਮਤੀ ਸਮਝੋ। ਪਹਿਲੀ ਐਡੀਸ਼ਨ ਜਲਦੀ ਖਤਮ ਹੋਈ ਪਰ ਮੇਰੇ ਵੱਲੋਂ ਦੁਰਸਤੀਆਂ ਕਰਨ ਵਿਚ ਕੁਝ ਦੇਰ ਜਰੂਰ ਹੋਈ।

ਰਾਇਬੁਲਾਰ ਖਾਨ ਸਾਹਿਬ ਬਾਬਤ ਪਾਠਕ ਵਰਗ ਨੇ ਹੋਰ ਜਾਣਨ ਦੀ ਮੰਗ ਕੀਤੀ, ਖਾਸ ਕਰਕੇ ਜਿਸ ਮੁਕੱਦਮੇ ਵਿਚ ਭੱਟੀਆਂ ਨੇ ਕੇਸ ਵਾਪਸ ਲੈ ਲਿਆ ਉਸ ਬਾਬਤ। ਜਿੰਨੀ ਕੁ ਸੂਚਨਾ ਹਾਸਲ ਹੋਈ ਸੋ ਦਰਜ ਕਰ ਦਿੱਤੀ। ਇਵੇਂ ਹੀ ਮੈਂ ਮਿਲਿੰਦ ਪ੍ਰਸ਼ਨ ਦਾ ਪੰਜਾਬੀ ਵਿਚ ਅਨੁਵਾਦ ਕਰਨ ਲੱਗਿਆ ਤਾਂ ਨਾਗਸੈਨ ਬਾਬਤ ਹੋਰ ਸਮੱਗਰੀ ਪ੍ਰਾਪਤ ਹੋ ਗਈ। ਉਹ ਦਰਜ ਕਰ ਦਿਤੀ।

ਬਾਬਾ ਫਤਿਹ ਸਿੰਘ ਦੇ ਜਾਨਸ਼ੀਨ ਇਹ ਕਿਤਾਬ ਪੜ੍ਹਕੇ ਖੁਦ ਮੇਰੇ ਕੋਲ ਪੁੱਜ ਗਏ। ਜਿਸ ਯੋਧੇ ਨੇ ਵਜ਼ੀਰ ਖਾਨ ਦੀ ਗਰਦਨ ਉਡਾਈ ਸੀ ਉਸ ਦਾ ਪਰਿਵਾਰ ਦੇਖ ਸਕਾਂਗਾ, ਇਹ ਕਰਾਮਾਤ ਕਿਤਾਬ ਨੇ ਕੀਤੀ।

ਥੋੜੀਆਂ ਕੁ ਸ਼ਬਦ ਜੋੜਾਂ ਦੀਆਂ ਗਲਤੀਆਂ ਰਹਿ ਗਈਆਂ ਸਨ, ਉਹ ਸੋਧ ਦਿਤੀਆਂ। ਪਾਠਕ ਹੋਰ ਸੁਝਾਅ ਦੇਣ, ਮੇਰੀ ਉਨ੍ਹਾਂ ਅੱਗੇ ਪ੍ਰਾਰਥਨਾ ਹੈ।

1 ਜਨਵਰੀ, 2010 — ਹਰਪਾਲ ਸਿੰਘ ਪੰਨੂ

# ਗੌਤਮ ਬੁੱਧ

ਢਾਈ ਹਜ਼ਾਰ ਸਾਲ ਪਹਿਲਾਂ ਜਦੋਂ ਵਿਸ਼ਵ ਭਰਮ ਅਤੇ ਮਿੱਥ ਦੇ ਸੰਸਕਾਰਾਂ ਵਿਚ ਲਿਪਟਿਆ ਪਿਆ ਸੀ, ਮਹਾਤਮਾ ਬੁੱਧ ਜਿਹੇ ਵਿਗਿਆਨਕ ਸੋਚ ਵਾਲੇ ਵਿਅਕਤੀ ਦਾ ਜਨਮ ਇਕ ਚਮਤਕਾਰ ਸੀ। ਉਸ ਨੇ ਸ਼ਕਤੀਸ਼ਾਲੀ ਬੌਧਿਕਤਾ ਦੀ ਰੋਸ਼ਨੀ ਰਾਹੀਂ ਹਰ ਪੁਰਾਣੇ ਵਿਸ਼ਵਾਸ ਨੂੰ ਤੋੜਿਆ। ਵੇਦਾਂ ਦੀ ਪ੍ਰਭੂਸੱਤਾ ਨੂੰ ਵੰਗਾਰਨਾ ਕੋਈ ਖੇਡ ਨਹੀਂ ਸੀ ਪਰ ਉਸ ਨੇ ਅਜਿਹਾ ਕਰ ਦਿਖਾਇਆ। ਉਸ ਨੇ ਹਰ ਪਰੰਪਰਾ ਉਤੇ ਵਾਰ ਕੀਤਾ - ਸੰਸਕ੍ਰਿਤ ਭਾਸ਼ਾ ਦੀ ਦਿੱਬਤਾ ਉਤੇ, ਵਰਣ ਆਸ਼ਰਮ ਪ੍ਰਥਾ ਉਤੇ, ਬ੍ਰਾਹਮਣਾਂ ਵਲੋਂ ਪ੍ਰਚੱਲਤ ਕਰਮਕਾਂਡਾਂ ਉਤੇ, ਪੁਜਾਰੀ ਵਰਗ ਵਲੋਂ ਕੀਤੀ ਜਾਂਦੀ ਲੁੱਟ ਉਤੇ ਉਸ ਨੇ ਤਿੱਖੇ ਹੱਲੇ ਕੀਤੇ। ਬੋਧ ਪਰੰਪਰਾ ਵੀ ਜੈਨ-ਪਰੰਪਰਾ ਵਾਂਗ ਆਰੀਅਨ ਪਰੰਪਰਾ ਤੋਂ ਸੁਤੰਤਰ ਅਵੈਦਕ ਸ਼ਰੱਮਣ ਪਰੰਪਰਾ ਕਰ ਕੇ ਜਾਣੀ ਜਾਂਦੀ ਹੈ। ਬੁੱਧ ਦੇ ਉਪਦੇਸ਼ ਇੰਨੇ ਸ਼ਕਤੀਸ਼ਾਲੀ ਸਨ ਕਿ ਉਨ੍ਹਾਂ ਨੂੰ ਸਿੰਘਨਾਦ, ਭਾਵ ਸ਼ੇਰ ਦੀ ਗਰਜ ਕਿਹਾ ਜਾਂਦਾ ਹੈ। ਸਮਰਾਟ ਅਸ਼ੋਕ ਦੁਆਰਾ ਲੋਹੇ ਦੇ ਸਤੰਭ ਉਤੇ ਬਣੇ ਚਾਰ ਦਿਸ਼ਾਵਾਂ ਵੱਲ ਦਹਾੜਦੇ ਚਾਰ ਸ਼ੇਰ, ਬੁੱਧ ਦੀਆਂ ਗਰਜਾਂ ਦੇ ਪ੍ਰਤੀਕ ਹਨ। ਇਹ ਨਿਸ਼ਾਨ ਆਧੁਨਿਕ ਭਾਰਤ ਦਾ ਰਾਸ਼ਟਰੀ ਚਿੰਨ੍ਹ (National Emblem) ਹੈ ਜੋ ਨੋਟਾਂ ਅਤੇ ਸਿੱਕਿਆਂ ਆਦਿਕ ਸਮੇਤ ਹਰ ਸਰਕਾਰੀ ਕਾਗਜ਼ ਪੱਤਰ ਉਪਰ ਉਕਰਿਆ ਮਿਲਦਾ ਹੈ। ਬੁੱਧ ਦਾ ਧਰਮ-ਚੱਕਰ ਕੌਮੀ ਝੰਡੇ ਦੇ ਵਿਚਕਾਰ ਸੁਸ਼ੋਭਿਤ ਹੈ।

ਗੌਤਮ ਦਾ ਜਨਮ 560 ਪੂਰਬ ਈਸਾ ਵਿਚ ਹਿਮਾਲਿਆ ਪਰਬਤ ਦੇ ਨਜ਼ਦੀਕ ਦੀਆਂ ਵਾਦੀਆਂ ਵਿਚ ਕਪਿਲਵਸਤੂ ਦੀ ਰਿਆਸਤ ਅਧੀਨ ਲੁੰਬਿਨੀ ਨਾਂ ਦੇ ਜੰਗਲ ਵਿਚ ਹੋਇਆ ਸੀ। ਹੁਣ ਇਹ ਨੇਪਾਲ ਵਿਚ ਹੈ। ਪਿਤਾ ਮਹਾਰਾਜ ਸੁਧੋਧਨ ਸਨ ਤੇ ਮਾਤਾ ਦਾ ਨਾਮ ਮਹਾਂਮਾਇਆ ਸੀ। ਸੁਧੋਧਨ ਸਾਕਯਵੰਸ਼ ਦੀ ਗਣਤੰਤਰ ਦਾ ਰਾਜਾ ਸੀ। ਸਾਕਯ ਕੁਲ ਖੱਤਰੀਆਂ ਵਿਚ ਸਤਿਕਾਰਯੋਗ ਖਾਨਦਾਨ ਸੀ। ਮਹਾਰਾਣੀ ਮਹਾਂਮਾਇਆ ਦਾ ਪਿਤਾ ਕੋਲੀ ਰਿਆਸਤ ਦਾ ਰਾਜਾ ਸੀ ਤੇ ਦੇਵਦਾਹ ਉਸ ਦੀ ਰਾਜਧਾਨੀ ਸੀ। ਰਿਵਾਜ ਅਨੁਸਾਰ ਪਹਿਲੇ ਬੱਚੇ ਦੇ ਜਨਮ ਵਕਤ ਇਸਤਰੀਆਂ ਪੇਕੇ ਜਾਇਆ ਕਰਦੀਆਂ ਸਨ। ਬੁੱਧ ਦੇ ਜਨਮ ਤੋਂ ਪਹਿਲਾਂ ਮਹਾਂਮਾਇਆ ਨੇ ਸੁਧੋਧਨ ਪਾਸ ਬੇਨਤੀ ਕੀਤੀ ਕਿ ਮਾਪਿਆਂ ਪਾਸ ਪੁਚਾਓ। ਰਥ ਤਿਆਰ ਕਰ ਦਿੱਤੇ ਗਏ। ਸੈਨਿਕਾਂ ਦੀ ਇਕ ਟੁਕੜੀ ਅਤੇ ਬਾਂਦੀਆਂ ਉਨ੍ਹਾਂ ਨਾਲ ਤੋਰ ਦਿੱਤੀਆਂ ਤੇ ਇਹ ਕਾਫਲਾ ਦੇਵਦਾਹ ਸ਼ਹਿਰ ਵੱਲ ਤੁਰ ਪਿਆ।

ਸ਼ਾਇਦ ਕੁਦਰਤ ਨੂੰ ਅਜਿਹਾ ਮਨਜ਼ੂਰ ਸੀ ਕਿ ਜਿਸ ਬਾਲਕ ਨੇ ਸ਼ਾਹੀ

ਮਹਿਲਾਂ ਦੀ ਥਾਂ ਬਣਵਾਸੀ ਜੀਵਨ ਨੂੰ ਚੁਣਨਾ ਸੀ, ਉਸ ਦਾ ਜਨਮ ਵੀ ਜੰਗਲ ਵਿਚ ਹੋਵੇ। ਸਫਰ ਦੌਰਾਨ ਮਹਾਰਾਣੀ ਰਥ ਵਿਚ ਬੈਠੀ ਬੈਠੀ ਥੱਕ ਗਈ ਤਾਂ ਉਸ ਨੇ ਪੈਦਲ ਤੁਰਨ ਦੀ ਇੱਛਾ ਪ੍ਰਗਟ ਕੀਤੀ। ਰਥ ਦੇ ਨਾਲ ਨਾਲ ਬਾਂਦੀਆਂ ਸਮੇਤ ਤੁਰੀ ਜਾ ਰਹੀ ਸੀ ਕਿ ਝਾੜੀ ਉਤੇ ਸੁਹਣੇ ਫੁੱਲਾਂ ਦੀ ਡਾਲੀ ਲਹਿਰਾਉਂਦੀ ਹੋਈ ਦੇਖੀ। ਮਹਾਂਮਾਇਆ ਨੇ ਬਾਂਹ ਉਚੀ ਉਲਾਰ ਕੇ ਫੁੱਲਾਂ ਲੱਦੀ ਟਾਹਣੀ ਤੋੜਨੀ ਚਾਹੀ ਤਾਂ ਤਿੱਖਾ ਦਰਦ ਆਰੰਭ ਹੋ ਗਿਆ। ਇਥੇ ਹੀ ਜੰਗਲ ਵਿਚ ਬੱਚੇ ਦਾ ਜਨਮ ਹੋਇਆ। ਮਹਾਰਾਣੀ ਬੱਚੇ ਸਮੇਤ ਵਾਪਸ ਕਪਿਲਵਸਤੂ ਆ ਗਈ। ਜਨਮ ਤੋਂ ਸੱਤ ਦਿਨ ਬਾਅਦ ਸ਼ਹਿਜਾਦੇ ਦਾ ਨਾਮ ਸਿਧਾਰਥ ਰੱਖਿਆ ਗਿਆ ਤੇ ਇਸ ਸਮੇਂ ਮਾਤਾ ਪ੍ਰਲੋਕ ਸਿਧਾਰ ਗਈ। ਸਿਧਾਰਥ ਨੂੰ ਪਾਲਣ ਪੋਸ਼ਣ ਦੀ ਜ਼ਿੰਮੇਵਾਰੀ ਉਸ ਦੀ ਮਾਸੀ ਪ੍ਰਜਾਪਤੀ ਗੌਤਮੀ ਨੂੰ ਸੌਂਪੀ ਗਈ ਜਿਸ ਨੂੰ ਵਿਆਹ ਕੇ ਪਿਛੋਂ ਸੁਧੋਧਨ ਨੇ ਆਪਣੀ ਰਾਣੀ ਬਣਾਇਆ। ਸਿਧਾਰਥ ਦੇ ਨਾਮਕਰਣ ਦੀ ਰਸਮ ਵੀ ਦਿਲਚਸਪ ਹੈ। ਆਪਣੇ ਸਮੇਂ ਦਾ ਪ੍ਰਸਿੱਧ ਜੋਤਸ਼ੀ ਆਸਿਤ, ਕਪਿਲਵਸਤੂ ਵਿਖੇ ਆਇਆ। ਮਹਿਲ ਵਿਚ ਰਾਜਾ ਸੁਧੋਧਨ ਨੇ ਉਸ ਦਾ ਬੜਾ ਸਤਿਕਾਰ ਕੀਤਾ ਪਰ ਬੱਚੇ ਦਾ ਮੁੱਖ ਦੇਖਣ ਸਾਰ ਸਾਧੂ ਦੀਆਂ ਅੱਖਾਂ ਵਿਚ ਹੰਝੂ ਭਰ ਆਏ। ਰਾਜਾ ਉਦਾਸ ਹੋ ਗਿਆ ਕਿ ਸ਼ਾਇਦ ਕੋਈ ਦੁਰਘਟਨਾ ਵਾਪਰੇਗੀ, ਪਰ ਸਾਧੂ ਨੇ ਕਿਹਾ- ਮਹਾਰਾਜ ਇਹ ਖੁਸ਼ੀ ਦੇ ਅਥਰੂ ਹਨ। ਮਨੁੱਖਤਾ ਦਾ ਰਖਵਾਲਾ ਤੇ ਸ੍ਰਿਸ਼ਟੀ ਦਾ ਸੱਚਾ ਹਮਦਰਦ ਪੈਦਾ ਹੋਇਆ ਹੈ। ਦੁੱਖ ਕੇਵਲ ਇਸ ਗੱਲ ਦਾ ਹੈ ਕਿ ਮੈਂ ਅਤੇ ਤੁਸੀਂ ਉਹ ਦਿਨ ਦੇਖਣ ਲਈ ਜਿਉਂਦੇ ਨਹੀਂ ਹੋਵਾਂਗੇ ਜਦੋਂ ਸਾਰੇ ਸੰਸਾਰ ਵਿਚ ਇਸ ਰਾਜ ਕੁਮਾਰ ਦੀ ਕੀਰਤੀ ਫੈਲੇਗੀ। ਇਸੇ ਸਾਧੂ ਆਸਿਤ ਨੇ ਬੱਚੇ ਦਾ ਨਾਮ ਸਿਧਾਰਥ ਰੱਖਿਆ। ਸਿਧਾਰਥ ਦਾ ਅਰਥ ਹੈ ਉਹ ਵਿਅਕਤੀ ਜਿਸ ਨੇ ਆਪਣੀ ਮੰਜ਼ਲ ਤੈਅ ਕਰ ਲਈ ਹੋਵੇ।

ਮਾਸੀ ਇਹ ਸੋਚ-ਸੋਚ ਕੇ ਬੱਚੇ ਵੱਲ ਵਧੀਕ ਧਿਆਨ ਰੱਖਦੀ ਕਿ ਦੋਸ਼ ਨਾ ਲੱਗੇ, ਮਾਂ ਵਿਹੂਣੇ ਬਾਲ ਨੂੰ ਅਣਗੌਲਿਆਂ ਕੀਤਾ ਜਾ ਰਿਹਾ ਹੈ। ਪਿਤਾ ਬੱਚੇ ਦੀ ਵਿਦਿਆ ਅਤੇ ਸੁਖ-ਸਾਧਨ ਦਾ ਪੂਰਾ ਧਿਆਨ ਰੱਖਦਾ। ਪਰ ਬਾਲਕ ਸਿਧਾਰਥ ਇਕਾਂਤ ਪਸੰਦ ਸੁਭਾਅ ਦਾ ਸੀ। ਇਕੱਲਾ ਬਾਗਾਂ ਵਿਚ ਟਹਿਲਦਾ ਅਤੇ ਵਿਚਾਰਾਂ ਵਿਚ ਮਗਨ ਰਹਿੰਦਾ। "ਕੀ ਇਸ ਨੂੰ ਮਾਂ ਯਾਦ ਆਉਂਦੀ ਹੈ?" ਪਿਤਾ ਸੋਚਦਾ, "ਪਰ ਮਾਂ ਦਾ ਤਾਂ ਇਸ ਨੂੰ ਰੰਚਕ ਮਾਤਰ ਖਿਆਲ ਨਹੀਂ ਹੋ ਸਕਦਾ ਕਿਉਂਕਿ ਮਾਂ ਤਾਂ ਉਦੋਂ ਪ੍ਰਲੋਕ ਸਿਧਾਰ ਗਈ ਸੀ ਜਦੋਂ ਉਹ ਸੱਤ ਦਿਨਾਂ ਦਾ ਸੀ। ਸਭ ਇਹੋ ਦਸਦੇ ਸਨ ਕਿ ਪ੍ਰਜਾਪਤੀ ਮਾਂ ਹੈ। ਫਿਰ ਕਿਸ ਚੀਜ਼ ਦੀ ਤਲਾਸ਼ ਹੈ ਸਿਧਾਰਥ ਨੂੰ?" ਪਿਤਾ ਅਕਸਰ ਸੋਚਦਾ ਪਰ ਕਿਤੋਂ ਕੋਈ ਜਵਾਬ ਨਾ ਮਿਲਦਾ।

ਇਕ ਦਿਨ ਬਾਗਾਂ ਵਿਚ ਟਹਿਲਦਿਆਂ ਗੌਤਮ ਨੇ ਆਕਾਸ਼ ਵੱਲ ਨਜ਼ਰ



ਮਾਰੀ ਤਾਂ ਉਡਦੀ ਜਾਂਦੀ ਹੰਸਾਂ ਦੀ ਕਤਾਰ ਵਿਚੋਂ ਇਕ ਤੜਫਦਾ ਹੋਇਆ ਹੰਸ ਧਰਤੀ ਤੇ ਆ ਡਿੱਗਾ। ਸਿਧਾਰਥ ਨੇ ਜ਼ਖਮੀ ਹੰਸ ਨੂੰ ਗੋਦ ਵਿਚ ਚੁੱਕ ਲਿਆ। ਸਿਧਾਰਥ ਦੇ ਚਚੇਰੇ ਭਰਾ ਦੇਵਦੱਤ ਨੇ ਹੰਸਾਂ ਦੀ ਉਡਦੀ ਕਤਾਰ ਵੱਲ ਤੀਰ ਚਲਾਇਆ ਸੀ ਜਿਸ ਨਾਲ ਇਹ ਹੰਸ ਜ਼ਖਮੀ ਹੋ ਕੇ ਡਿੱਗ ਪਿਆ। ਦੇਵਦੱਤ ਆਇਆ ਤੇ ਕਹਿਣ ਲੱਗਾ- ਇਹ ਹੰਸ ਮੇਰਾ ਹੈ ਸਿਧਾਰਥ। ਮੈਨੂੰ ਦੇਹ। ਇਹ ਮੇਰਾ ਤੀਰ ਖਾ ਕੇ ਡਿੱਗਾ ਹੈ। ਸਿਧਾਰਥ ਨੇ ਕਿਹਾ - "ਹੰਸ ਮੇਰਾ ਹੈ। ਇਸ ਨੂੰ ਮੈਂ ਰੱਖਾਂਗਾ।" ਸ਼ਿਕਾਇਤ ਲੈ ਕੇ ਦੇਵਦੱਤ ਮਹਾਰਾਜ ਸੁਧੋਧਨ ਪਾਸ ਗਿਆ। ਸੁਧੋਧਨ ਨੇ ਪੁੱਛਿਆ - "ਸਿਧਾਰਥ, ਦੇਵਦੱਤ ਨੇ ਤੀਰ ਚਲਾ ਕੇ ਇਹ ਹੰਸ ਸੁੱਟ ਲਿਆ ਹੈ ਇਸ ਕਰਕੇ ਇਹ ਉਸ ਦਾ ਸ਼ਿਕਾਰ ਹੈ। ਤੁਸੀਂ ਇਸ ਤੇ ਕਿਵੇਂ ਆਪਣਾ ਹੱਕ ਜਤਾਉਂਦੇ ਹੋ?" ਸਿਧਾਰਥ ਨੇ ਕਿਹਾ- "ਜਿਸ ਨੇ ਮਾਰਿਆ ਹੋਵੇ, ਜੀਵ ਉਸ ਦਾ ਨਹੀਂ ਹੁੰਦਾ ਮਹਾਰਾਜ। ਉਸ ਦਾ ਹੁੰਦਾ ਹੈ ਜਿਸ ਨੇ ਉਸ ਨੂੰ ਬਚਾਇਆ ਹੋਵੇ। ਮੈਂ ਹੰਸ ਨੂੰ ਬਚਾ ਲਿਆ ਹੈ, ਇਸ ਕਰਕੇ ਇਹ ਮੇਰਾ ਹੈ।" ਪਿਤਾ ਪ੍ਰਸੰਨ ਹੋਇਆ ਤੇ ਹੰਸ ਸਿਧਾਰਥ ਨੂੰ ਮਿਲਿਆ। ਸਿਧਾਰਥ ਨੇ ਜ਼ਖਮੀ ਹੰਸ ਰਾਜ਼ੀ ਕੀਤਾ ਤੇ ਪਿਆਰ ਦੇ ਕੇ ਉਸ ਨੂੰ ਵਿਸ਼ਾਲ ਆਕਾਸ਼ ਵਿਚ ਉਡਾ ਦਿੱਤਾ। ਇਸ ਘਟਨਾ ਨੇ ਮਹਿਲ ਵਿਚ ਹਿਲਜੁਲ ਪੈਦਾ ਕੀਤੀ ਕਿ ਬਾਲਕ ਦੀਆਂ ਰੁਚੀਆਂ ਸਾਧਾਰਣ ਨਹੀਂ, ਉਸ ਦੀ ਨਿਆਇ ਸ਼ਕਤੀ ਵਿਲੱਖਣ ਹੈ।

ਪਿਤਾ ਸੁਧੋਧਨ ਨੇ ਸਿਧਾਰਥ ਦੇ ਟਹਿਲਣ ਲਈ ਤਿੰਨ ਤਲਾਬ ਬਣਾਏ। ਇਕ ਵਿਚ ਕੇਵਲ ਨੀਲੇ ਕੰਵਲ ਖਿੜਨ, ਇਸ ਦਾ ਨਾਮ ਨੀਲ-ਕਮਲ ਰੱਖਿਆ ਗਿਆ। ਦੂਜੇ ਵਿਚ ਲਾਲ ਕੰਵਲ ਖਿੜਨ, ਇਸ ਦਾ ਨਾਮ ਲਾਲ-ਕਮਲ ਰੱਖਿਆ ਅਤੇ ਇਕ ਤਲਾਬ ਵਿਚ ਕੇਵਲ ਸਫੈਦ ਰੰਗ ਦੇ ਫੁੱਲ ਖਿੜਨ, ਉਸ ਦਾ ਨਾਮ ਸ਼ਵੇਤ-ਕਮਲ ਰੱਖਿਆ ਗਿਆ। ਰਾਜ ਕੁਮਾਰ ਦੇ ਨਿਵਾਸ ਵਾਸਤੇ ਤਿੰਨ ਮਹਿਲ ਬਣਵਾਏ ਗਏ। ਇਕ ਸਰਦੀਆਂ ਵਾਸਤੇ, ਜਿਹੜਾ ਨਿੱਘਾ ਸੀ। ਇਕ ਗਰਮੀਆਂ ਵਾਸਤੇ, ਜਿਹੜਾ ਅੰਦਰੋਂ ਠੰਢਾ ਸੀ। ਇਕ ਚੁਮਾਸੇ ਵਾਸਤੇ ਕਿ ਬਰਸਾਤ ਦੇ ਦਿਨਾਂ ਵਿਚ ਜਹਿਰੀਲੇ ਜੀਵ, ਸੱਪ, ਬਿੱਛੂ, ਮੱਛਰ, ਮੱਖੀ ਆਦਿਕ ਨਿਕਲਦੇ ਹਨ, ਇਸ ਕਰਕੇ ਚਾਰ ਮਹੀਨੇ ਇਸ ਮਹੱਲ ਦੇ ਅੰਦਰ ਹੀ ਨਾਚ ਗਾਣਾ ਗੀਤ ਸੰਗੀਤ ਚਲਦਾ ਰਹਿੰਦਾ ਸੀ। ਇਉਂ ਉਸ ਦੀ ਪਰਿਵਰਸ਼ ਪੂਰਨ ਸ਼ਾਹਾਨਾ ਠਾਠ ਬਾਠ ਨਾਲ ਕੀਤੀ ਗਈ। ਕਿਸੇ ਉਦਾਸ, ਬਿਮਾਰ ਜਾਂ ਦੁਖੀ ਬੰਦੇ ਨੂੰ ਉਸ ਦੇ ਨੇੜੇ ਨਾ ਜਾਣ ਦਿਤਾ ਜਾਂਦਾ।

ਬੇਸ਼ੱਕ ਰਾਜ ਕੁਮਾਰ ਦੇ ਮਨੋਰੰਜਨ ਵਾਸਤੇ ਹਰ ਸ਼ੈਅ ਮੌਜੂਦ ਹੁੰਦੀ ਪਰ ਬਾਲਕ ਖੁਸ਼ ਨਹੀਂ ਸੀ। ਇਕ ਦਿਨ ਸਿਧਾਰਥ ਨੇ ਦੇਖਿਆ ਕਿ ਬਾਗ ਵਿਚ ਛਿਪਕਲੀ ਇਕ ਕੀੜੇ ਨੂੰ ਨਿਗਲ ਰਹੀ ਸੀ ਤਾਂ ਸਪੋਲੀਏ ਨੇ ਛਿਪਕਲੀ ਨੂੰ ਧਰ ਦਬੋਚਿਆ। ਅਜੇ ਛਿਪਕਲੀ ਸਪੋਲੀਏ ਨੇ ਮੂੰਹ ਵਿਚ ਹੀ ਸੀ ਕਿ ਉਡਦੀ

ਇੱਲ ਹੇਠਾਂ ਆਈ ਤੇ ਝਪੱਟਾ ਮਾਰ ਕੇ ਸੱਪ ਨੂੰ ਲੈ ਉੱਡੀ। 'ਕੀ ਇਹੋ ਜ਼ਿੰਦਗੀ ਹੈ' ਸਿਧਾਰਥ ਸੋਚਣ ਲੱਗਾ, 'ਹਿੰਸਾ ਤੇ ਮੌਤ – ਕੀ ਇਹੀ ਸਭ ਕੁੱਝ ਹੈ ਬੱਸ? ਇਸ ਤੋਂ ਬਚਾਅ ਨਹੀਂ ਹੋ ਸਕਦਾ?' ਰਾਜ ਕੁਮਾਰ ਇਨ੍ਹਾਂ ਸੋਚਾਂ ਵਿਚ ਮਗਨ ਸੀ ਕਿ ਪਿਤਾ ਨੇ ਪੁੱਛਿਆ, 'ਕੀ ਸੋਚ ਰਹੇ ਹੋ ਸਿਧਾਰਥ? ਕੀ ਕਰਨ ਦਾ ਇਰਾਦਾ ਹੈ?' ਬਾਲਕ ਨੇ ਜਵਾਬ ਦਿੱਤਾ – 'ਪਿਤਾ ਜੀ ਸ਼ਹਿਰ ਦੇਖਣ ਦੀ ਇੱਛਾ ਹੈ। ਆਬਾਦੀ ਵੱਲ ਜਾਣਾ ਚਾਹੁੰਦਾ ਹਾਂ।'

ਸ਼ਾਹਜ਼ਾਦੇ ਨੂੰ ਮਹਿਲਾਂ ਵਿਚੋਂ ਬਾਹਰ ਜਾਣ ਦੀ ਆਗਿਆ ਨਹੀਂ ਸੀ ਪਰੰਤੂ ਪਿਤਾ ਨੇ ਅਹਿਲਕਾਰਾਂ ਨੂੰ ਬੁਲਾਇਆ ਤੇ ਕਿਹਾ– 'ਹੁਸ਼ਿਆਰ ਰਹਿਣਾ। ਕੋਮਲ ਚਿੱਤ ਰਾਜ ਕੁਮਾਰ ਸ਼ਹਿਰ ਵੱਲ ਜਾ ਰਿਹਾ ਹੈ। ਕੋਈ ਅਜਿਹੀ ਵਸਤੂ ਨਾ ਦਿੱਸੇ ਜਿਸ ਨੂੰ ਦੇਖਣ ਨਾਲ ਸ਼ਹਿਜ਼ਾਦਾ ਉਦਾਸ ਹੋਵੇ । ਜਜ਼ਬਾਤੀ ਬਾਲਕ ਹੈ। ਧਿਆਨ ਰੱਖਣਾ।'

ਚੰਨਾ ਸਿਧਾਰਥ ਦਾ ਰਥਵਾਨ ਸੀ। ਰਾਹ ਵਿਚ ਰਾਜ ਕੁਮਾਰ ਨੇ ਇਕ ਬੁੱਢਾ ਆਦਮੀ ਤੱਕਿਆ ਜਿਸ ਦੀਆਂ ਅੱਖਾਂ ਕਮਜ਼ੋਰੀ ਨਾਲ ਅੰਦਰ ਧਸੀਆਂ ਹੋਈਆਂ ਸਨ। ਸਿਧਾਰਥ ਨੇ ਪੁੱਛਿਆ – ਚੰਨੇ, ਇਹ ਆਦਮੀ ਇਹੋ ਜਿਹਾ ਕਿਉਂ ਹੈ? ਰਥਵਾਨ ਨੇ ਦੱਸਿਆ – ਇਹ ਬਿਰਧ ਆਦਮੀ ਹੈ ਤੇ ਬੁਢਾਪਾ ਸਭ ਨੂੰ ਅਜਿਹਾ ਜਰਜਰਾ ਕਰ ਦਿੰਦਾ ਹੈ। ਤੁਸੀਂ ਅਸੀਂ ਸਭ ਇਕ ਦਿਨ ਬੁੱਢੇ ਹੋਵਾਂਗੇ। ਸਿਧਾਰਥ ਇਹ ਸੁਣ ਕੇ ਉਦਾਸ ਹੋ ਗਿਆ। ਅੱਗੇ ਗਏ ਤਾਂ ਕੁੱਝ ਬੰਦੇ ਕਿਸੇ ਮ੍ਰਿਤਕ ਦੀ ਅਰਥੀ ਚੁੱਕੀ ਜਾ ਰਹੇ ਸਨ। ਸਿਧਾਰਥ ਨੇ ਇਸ ਬਾਰੇ ਪੁਛਿਆ ਤਾਂ ਚੰਨੇ ਨੇ ਦੱਸਿਆ – ਹਰ ਬੰਦੇ ਨੇ ਇਕ ਦਿਨ ਮਰਨਾ ਹੈ। ਮੌਤ ਤੋਂ ਕੋਈ ਨਹੀਂ ਬਚ ਸਕਿਆ – ਇਹ ਸੁਣ ਕੇ ਸਿਧਾਰਥ ਨੂੰ ਦੁਖ ਹੋਇਆ, 'ਕੀ ਜੀਵਨ ਇਹੋ ਹੈ? ਇੰਨਾ ਕੁ ਹੈ'? ਅੱਗੇ ਤੁਰਦੇ ਗਏ ਤਾਂ ਸਿਧਾਰਥ ਨੇ ਇਕ ਸਾਧੂ ਦੇਖਿਆ। ਰਥਵਾਨ ਨੂੰ ਜਦੋਂ ਉਸ ਬਾਰੇ ਪੁੱਛਿਆ ਤਾਂ ਉਸ ਨੇ ਦੱਸਿਆ ਕਿ ਇਹ ਤਪੱਸਵੀ ਹੈ ਤੇ ਦੁੱਖਾਂ ਤੋਂ ਛੁਟਕਾਰਾਂ ਪ੍ਰਾਪਤ ਕਰਨਾ ਚਾਹੁੰਦਾ ਹੈ। ਸਿਧਾਰਥ ਨੇ ਚੰਨੇ ਨੂੰ ਵਾਪਸ ਚੱਲਣ ਲਈ ਕਿਹਾ। ਸਿਧਾਰਥ ਨੇ ਦੇਖਿਆ ਕਿ ਸਾਧੂ ਦੇ ਚਿਹਰੇ ਤੇ ਨਿਰਮਲਤਾ ਸੀ, ਸ਼ਾਂਤੀ ਸੀ। ਇਸ ਸ਼ਾਂਤਮਈ ਚਿਹਰੇ ਨੂੰ ਰਾਜ ਕੁਮਾਰ ਭੁੱਲ ਨਾ ਸਕਿਆ। ਇਹ ਉਸ ਦਾ ਆਦਰਸ਼ ਬਣ ਗਿਆ। ਇਸ ਉਪਰੰਤ ਉਹ ਵਾਪਸ ਮਹਿਲਾਂ ਵਿਚ ਆ ਗਏ।

ਜੁਆਨ ਹੋਣ ਤਕ ਸਿਧਾਰਥ ਨੇ ਸ਼ਸਤਰ ਅਤੇ ਸ਼ਾਸਤਰ ਦੋਹਾਂ ਤਰ੍ਹਾਂ ਦੀ ਵਿਦਿਆ ਵਿਚ ਨਿਪੁੰਨਤਾ ਹਾਸਲ ਕੀਤੀ। ਉਸ ਨੇ ਸਾਬਤ ਕੀਤਾ ਕਿ ਉਹ ਜੇ ਗੰਭੀਰ ਸੁਭਾਅ ਦਾ ਹੈ ਤਾਂ ਇਸ ਦਾ ਇਹ ਭਾਵ ਨਹੀਂ ਕਿ ਜਿਸਮਾਨੀ ਕਰਤੱਬਾਂ ਵਿਚ ਪਿੱਛੇ ਰਹਿ ਗਿਆ ਹੈ। ਘੋੜ ਸਵਾਰੀ, ਨੇਜੇਬਾਜ਼ੀ ਤੀਰ-ਅੰਦਾਜ਼ੀ, ਤਲਵਾਰਬਾਜ਼ੀ ਆਦਿਕ ਮੁਕਾਬਲਿਆਂ ਵਿਚ ਉਹ ਵੱਧ ਚੜ੍ਹ ਕੇ ਹਿੱਸਾ ਲੈਂਦਾ ਪਰ ਵਧੇਰੇ ਖਾਮੋਸ਼ ਰਹਿੰਦਾ। ਇਕਾਂਤਵਾਸ ਪਸੰਦ ਕਰਦਾ। ਮਾਪਿਆਂ



ਨੇ ਉਹੋ ਸੋਚਿਆ ਜੋ ਅਜਿਹੇ ਬੱਚਿਆਂ ਦੇ ਮਾਪੇ ਸੋਚਿਆ ਕਰਦੇ ਹਨ ਕਿ ਸਿਧਾਰਥ ਦਾ ਵਿਆਹ ਕਰ ਦੇਈਏ। ਦੁਨੀਆਂਦਾਰੀ ਵਿਚ ਪੈ ਕੇ ਉਸ ਦਾ ਦਿਲ ਲੱਗ ਜਾਵੇਗਾ। ਪਿਤਾ ਨੇ ਗੌਤਮ ਪਾਸ ਵਿਆਹ ਦੀ ਗੱਲ ਕੀਤੀ ਤਾਂ ਉਸ ਨੇ ਕਿਹਾ, ਵਿਆਹ ਕਰਾਉਣ ਵਿਚ ਕੋਈ ਹਰਜ ਨਹੀਂ ਪਰ ਜਿਸ ਨੂੰ ਮੈਂ ਜਾਣਦਾ ਨਹੀਂ- ਉਸ ਨਾਲ ਕਿਵੇਂ ਵਿਆਹ ਕਰਾਉਣ ਦਾ ਫੈਸਲਾ ਕਰਾਂ? ਉਨ੍ਹਾਂ ਦਿਨਾਂ ਵਿਚ ਇਹ ਗੱਲ ਕੁੱਝ ਮੁਸ਼ਕਲ ਪ੍ਰਤੀਤ ਤਾਂ ਹੁੰਦੀ ਸੀ ਪਰ ਪਿਤਾ ਨੇ ਇਸ ਦਾ ਰਸਤਾ ਕੱਢ ਲਿਆ। ਬਹੁਤ ਸਾਰੇ ਗਵਾਂਢੀ ਰਾਜ ਘਰਾਣਿਆਂ ਵਿਚ ਸੁਨੇਹੇ ਭੇਜੇ ਗਏ ਕਿ ਕਪਿਲਵਸਤੂ ਵਿਖੇ ਸ਼ਸਤਰਾਂ ਸ਼ਾਸਤਰਾਂ ਦੇ ਮੁਕਾਬਲੇ ਹੋਣਗੇ। ਇਨ੍ਹਾਂ ਵਿਚ ਭਾਗ ਲੈਣ ਲਈ ਸੱਦੇ ਭੇਜੇ ਗਏ। ਜਿਨ੍ਹਾਂ ਰਾਜਕੁਮਾਰੀਆਂ, ਰਾਜ ਕੁਮਾਰਾਂ ਨੇ ਮੁਕਾਬਲੇ ਵਿਚ ਭਾਗ ਨਹੀਂ ਵੀ ਲੈਣਾ, ਉਹ ਵੀ ਬਤੌਰ ਦਰਸ਼ਕ ਹਾਜ਼ਰ ਹੋਣ। ਭਿੰਨ ਭਿੰਨ ਖੇਡਾਂ ਦਾ ਤੇ ਸ਼ਿਕਾਰ ਦਾ ਇੰਤਜ਼ਾਮ ਕੀਤਾ ਗਿਆ। ਇਕ ਸੁਬਕ ਜਿਹੀ ਕੋਮਲ ਸੁਭਾਅ ਦੀ ਰਾਜ ਕੁਮਾਰੀ ਵੱਖਰੀ ਸੀ ਸਭ ਤੋਂ, ਉਹ ਸਾਰਿਆ ਦਾ ਧਿਆਨ ਆਪਣੇ ਵੱਲ ਖਿੱਚ ਰਹੀ ਸੀ। ਉਸ ਦੀ ਸ਼ਖਸੀਅਤ ਵਿਚ ਸਹਿਜ ਭਾਵ ਸਨ। ਇਹ ਯਸ਼ੋਧਰਾ ਸੀ। ਸਮਾਪਤੀ ਹੋਈ ਤੇ ਅੰਤਮ ਦਿਨ ਆ ਗਿਆ। ਸਾਰਿਆਂ ਮਹਿਮਾਨਾ ਨੂੰ ਤੋਂਹਫ਼ੇ ਦਿੱਤੇ ਗਏ। ਕੀਮਤੀ ਸੁਗਾਤਾਂ, ਸੋਨੇ ਦੀਆਂ, ਚਾਂਦੀ ਦੀਆਂ, ਹੀਰਿਆਂ ਜਵਾਹਰਾਤਾਂ ਜੜੀਆਂ ਸੁਗਾਤਾਂ, ਯਸ਼ੋਧਰਾ ਪਿੱਛੇ ਖਲੋਤੀ ਰਹੀ। ਉਸ ਵਿਚ ਕੋਈ ਕਾਹਲਾਪਣ ਨਹੀਂ ਸੀ। ਉਸ ਨੂੰ ਭੇਟ ਕਰਨ ਲਈ ਕੁੱਝ ਨਹੀਂ ਬਚਿਆ। ਸਭ ਸੁਗਾਤਾਂ ਖਤਮ ਹੋ ਗਈਆਂ ਸਨ। ਸਾਰੇ ਉਦਾਸ ਹੋਏ ਕਿ ਇਹ ਚੰਗਾ ਸ਼ਗਨ ਨਹੀਂ ਹੋਇਆ। ਯਸ਼ੋਧਰਾ ਨੂੰ ਗੌਤਮ ਨੇ ਆਪਣੇ ਚੋਲੇ ਤੇ ਟੰਗਿਆ ਚੰਬੇ ਦਾ ਫੁੱਲ ਉਤਾਰ ਕੇ ਸਤਿਕਾਰ ਨਾਲ ਭੇਟ ਕੀਤਾ। ਇਹ ਸਮਝਿਆ ਗਿਆ ਕਿ ਯਸ਼ੋਧਰਾ ਪੰਸਦ ਨਹੀਂ ਆਈ। ਪਰ ਯਸ਼ੋਧਰਾ ਪ੍ਰਸੰਨ ਸੀ। ਉਸ ਨੇ ਕਿਹਾ 'ਇਸ ਫੁੱਲ ਵਿਚ ਕਈ ਸਦੀਆਂ ਰਹਿਣ ਵਾਲੀ ਅਮਰ ਮਹਿਕ ਹੈ। ਮੇਰੇ ਲਈ ਇਹ ਕਾਫੀ ਹੈ।' ਮਹਾਰਾਜ ਸੁਧੋਧਨ ਨੇ ਸਿਧਾਰਥ ਨੂੰ ਪੁੱਛਿਆ, "ਯੁਵਰਾਜ, ਤੁਹਾਡਾ ਵਿਆਹ ਕਰਨਾ ਹੈ, ਇਥੇ ਆਪਣੀਆਂ ਮਹਿਮਾਨ ਯੁਵਰਾਣੀਆਂ ਵਿਚੋਂ ਕੋਈ ਪਸੰਦ ਆਈ? ਜੇ ਨਹੀਂ ਤਾਂ ਆਪਾਂ ਫਿਰ ਯਤਨ ਕਰਾਂਗੇ।" ਸਿਧਾਰਥ ਨੇ ਕਿਹਾ, ਮਹਾਰਾਜ ਯਸ਼ੋਧਰਾ ਗੰਭੀਰ ਸੁਭਾਅ ਦੀ ਸੁੰਦਰ ਰਾਜ ਕੁਮਾਰੀ ਮੈਨੂੰ ਪਸੰਦ ਹੈ। ਸੁਧੋਧਨ ਨੇ ਯਸ਼ੋਧਰਾ ਦੇ ਪਿਤਾ ਪਾਸ ਵਿਆਹ ਦੀ ਪੇਸ਼ਕਸ ਰੱਖੀ ਤਾਂ ਉਹਨਾਂ ਨੇ ਪ੍ਰਸੰਨਤਾ ਨਾਲ ਪ੍ਰਵਾਨ ਕੀਤੀ। ਯਸ਼ੋਧਰਾ ਨੇ ਪੇਸ਼ਕਸ਼ ਸਵੀਕਾਰ ਕੀਤੀ। ਸਾਰੇ ਮਹਿਮਾਨ ਅਤੇ ਮਹਿਲਵਾਸੀ ਇਸ ਗੱਲੋਂ ਹੈਰਾਨ ਸਨ ਕਿ ਕਿੰਨੀ ਸਾਦਗੀ ਨਾਲ ਇਕ ਬਹੁਤ ਵੱਡਾ ਫੈਸਲਾ ਸਹਿਜ ਸੁਭਾਅ ਸਿਰੇ ਚੜ੍ਹ ਗਿਆ। ਸਾਰੀ ਉਮਰ ਗੌਤਮ ਨੇ ਬਹੁਤ ਵੱਡੇ ਫੈਸਲੇ ਸਹਿਜ ਸੁਭਾਅ ਕੀਤੇ।

ਯਸ਼ੋਧਰਾ ਆਦਰਸ਼ਕ ਪਤਨੀ ਸਾਬਤ ਹੋਈ। ਯੁਵਰਾਜ ਸਿਧਾਰਥ ਪਿਆਰਾ ਇਨਸਾਨ ਸੀ। ਉਹ ਤੀਖਣ ਬੁੱਧ, ਵਿਦਿਆ ਵਿਚ ਪ੍ਰਬੀਨ ਅਤੇ ਖੇਡਾਂ ਵਿਚ

ਉਤਸ਼ਾਹੀ ਨੌਜਵਾਨ ਸੀ। ਇਕ ਵਾਰ ਅਜਿਹਾ ਮੁਕਾਬਲਾ ਹੋਇਆ ਕਿ ਰੁੱਖਾਂ ਦੀ ਪਾਲ ਵਿਚੋਂ ਘੋੜ ਸਵਾਰ ਨੇ ਤਲਵਾਰ ਨਾਲ ਇਕ ਰੁੱਖ ਕੱਟ ਕੇ ਅੱਗੇ ਲੰਘਣਾ ਸੀ। ਸਿਧਾਰਥ ਵੀ ਇਸ ਵਿਚ ਸ਼ਾਮਲ ਹੋਇਆ। ਉਸ ਨੇ ਘੋੜਾ ਸਰਪਟ ਦੁੜਾਇਆ ਤੇ ਤਲਵਾਰ ਨਾਲ ਰੁੱਖ ਦੇ ਤਣੇ ਤੇ ਵਾਰ ਕੀਤਾ। ਤਲਵਾਰ ਇਉਂ ਲੰਘ ਗਈ ਜਿਵੇਂ ਘਿਉ ਵਿਚੋਂ ਵਾਲ ਲੰਘ ਜਾਂਦਾ ਹੈ। ਕੁਝ ਦੇਰ ਰੁੱਖ ਉਵੇਂ ਹੀ ਖਲੋਤਾ ਰਿਹਾ। ਸਾਰਿਆਂ ਨੇ ਇਹੋ ਸਮਝਿਆ ਕਿ ਰੁੱਖ ਕੱਟਿਆ ਨਹੀਂ ਜਾ ਸਕਿਆ। ਪਰ ਥੋੜ੍ਹੀ ਕੁ ਦੇਰ ਬਾਅਦ ਹਵਾ ਦਾ ਬੁੱਲਾ ਆਇਆ ਤੇ ਕੱਟਿਆ ਹੋਇਆ ਰੁੱਖ ਡਿੱਗ ਪਿਆ। ਜੈ ਜੈ ਕਾਰ ਹੋਈ ਤਾਂ ਸਿਧਾਰਥ ਨੇ ਕਿਹਾ- ਇਵੇਂ ਹੀ ਹੋਇਆ ਕਰੇਗਾ। ਸ਼ਕਤੀਸ਼ਾਲੀ ਰੁੱਖ ਕੱਟੇ ਜਾਇਆ ਕਰਨਗੇ, ਮੇਰੀ ਤਲਵਾਰ ਸਹਿਜ ਨਾਲ ਉਨ੍ਹਾਂ ਵਿਚੋਂ ਦੀ ਲੰਘੇਗੀ। ਰੁੱਖਾਂ ਨੂੰ ਜਾਂ ਦਰਸ਼ਕਾਂ ਨੂੰ ਦੇਰ ਤਕ ਪਤਾ ਨਹੀਂ ਲੱਗਿਆ ਕਰੇਗਾ ਕਿ ਉਹ ਕੱਟੇ ਜਾ ਚੁੱਕੇ ਹਨ। ਇਵੇਂ ਹੋਇਆ ਕਰੇਗਾ।

ਦਿਨ ਬੀਤਦੇ ਗਏ। ਜੀਵਨ ਆਪਣੀ ਚਾਲ ਤੁਰਿਆ ਜਾ ਰਿਹਾ ਸੀ। ਯਸ਼ੋਧਰਾ ਨੇ ਬੇਟੇ ਨੂੰ ਜਨਮ ਦਿੱਤਾ, ਜਿਸ ਦਾ ਨਾਮ ਰਾਹੁਲ ਰੱਖਿਆ ਗਿਆ। ਸਿਧਾਰਥ ਦੂਰ ਕਿਧਰੇ ਕਿਸੇ ਵੱਖਰੀ ਵਸਤੂ ਦੀ ਤਲਾਸ਼ ਵਿਚ ਸੀ। ਹਰ ਵਸਤੂ, ਹਰ ਵਿਅਕਤੀ ਦੇ ਨੇੜੇ ਰਹਿੰਦਾ ਹੋਇਆ ਵੀ ਉਹ ਉਨ੍ਹਾਂ ਤੋਂ ਦੂਰ ਸੀ। ਉਹ ਆਪਣੇ ਆਪ ਵਿਚ ਮਸਤ ਰਹਿੰਦਾ, ਆਪਣੀ ਧੁਨ ਵਿਚ ਮਗਨ।

ਇਕ ਰਾਤ ਸਿਧਾਰਥ ਨੇ ਸੰਨਿਆਸ ਲੈਣ ਦਾ ਫੈਸਲਾ ਕਰ ਲਿਆ। ਉਸ ਨੂੰ ਨੀਂਦ ਨਾ ਆਈ। ਉਹ ਕਦੀ ਯਸ਼ੋਧਰਾ ਦੇ ਮੂੰਹ ਵੱਲ ਦੇਖਦਾ ਕਦੀ ਰਾਹੁਲ ਵੱਲ। ਇਕ ਕਸ਼ਮਕਸ਼ ਉਸ ਦੇ ਅੰਦਰ ਦੇਰ ਤਕ ਚਲਦੀ ਰਹੀ। ਉਸ ਨੂੰ ਪਤਾ ਨਹੀਂ ਲੱਗ ਰਿਹਾ ਸੀ ਕਿ ਮਹਿਲ ਦੇ ਸੁਖ, ਪਤਨੀ ਅਤੇ ਪੁੱਤਰ ਛੱਡ ਕੇ ਉਹ ਕਿਉਂ ਜਾ ਰਿਹਾ ਹੈ - ਜਾਣਾ ਚਾਹੀਦਾ ਹੈ ਕਿ ਨਹੀਂ। ਪਰ ਉਸ ਨੇ ਜਾਣ ਦਾ ਫੈਸਲਾ ਕੀਤਾ। ਚੁਪ ਕਰਕੇ ਅੱਧੀ ਰਾਤ ਉਸ ਨੇ ਨਿਕੇ ਰਾਹੁਲ ਦਾ ਮੱਥਾ ਚੁੰਮਿਆ - ਹੌਲੀ ਜਿਹੀ ਯਸ਼ੋਧਰਾ ਦੇ ਪੈਰ ਨੂੰ ਚੁੰਮਿਆ - ਫਿਰ ਤੇਜ਼ੀ ਨਾਲ ਬਾਹਰ ਨਿਕਲ ਗਿਆ। ਰਥਵਾਨ ਚੰਨੇ ਨੂੰ ਜਗਾਇਆ ਅਤੇ ਕਿਹਾ - ਕੰਥਕ ਘੋੜਾ ਖੋਲ੍ਹ ਲਿਆ। ਕਿਧਰੇ ਚਲਣਾ ਹੈ। ਇਕ ਘੋੜੇ ਤੇ ਗੌਤਮ ਦੂਸਰੇ ਤੇ ਚੰਨਾ ਸਵਾਰ ਹੋ ਕੇ ਜੰਗਲ ਵੱਲ ਨਿਕਲ ਤੁਰੇ। ਕਪਿਲਵਸਤੂ ਇਸ ਅੱਧੀ ਰਾਤ ਵੇਲੇ ਘੂਕ ਨੀਂਦਰ ਦੀ ਲਪੇਟ ਵਿਚ ਸੀ। ਜਦੋਂ ਜੰਗਲ ਦੇ ਕਿਨਾਰੇ ਅੱਪੜੇ ਤਾਂ ਸੂਰਜ ਚੜ੍ਹਨ ਵਾਲਾ ਸੀ। ਗੌਤਮ ਨੇ ਕੀਮਤੀ ਗਹਿਣੇ ਉਤਾਰ ਕੇ ਚੰਨੇ ਨੂੰ ਸੁਗਾਤ ਵਜੋਂ ਦੇ ਕੇ ਕਿਹਾ - ਘੋੜੇ ਵਾਪਸ ਲੈ ਜਾਓ ਤੇ ਪਿਤਾ ਮਹਾਰਾਜ ਸੁਧੋਧਨ ਨੂੰ ਆਖਣਾ ਕਿ ਗੌਤਮ ਮੰਗਤਾ ਹੋ ਗਿਆ ਹੈ। ਪਿਤਾ ਨੂੰ ਦੱਸਣਾ ਕਿ ਠੀਕ ਹੈ ਸਭ, ਕਿ ਗੌਤਮ ਠੀਕ ਹੈ ਪਰ ਉਹ ਬਣਵਾਸੀ ਹੋ ਗਿਆ ਹੈ।



ਚੰਨਾ ਰੋਣ ਲੱਗ ਪਿਆ। ਉਸ ਨੇ ਸਿਧਾਰਥ ਦੇ ਚਰਨ ਫੜ ਲਏ ਤੇ ਕਹਿਣ ਲੱਗਾ- ਇਹ ਤੁਸੀਂ ਕੀ ਕਰ ਰਹੇ ਹੋ ਯੁਵਰਾਜ? ਮੈਂ ਮਹਿਲਾਂ ਵਿਚ ਇਹ ਖ਼ਬਰ ਕਿਵੇਂ ਦਿਆਗਾਂ? ਚਲੋ ਵਾਪਸ ਚੱਲੀਏ ਯੁਵਰਾਜ ਗੌਤਮ। ਮੈਂ ਤੁਹਾਡਾ ਅੰਗ ਰੱਖਿਅਕ ਵੀ ਹਾਂ ਰਾਜਕੁਮਾਰ। ਤੁਹਾਨੂੰ ਮਹਿਲ ਤੱਕ ਪੁਚਾਉਣਾ ਮੇਰਾ ਫਰਜ਼ ਹੈ, ਫਿਰ ਤੁਸੀਂ ਜੋ ਦਿਲ ਆਏ ਕਰਨਾ। ਯੁਵਰਾਜ ਨੇ ਕਿਹਾ- ਡੋਲ ਨਾਂਹ ਚੰਨੇ ਤੂੰ ਮਿੱਤਰ ਹੈਂ। ਇਹ ਸੁਨੇਹਾ ਮਹਿਲ ਤਕ ਪੁਚਾਣ ਲਈ ਮੈਂ ਤੈਨੂੰ ਚੁਣਿਆ ਹੈ। ਤੂੰ ਆਮ ਬੰਦਾ ਨਹੀਂ ਹੈ। ਜਾਹ। ਮੇਰਾ ਫੈਸਲਾ ਅਟੱਲ ਹੈ। ਗੌਤਮ ਨੇ ਚੰਨੇ ਨੂੰ ਵਿਦਾ ਕੀਤਾ ਤੇ ਕਿਰਪਾਨ ਨਾਲ ਆਪਣੇ ਰੇਸ਼ਮ ਵਰਗੇ ਕੇਸ ਕੱਟ ਕੇ ਭਿੱਖੂ ਹੋ ਗਿਆ।

ਇਸ ਰਾਤ ਜੋ ਕੁੱਝ ਵਾਪਰਿਆ, ਬੋਧੀ ਸਾਹਿਤ ਵਿਚ ਇਸ ਨੂੰ ਮਹਾਂ-ਤਿਆਗ (The Great Renunciation) ਕਿਹਾ ਜਾਂਦਾ ਹੈ। ਇਕ ਨਵਾਂ ਸੂਰਜ ਸੰਸਾਰ ਦੇ ਧਰਮਾਂ ਵਿਚ ਉਦਯ ਹੋਣ ਲਈ ਅੰਗੜਾਈ ਲੈ ਰਿਹਾ ਸੀ।

ਕਿਸੇ ਅਜਨਬੀ ਨੂੰ ਆਪਣੇ ਵਸਤਰ ਉਤਾਰ ਕੇ ਦਿੱਤੇ ਤੇ ਕੇਵਲ ਇਕ ਕੱਪੜਾ ਲੱਕ ਦੁਆਲੇ ਲਪੇਟਣ ਲਈ ਰੱਖ ਲਿਆ। ਉਹ ਜੰਗਲ ਵਿਚ ਇਕੱਲਾ ਤੁਰਦਾ ਗਿਆ। ਦੂਰ-ਦੁਰਾਡੇ ਗਿਆ। ਜਿਥੋਂ ਕਿਤੋਂ ਕੁਝ ਮਿਲਦਾ, ਮੰਗ ਕੇ ਖਾ ਲੈਂਦਾ ਤੇ ਨੀਂਦ ਆਉਣ ਤੇ ਰੁੱਖ ਹੇਠਾਂ ਸੌਂ ਜਾਂਦਾ। ਤੁਰਦਾ-ਤੁਰਦਾ ਕਈ ਦਿਨਾ ਬਾਅਦ ਉਹ ਮਗਧ ਦੀ ਰਾਜਧਾਨੀ ਰਾਜਗ੍ਰਹਿ ਨੇੜੇ ਅੱਪੜ ਗਿਆ। ਇਹ ਸ਼ਹਿਰ ਰਾਜਾ ਬਿੰਬੀਸਾਰ ਨੇ ਵਸਾਇਆ ਸੀ। ਸ਼ਹਿਰ ਤੋਂ ਬਾਹਰ ਉਸ ਨੇ ਆਪਣਾ ਆਸਣ ਜਮਾਇਆ ਤੇ ਤਪੱਸਿਆ ਕਰਨੀ ਸ਼ੁਰੂ ਕਰ ਦਿੱਤੀ। ਰਾਜਗ੍ਰਹਿ ਵਿਚ ਘਰੋ-ਘਰੀ ਖ਼ਬਰ ਪੁੱਜ ਗਈ ਕਿ ਇਕ ਖੂਬਸੂਰਤ ਨੌਜਵਾਨ ਭਿੱਖੂ ਬਣਿਆ ਤਪ ਕਰ ਰਿਹਾ ਹੈ ਜਿਸ ਨੂੰ ਦੇਖਣ ਵਾਸਤੇ ਲੋਕ ਆਉਣ ਲੱਗ ਗਏ। ਇਹ ਖਬਰ ਰਾਜੇ ਬਿੰਬੀਸਾਰ ਤਕ ਵੀ ਪੁੱਜੀ। ਉਹ ਵੀ ਦਰਸ਼ਨ ਕਰਨ ਗਿਆ ਤੇ ਗੌਤਮ ਨੂੰ ਦੇਖ ਕੇ ਕਹਿਣ ਲੱਗਾ, ਤੁਹਾਡੇ ਹੱਥ ਕਿਸੇ ਵੱਡੀ ਹਕੂਮਤ ਦੀ ਵਾਗਡੋਰ ਸੰਭਾਲਣ ਲਈ ਬਣੇ ਹੋਏ ਹਨ, ਹੇ ਸਨਿਆਸੀ, ਭਿਖਾਰੀਆਂ ਦਾ ਲੋਟਾ ਤੁਹਾਡੇ ਹੱਥ ਵਿਚ ਸੋਭਾ ਨਹੀਂ ਦਿੰਦਾ। ਸਿਧਾਰਥ ਨੇ ਕਿਹਾ- ਸਲਤਨਤ ਨਾਲੋਂ ਨਿਰਮਲਤਾ, ਪਵਿੱਤਰਤਾ ਵੱਡੀਆਂ ਸ਼ਕਤੀਆਂ ਹਨ। ਜੇ ਮਹਿਲਾਂ ਵਿਚ ਸੁਖ ਹੁੰਦਾ ਤਾਂ ਰਾਜੇ ਸਾਧੂਆਂ ਪਾਸ ਜਾ ਕੇ ਫਰਿਆਦਾਂ ਨਾ ਕਰਦੇ। ਮੇਰੀ ਆਪ ਅੱਗੇ ਪ੍ਰਾਰਥਨਾ ਹੈ ਕਿ ਮੇਰੇ ਉਪਰ ਤਰਸ ਨਾ ਖਾਓ। ਉਨ੍ਹਾਂ ਉਤੇ ਤਰਸ ਕਰੋ ਜਿਨ੍ਹਾਂ ਨੂੰ ਜ਼ਿੰਦਗੀ ਨੇ ਲਤਾੜ ਦਿੱਤਾ ਹੋਇਆ ਹੈ। ਬਾਦਸ਼ਾਹ ਨੇ ਸਤਿਕਾਰ ਨਾਲ ਸਿਰ ਝੁਕਾਇਆ ਤੇ ਕਿਹਾ- "ਮੇਰੀ ਕਾਮਨਾ ਹੈ ਜਿਸ ਚੀਜ ਦੀ ਤਲਾਸ਼ ਵਿਚ ਤੁਸੀਂ ਨਿਕਲੇ ਹੋ ਉਸ ਨੂੰ ਪ੍ਰਾਪਤ ਕਰੋ। ਜਦੋਂ ਤੁਹਾਨੂੰ ਉਹ ਹਾਸਲ ਹੋ ਜਾਵੇ, ਮੇਰੀ ਬੇਨਤੀ ਹੈ ਫਿਰ ਇਧਰ ਆਉਣਾ। ਮੈਂ ਤੁਹਾਡਾ ਸਿੱਖ ਬਣਨਾ ਚਾਹਾਂਗਾ।" ਇਹ ਘਟਨਾ 522 ਪੂਰਬ ਈਸਾ ਦੀ ਹੈ ਜਦੋਂ ਬਿੰਬੀਸਾਰ ਗੌਤਮ ਨੂੰ ਮਿਲਿਆ।

ਉਹ ਜੰਗਲਾਂ ਵਿਚ ਘੁੰਮਦਾ ਫਿਰਦਾ ਰਿਹਾ। ਕਈ ਸਾਧੂਆਂ ਨੂੰ ਮਿਲਿਆ ਤੇ ਚੰਗੀਆਂ ਗੱਲਾਂ ਸਿੱਖੀਆਂ ਪਰ ਉਸ ਨੂੰ ਤਸੱਲੀ ਨਾ ਹੋਈ। ਉਸ ਨੇ ਫਾਕੇ ਕੱਟਣੇ ਸ਼ੁਰੂ ਕਰ ਦਿੱਤੇ। ਪੰਜ ਹੋਰ ਸਾਧੂਆਂ ਨਾਲ ਰਲ ਕੇ ਹਠ ਤਪ ਸ਼ੁਰੂ ਕੀਤਾ। ਇੰਨੀ ਸਖਤੀ ਕੀਤੀ ਕਿ ਕਈ ਵਾਰ ਬੇਹੋਸ਼ ਹੋ ਜਾਂਦਾ। ਇਕ ਵਾਰ ਤਾਂ ਸਮਾਧੀ ਇੰਨੀ ਲੰਮੀ ਹੋ ਗਈ ਕਿ ਨਾਲ ਦੇ ਸਾਧੂਆਂ ਨੇ ਉਸ ਨੂੰ ਮ੍ਰਿਤਕ ਸਮਝ ਲਿਆ ਸੀ। ਛੇ ਸਾਲ ਉਸ ਨੇ ਕਠਿਨ ਤਪੱਸਿਆ ਕੀਤੀ। ਨਦੀ ਦੇ ਕਿਨਾਰੇ ਰੁੱਖ ਹੇਠ ਇਕ ਪੱਥਰ ਉੱਤੇ ਉਸ ਨੇ ਆਪਣਾ ਆਸਣ ਜਮਾ ਲਿਆ ਅਤੇ ਭਗਤੀ ਕਰਨ ਲੱਗਾ। ਸਵੇਰ ਸਾਰ ਨਿਕਲਦਾ ਤੇ ਆਬਾਦੀ ਵੱਲ ਚਲਿਆ ਜਾਂਦਾ। ਕਿਸੇ ਘਰ ਦੇ ਬੂਹੇ ਅੱਗੇ ਆਪਣੇ ਖੱਬੇ ਹੱਥ ਦੀ ਹਥੇਲੀ ਫੈਲਾ ਕੇ ਭੀਖ ਮੰਗਦਾ। ਜੋ ਵੀ ਮਿਲਦਾ- ਬਾਸੀ ਰੋਟੀ ਜਾਂ ਦਾਣੇ, ਚਬਾ ਕੇ ਨਦੀ ਦਾ ਪਾਣੀ ਪੀ ਲੈਂਦਾ ਤੇ ਅਗਲੀ ਸਵੇਰ ਤਕ ਤਪੱਸਿਆ ਕਰਦਾ। ਜੇ ਇਕ ਘਰੋਂ ਇਨਕਾਰ ਹੋ ਜਾਂਦਾ ਤਦ ਉਹ ਬਿਨਾਂ ਕੁਝ ਖਾਧੇ ਅਗਲੇ ਅੱਠ ਪਹਿਰ ਤਪੱਸਿਆ ਕਰਦਾ। ਇਉਂ ਕਰਦਿਆਂ ਕਰਦਿਆਂ ਕਈ ਸਾਲ ਬੀਤ ਗਏ ਤਾਂ ਉਹ ਹੱਡੀਆਂ ਦਾ ਪਿੰਜਰ ਬਣ ਗਿਆ।

ਇਕ ਵਾਰ ਗੌਤਮ ਨੇ ਆਪਣੇ ਚੇਲਿਆਂ ਨੂੰ ਇਨ੍ਹਾਂ ਦਿਨਾਂ ਬਾਰੇ ਯਾਦ ਕਰਦਿਆਂ ਦੱਸਿਆ ਸੀ, "ਮੈਂ ਬਹੁਤ ਘੱਟ ਖੁਰਾਕ ਉਤੇ ਗੁਜ਼ਾਰਾ ਕਰਦਾ। ਇਉਂ ਕਰਦਿਆਂ ਹਫਤੇ, ਮਹੀਨੇ ਤੇ ਸਾਲ ਬੀਤਦੇ ਗਏ। ਜਦੋਂ ਮੈਂ ਮਹਿਲ ਵਿਚੋਂ ਨਿਕਲਿਆ ਸਾਂ ਤਾਂ ਇਸ ਤਰਾਂ ਦਾ ਸਾਂ ਜਿਵੇਂ ਮਿਹਨਤੀ ਕਿਸਾਨ ਨੇ ਉਪਜਾਊ ਜ਼ਮੀਨ ਵਿਚ ਖਾਦ ਪਾ ਕੇ ਗੰਨਾ ਪੈਦਾ ਕੀਤਾ ਹੋਵੇ - ਅਜਿਹਾ ਰਸਦਾਇਕ ਗੰਨਾ ਸਿਹਤਮੰਦ ਹੋਣ ਕਰਕੇ ਸੁਹਣਾ ਲੱਗਦਾ ਹੈ। ਉਸ ਗੰਨੇ ਨੂੰ ਜੇਠ ਮਹੀਨੇ ਦੀ ਲੋਅ ਵਿਚ ਕਈ ਦਿਨ ਵਾਸਤੇ ਧੁੱਪੇ ਸੁੱਟ ਦਿਉ ਤਾਂ ਉਸ ਦੀਆਂ ਪੋਰੀਆਂ ਫਟ ਜਾਂਦੀਆਂ ਹਨ, ਉਹ ਵਿੰਗਾ-ਟੇਢਾ ਹੋ ਜਾਂਦਾ ਹੈ। ਕਿਤੋਂ ਹਰਾ, ਕਿਤੋਂ ਕਾਲਾ, ਕਿਤੋਂ ਪੀਲਾ ਹੋ ਜਾਂਦਾ ਹੈ। ਮੇਰੀਆਂ ਲੱਤਾ ਬਾਹਾਂ ਦੀ ਹਾਲਤ ਇਹੋ ਜਿਹੇ ਸੁੱਕੇ ਗੰਨੇ ਵਰਗੀ ਹੋ ਗਈ ਸੀ। ਇਕ ਦਿਨ ਮੇਰੇ ਲਾਗਿਉਂ ਯਾਤਰੂ ਲੰਘੇ। ਇਕ ਬੰਦਾ ਕਹਿਣਾ ਲੱਗਾ, "ਉਹੋ ! ਦੇਖੋ ਕਿੰਨਾ ਪੀਲਾ ਰੰਗ ਹੈ ਇਸ ਸੰਨਿਆਸੀ ਦਾ।" ਦਿਨ ਲੰਘੇ। ਮੁਸਾਫਰਾਂ ਦੀ ਇਕ ਹੋਰ ਟੋਲੀ ਆਈ ਤਾਂ ਇਕ ਔਰਤ ਮੇਰੇ ਵੱਲ ਦੇਖ ਕੇ ਡਰ ਗਈ ਤੇ ਆਪਣੇ ਨਾਲ ਦੇ ਹਮ ਰਾਹੀਆਂ ਨੂੰ ਕਹਿਣ ਲੱਗੀ - ਦੇਖੋ ਦੇਖੋ ਕਿੰਨਾ ਕਾਲਾ ਰੰਗ ਹੈ ਇਸ ਤਪੱਸਵੀ ਦਾ। ਮੇਰੇ ਰੰਗ ਬਾਰੇ ਮੱਤਭੇਦ ਸਨ। ਤੁਸੀਂ ਆਪਣੀ ਪਿੱਠ ਤੇ ਹੱਥ ਫੇਰਦੇ ਹੋ ਤਾਂ ਤੁਹਾਨੂੰ ਰੀੜ੍ਹ ਦੀ ਹੱਡੀ ਮਹਿਸੂਸ ਹੁੰਦੀ ਹੈ। ਮੈਂ ਪੇਟ ਉਪਰ ਹੱਥ ਫੇਰਦਾ ਸਾਂ ਤਾਂ ਰੀੜ੍ਹ ਦੀ ਹੱਡੀ ਮਹਿਸੂਸ ਹੁੰਦੀ ਸੀ। ਪੇਟ ਕਿੱਥੇ ਰਹਿ ਗਿਆ ਸੀ? ਜਿਸ ਨੂੰ ਮੈਂ ਪੇਟ ਆਖਦਾ ਹਾਂ ਉਥੇ ਤਾਂ ਗਿੱਲੇ ਰੇਤ ਉਪਰ ਊਠ ਦੀ ਇਕ ਪੈੜ ਬਚੀ ਸੀ ਕੇਵਲ - ਪੇਟ ਨਹੀਂ ਰਿਹਾ ਸੀ। ਇਕ ਦਿਨ ਮੈਂ ਬੈਠਿਆਂ ਬੈਠਿਆਂ ਆਪਣੀਆਂ ਬਾਹਾਂ ਤੇ ਨਜ਼ਰ ਮਾਰੀ, ਲੰਮੇ ਲੰਮੇ ਵਾਲ ਉਗੇ ਹੋਏ ਸਨ। ਸੱਜਾ



ਹੱਥ ਮੈਂ ਆਪਣੀ ਖੱਬੀ ਬਾਹ ਤੇ ਫੇਰਿਆ ਤਾ ਸਾਰੇ ਵਾਲ ਝੜ ਕੇ ਜ਼ਮੀਨ ਤੇ ਡਿੱਗ ਪਏ। ਮੇਰੀ ਚਮੜੀ ਵਿਚ ਸੱਤਿਆ ਨਹੀਂ ਰਹੀ ਸੀ ਕਿ ਉਹ ਵਾਲਾਂ ਨੂੰ ਪਕੜ ਕੇ ਰੱਖ ਸਕੇ। ਸਰੀਰ ਨਿਰਬਲ ਹੋ ਗਿਆ ਸੀ। ਜਿਸ ਨੂੰ ਮੈਂ ਸਰੀਰ ਆਖਦਾ ਹਾਂ - ਸਰੀਰ ਕਿਥੇ ਸੀ ਇਹ? ਜਿਵੇਂ ਝੌਂਪੜੀ ਦਾ ਮਾਲਕ ਉਜੜ ਜਾਵੇ ਤੇ ਮੁੱਦਤ ਤਕ ਵਾਪਸ ਨਾ ਆਵੇ ਤਾਂ ਝੌਂਪੜੀ ਦਾ ਘਾਹ ਫੂਸ ਸਭ ਉਡ ਜਾਂਦਾ ਹੈ ਦੋ ਕੁੱਝ ਵਿੰਗੇ ਟੇਢੇ, ਟੁੱਟੇ-ਭੱਜੇ ਬਾਂਸ ਦੇ ਡੰਡੇ ਦਿਖਾਈ ਦਿੰਦੇ ਹਨ। ਇਸ ਸਰੀਰ ਵਿਚੋਂ ਉਜੜ ਕੇ ਇਸ ਦਾ ਮਾਲਕ ਕਿਤੇ ਚਲਾ ਗਿਆ ਸੀ- ਲੱਤਾਂ ਬਾਹਾਂ ਕਿਥੇ ਸਨ? ਵਿੰਗੇ ਟੇਢੇ ਕੁੱਝ ਡੰਡੇ ਬਾਕੀ ਬਚੇ ਸਨ।"

ਇਕ ਦਿਨ ਉਹ ਇਸੇ ਤਰ੍ਹਾਂ ਧਿਆਨ ਮਗਨ ਸੀ ਕਿ ਇਕ ਜੁਆਨ ਔਰਤ ਆਈ ਤੇ ਸਿਧਾਰਥ ਅੱਗੇ ਸਤਿਕਾਰ ਨਾਲ ਇਕ ਕਟੋਰਾ ਲਿਆ ਰੱਖਿਆ ਜਿਸ ਵਿਚ ਖੀਰ ਰਿੰਨ੍ਹ ਕੇ ਲਿਆਂਦੀ ਸੀ। ਸਿਧਾਰਥ ਨੇ ਥੋੜ੍ਹੀ ਕੁ ਖੀਰ ਖਾਣ ਲਈ ਹਮੇਸ਼ਾਂ ਵਾਂਗ ਆਪਣਾ ਖੱਬਾ ਹੱਥ ਅੱਗੇ ਫੈਲਾਇਆ ਤਾਂ ਨੇੜਿਉਂ ਦੀ ਗਵੱਈਆਂ ਦੀ ਇਕ ਟੋਲੀ ਲੰਘੀ। ਰਸਤੇ-ਰਸਤੇ ਤੁਰੇ ਜਾਂਦੇ ਉਹ ਜਿਹੜਾ ਗੀਤ ਗਾ ਰਹੇ ਸਨ ਉਸ ਦੇ ਬੋਲ ਸਨ-

> ਆਪਣੀ ਸਾਰੰਗੀ ਦੀਆਂ ਤਾਰਾਂ ਨੂੰ ਇੰਨੀਆਂ ਨਾ ਕਸ
> ਕਿ ਟੁੱਟ ਹੀ ਜਾਣ।
> ਆਪਣੀ ਸਾਰੰਗੀ ਦੀਆਂ ਤਾਰਾਂ ਨੂੰ ਇੰਨੀਆਂ ਢਿੱਲੀਆਂ ਨਾ ਛੱਡ
> ਕਿ ਸੰਗੀਤ ਪੈਦਾ ਹੀ ਨਾ ਹੋਵੇ।

ਸਿਧਾਰਥ ਨੂੰ ਪ੍ਰਤੀਤ ਹੋਇਆ - ਇਹੀ ਤਾਂ ਜ਼ਿੰਦਗੀ ਦਾ ਰਹੱਸ ਹੈ। ਐਸ਼ਵਰਜ ਵਿਚ ਖਚਿਤ ਹੋਣ ਨਾਲ ਸੱਚ ਦੀ ਪ੍ਰਾਪਤੀ ਨਹੀਂ ਹੋਵੇਗੀ। ਨਾ ਇਹ ਪ੍ਰਾਪਤੀ ਫਾਕੇ ਕੱਟਣ ਨਾਲ ਹੋਵੇਗੀ। ਇੱਥੇ ਹੀ ਉਸ ਦੇ ਚਲਾਏ ਧਰਮ ਦਾ ਮੱਧ ਮਾਰਗ ਦਾ ਸਿਧਾਂਤ ਪੈਦਾ ਹੁੰਦਾ ਹੈ। ਇਹ ਔਰਤ ਨੇੜੇ ਦੇ ਪਿੰਡ ਵਿਚੋਂ ਆਈ ਸੀ। ਗੌਤਮ ਨੇ ਖੀਰ ਦਾ ਸਾਰਾ ਕਟੋਰਾ ਖਾਧਾ। ਇਸ ਔਰਤ ਨੂੰ ਅਸੀਸਾਂ ਦਿੱਤੀਆਂ ਤੇ ਪੁੱਛਿਆ ਕਿਵੇਂ ਆਈ? ਕੀ ਕੋਈ ਦੁਖ ਤਕਲੀਫ ਹੈ? ਉਸ ਨੇ ਕਿਹਾ 'ਜੀ ਮੇਰਾ ਨਾਮ ਸੁਜਾਤਾ ਹੈ। ਘਰ ਵਿਚ ਸੁਖ ਸ਼ਾਂਤੀ ਹੈ।ਕੋਈ ਦੁਖ ਤਕਲੀਫ ਨਹੀਂ। ਮੇਰੀ ਗਾਂ ਸੂਈ ਹੈ। ਗਾਂ ਦੇ ਸੂਣ ਤੋਂ ਪਹਿਲਾਂ ਮੈਂ ਫੈਸਲਾ ਕਰ ਲਿਆ ਸੀ ਕਿ ਜਦੋਂ ਪਹਿਲੀ ਵਾਰ ਇਸ ਦਾ ਦੁੱਧ ਘਰ ਵਿਚ ਰੱਖਾਂਗੀ ਤਾਂ ਖੀਰ ਬਣਾ ਕੇ ਕਿਸੇ ਸਾਧੂ ਨੂੰ ਖੁਆਵਾਂਗੀ। ਆਪ ਦੀ ਅਸੀਸ ਲੈਣ ਆਈ ਹਾਂ।' ਗੌਤਮ ਨੇ ਉਸ ਨੂੰ ਸਦਾ ਸੁਖੀ ਰਹਿਣ ਦੀਆਂ ਅਸੀਸਾਂ ਦਿੱਤੀਆਂ। ਉਸ ਦੇ ਜਾਣ ਉਪਰੰਤ ਉਹ ਉਠਿਆ, ਹੌਲੀ-ਹੌਲੀ ਨਦੀ ਤਕ ਗਿਆ। ਹੱਥ ਮੂੰਹ ਧੋਤੇ, ਪਾਣੀ ਪੀਤਾ ਤੇ ਵਾਪਸ ਆਪਣੇ ਚੁਣੇ ਰੁੱਖ ਵੱਲ ਆਣ ਲੱਗਾ। ਇਧਰ ਉਧਰ ਸੁੱਕਾ ਘਾਹ ਸੀ। ਉਸ ਨੇ ਆਪਣੇ ਕਮਜ਼ੋਰ ਹੱਥਾਂ ਨਾਲ ਘਾਹ ਇਕੱਠਾ ਕੀਤਾ ਤੇ ਉਸ ਦਾ ਇਕ ਨਿੱਕਾ ਜਿਹਾ ਗੱਦਾ ਬਣਾਇਆ। ਇਸ ਆਸਣ ਤੇ

ਬੈਠ ਕੇ ਉਸ ਨੇ ਫਿਰ ਬੰਦਗੀ ਸ਼ੁਰੂ ਕਰ ਦਿੱਤੀ। ਅਚਾਨਕ ਉਸ ਦਾ ਅੰਦਰ ਬਾਹਰ ਪ੍ਰਕਾਸ਼ਵਾਨ ਹੋ ਗਿਆ। ਨਿਰਵਾਣ ਪ੍ਰਾਪਤ ਹੋ ਗਿਆ ਸੀ। ਇਹ ਉਚਤਮ ਅਨੁਭਵ ਇਕ ਤੋਂ ਬਾਅਦ ਇਕ, ਉਸ ਨੂੰ ਲਗਾਤਾਰ ਪ੍ਰਾਪਤ ਹੋਏ ਤੇ ਹਰ ਵਾਰ ਉਹ ਉਚੇਰੀ ਮੰਜ਼ਿਲ ਤੇ ਪੁੱਜਦਾ। ਜਿਸ ਵਸਤ ਦੀ ਉਸ ਨੂੰ ਤਲਾਸ਼ ਸੀ ਉਹ ਪ੍ਰਾਪਤ ਹੋ ਗਈ ਸੀ। ਹੁਣ ਇਸ ਦੇ ਪ੍ਰਚਾਰ ਦੀ ਲੋੜ ਸੀ। ਬੁੱਧ ਦਾ ਦਿਲ ਕੀਤਾ ਕਿ ਆਪਣੀ ਪ੍ਰਾਪਤੀ ਦਾ ਰਹੱਸ ਸਭ ਤੋਂ ਪਹਿਲਾਂ ਉਨ੍ਹਾਂ ਗੁਰੂਆਂ ਸਾਹਮਣੇ ਖੋਲ੍ਹਿਆ ਜਾਵੇ, ਜਿਨ੍ਹਾਂ ਨੇ ਸ਼ੁਰੂ ਵਿਚ ਉਸ ਨੂੰ ਸਿੱਖਿਆ ਦਿੱਤੀ ਸੀ, ਪਰ ਉਹ ਸਾਰੇ ਇਸ ਸੰਸਾਰ ਵਿਚੋਂ ਵਿਦਾ ਹੋ ਗਏ ਸਨ।

ਬੁੱਧ ਨਾਲ ਜਿਹੜੇ ਪੰਜ ਹੋਰ ਸਾਥੀ ਤਪ ਕਰਦੇ ਸਨ, ਜਦੋਂ ਉਨ੍ਹਾਂ ਨੇ ਦੇਖਿਆ ਕਿ ਉਹ ਖਾਣ ਪੀਣ ਲੱਗ ਗਿਆ ਹੈ ਤਾਂ ਉਸ ਨੂੰ ਪਾਪੀ ਆਖ ਕੇ ਛੱਡ ਗਏ ਸਨ। ਬੁੱਧ ਨੇ ਸੋਚਿਆ, ਉਨ੍ਹਾਂ ਨੂੰ ਇਸ ਨਵੇਂ ਧਰਮ ਦਾ ਉਪਦੇਸ਼ ਦਿੱਤਾ ਜਾਵੇ। ਪਤਾ ਲੱਗਾ ਕਿ ਉਹ ਬਨਾਰਸ ਲਾਗੇ ਸਾਰਨਾਥ ਦੇ ਸਥਾਨ ਵਿਖੇ ਸਨ। ਗੌਤਮ ਉਥੇ ਉਨ੍ਹਾਂ ਪਾਸ ਗਿਆ। ਇਨ੍ਹਾਂ ਪੰਜ ਤਪੱਸਵੀਆਂ ਨੂੰ ਉਸ ਨੇ ਪਹਿਲਾ ਬੋਧ-ਉਪਦੇਸ਼ ਦਿੱਤਾ। ਪਾਲੀ ਗ੍ਰੰਥਾਂ ਵਿਚ ਲਿਖਿਆ ਮਿਲਦਾ ਹੈ - "ਇੱਥੇ ਉਸ ਨੇ ਧਰਮ ਰਥ ਦੇ ਪਹੀਏ ਨੂੰ ਪਹਿਲਾ ਗੇੜਾ ਦਿੱਤਾ (ਧੱਮ ਚੱਕ ਪਬੱਤ ਸੁੱਤ)।" ਚਾਰ ਆਰੀਆ ਸੱਚ, ਅਸ਼ਟਾਂਗ ਮਾਰਗ ਅਤੇ ਨਿਰਵਾਣ ਉਪਰ ਉਪਦੇਸ਼ ਦਿੱਤੇ।

ਬਹੁਤ ਸਾਰੇ ਲੋਕ ਬੋਧਸੰਘ ਵਿਚ ਸ਼ਾਮਲ ਹੋਣ ਲੱਗੇ। ਰਾਜਾ ਬਿੰਬੀਸਾਰ ਸਿਧਾਰਥ ਦਾ ਸ਼ਾਗਿਰਦ ਬਣਿਆ। ਵੱਡੀ ਗਿਣਤੀ ਵਿਚ ਅਖਾਉਤੀ ਅਛੂਤ ਅਤੇ ਵਿਦਵਾਨ ਬ੍ਰਾਹਮਣ ਬੋਧੀ ਬਣ ਗਏ ਤੇ ਦੇਰ ਤੋਂ ਭਾਰਤ ਵਿਚ ਪ੍ਰਚਲਤ ਵੈਦਿਕ ਕਰਮਕਾਂਡ ਨੂੰ ਭਾਰੀ ਸੱਟ ਵੱਜੀ। ਬੁੱਧ ਨੇ ਮਾਗਧੀ ਅਤੇ ਪਾਲੀ ਲੋਕ ਬੋਲੀਆਂ ਵਿਚ ਉਪਦੇਸ਼ ਦਿੱਤੇ। ਵੈਦਿਕ ਸੰਸਕ੍ਰਿਤ ਕੇਵਲ ਬ੍ਰਾਹਮਣਾਂ ਦੀ ਭਾਸ਼ਾ ਬਣ ਕੇ ਰਹਿ ਗਈ ਸੀ ਜੋ ਜਨ ਸਾਧਾਰਣ ਦੀ ਪਹੁੰਚ ਤੋਂ ਪਰੇ ਸੀ। ਭਾਰੀ ਗਿਣਤੀ ਵਿਚ ਲੋਕ ਆਕਰਸ਼ਿਤ ਹੋਣ ਲੱਗੇ। ਸਖ਼ਤ ਬੰਦਸ਼ਾਂ ਨਹੀਂ ਸਨ। ਜਿਹੜਾ ਵਿਅਕਤੀ ਸੰਘ ਵਿਚ ਰਹਿੰਦਿਆਂ ਮਹਿਸੂਸ ਕਰਨ ਲਗਦਾ ਕਿ ਉਸ ਨੇ ਸ਼ਾਮਲ ਹੋ ਕੇ ਗਲਤੀ ਕੀਤੀ ਹੈ, ਉਸ ਨੂੰ ਸੰਘ ਛੱਡਣ ਦੀ ਆਗਿਆ ਸੀ।

ਨਿਰਵਾਣ ਪ੍ਰਾਪਤੀ ਤੋਂ ਬਾਅਦ ਦੇਰ ਤਕ ਸਿਧਾਰਥ ਧਰਮ ਦਾ ਦੂਰ-ਦੂਰ ਤਕ ਪਰਚਾਰ ਕਰਦਾ ਰਿਹਾ। ਰਾਜਾ ਸੁਧੋਧਨ ਅਤੇ ਕਪਿਲਵਸਤੂ ਦੀ ਪਰਜਾ ਆਪਣੇ ਜੋਗੀ ਰਾਜਕੁਮਾਰ ਨੂੰ ਦੇਖਣ ਲਈ ਵਿਆਕੁਲ ਸੀ। ਪਿਤਾ ਬੁੱਢਾ ਹੋ ਗਿਆ ਸੀ। ਉਸ ਨੇ ਬੁੱਧ ਨੂੰ ਸੱਦਣ ਲਈ ਵਿਸ਼ੇਸ਼ ਦੂਤ ਭੇਜੇ। ਰਾਜ ਦੂਤ ਨੇ ਕਿਹਾ, 'ਹੇ ਸੁਆਮੀ, ਪਰਜਾ ਆਪਦੇ ਪ੍ਰਵਚਨ ਸੁਣਨ ਅਤੇ ਦਰਸ਼ਨ ਕਰਨ ਦੀ ਇਛੁਕ ਹੈ। ਮਹਾਰਾਜ ਸੁਧੋਧਨ ਨੇ ਕਿਹਾ ਹੈ - ਇਕ ਕੰਵਲ ਫੁੱਲ ਮੁੱਦਤ ਤੋਂ



ਅੰਧਕਾਰ ਵਿਚ ਬੰਦ ਪਿਆ ਉਡੀਕ ਰਿਹਾ ਹੈ ਕਿ ਇੱਧਰ ਵੀ ਕਦੀ ਸੂਰਜ ਚੜ੍ਹੇ ਤੇ ਇਹ ਕੰਵਲ ਖਿੜੇ।' ਬੁੱਧ ਖਾਮੋਸ਼ ਰਿਹਾ ਤਾਂ ਰਾਜ ਦੂਤ ਨੇ ਫਿਰ ਕਿਹਾ, ਮਹਾਰਾਜ ਸੁਧੋਧਨ ਨੇ ਫਰਮਾਇਆ ਸੀ ਕਿ ਮਹਿਲਾਂ ਵਿਚੋਂ ਕੋਈ ਵਸਤੂ ਯੁਵਰਾਜ ਤੋਂ ਛੁਪਾਈ ਨਹੀਂ ਸੀ। ਉਹ ਖੁਦ ਛੱਡ ਗਿਆ, ਉਸ ਦੀ ਮਰਜ਼ੀ। ਪਰ ਹੁਣ ਉਸਨੂੰ ਇਕ ਖਜ਼ਾਨਾ ਮਿਲਿਆ ਹੈ ਜੋ ਉਹ ਦੁਨੀਆਂ ਵਿਚ ਵੰਡਦਾ ਫਿਰਦਾ ਹੈ। ਕੀ ਅਸੀਂ ਉਸ ਖਜ਼ਾਨੇ ਤੋਂ ਇਸ ਕਰਕੇ ਵੰਚਿਤ ਰਹਾਂਗੇ ਕਿ ਅਸੀਂ ਉਸਦੇ ਰਿਸ਼ਤੇਦਾਰ ਹਾਂ?

ਬੁੱਧ ਨੇ ਸੱਦਾ ਮਨਜੂਰ ਕਰ ਲਿਆ ਤੇ ਭਿੱਖੂਆਂ ਸਮੇਤ ਕਪਿਲਵਸਤੂ ਵੱਲ ਚਾਲੇ ਪਾ ਦਿੱਤੇ। ਉਸ ਨੇ ਕਪਿਲਵਸਤੂ ਸ਼ਹਿਰ ਦੇ ਬਾਹਰਵਾਰ ਅੰਬਾਂ ਦੇ ਬਾਗ ਵਿਚ ਡੇਰੇ ਲਾ ਲਏ। ਮਹਿਲ ਵਿਚ ਖੁਸ਼ੀਆਂ ਦੀ ਲਹਿਰ ਦੌੜ ਗਈ ਜਦੋਂ ਪਤਾ ਲੱਗਾ ਕਿ ਯੁਵਰਾਜ ਆਇਆ ਹੈ। ਪਿਤਾ ਤਿਆਰ ਹੋਣ ਲੱਗਾ ਤਾਂ ਯਸ਼ੋਧਰਾ ਨੂੰ ਸੁਨੇਹਾ ਭੇਜਿਆ ਕਿ ਤਿਆਰ ਹੋ ਜਾਓ, ਯੁਵਰਾਜ ਪਾਸ ਚੱਲਾਂਗੇ। ਯਸ਼ੋਧਰਾ ਨੇ ਉੱਤਰ ਭੇਜਿਆ ਕਿ ਉਹ ਉਥੇ ਜਾਣ ਦੀ ਇਛੁੱਕ ਨਹੀਂ।

ਪਿਤਾ ਨੇ ਫਿਰ ਸੁਨੇਹਾ ਭੇਜਿਆ ਤਾਂ ਯਸ਼ੋਧਰਾ ਨੇ ਕਿਹਾ - ਕੇਵਲ ਮੈਂ ਹੀ ਨਹੀਂ, ਰਾਹੁਲ ਨੂੰ ਵੀ ਉਥੇ ਨਹੀਂ ਜਾਣ ਦਿੱਤਾ ਜਾਵੇਗਾ। ਰਾਜਾ ਸੁਧੋਧਨ ਯਸ਼ੋਧਰਾ ਦੇ ਮਹਿਲ ਵਿਚ ਆਪ ਚਲਾ ਗਿਆ ਤੇ ਕਹਿਣ ਲੱਗਾ - ਪੁੱਤਰੀ, ਜ਼ਿਦ ਉਚਿਤ ਨਹੀਂ। ਪਤਾ ਨਹੀਂ ਕਿਵੇਂ ਉਹ ਸਾਡੇ ਦੇਸ ਵਲ ਆ ਗਿਆ ਹੈ। ਪਤਾ ਨਹੀਂ ਫਿਰ ਕਦੀ ਆਵੇ ਕਿ ਨਾ। ਉਸ ਨੇ ਬਹੁਤ ਦੁਖ ਝੱਲੇ ਹਨ। ਸਾਨੂੰ ਜਾਣਾ ਚਾਹੀਦਾ ਹੈ। ਯਸ਼ੋਧਰਾ ਨੇ ਕਿਹਾ - "ਮਹਿਲ ਵਿਚੋਂ ਬਣਵਾਸ ਲੈਣ ਦਾ ਫੈਸਲਾ ਉਸ ਦਾ ਆਪਣਾ ਸੀ ਪਿਤਾ ਜੀ। ਆਪਣੀ ਮਰਜੀ ਨਾਲ ਉਹ ਵਾਪਸ ਆਇਆ ਹੈ। ਉਸ ਦਾ ਆਉਣਾ ਜਾਂ ਨਾ ਆਉਣਾ ਮੇਰੇ ਲਈ ਅਰਥਹੀਣ ਹੈ ਕਿਉਂਕਿ ਇਨ੍ਹਾਂ ਫੈਸਲਿਆਂ ਵਿਚ ਮੈਂ ਹਿੱਸੇਦਾਰ ਨਹੀਂ ਹਾਂ। ਰਹੀ ਗੱਲ ਦੁਖ ਝੱਲਣ ਦੀ। ਕਿਸੇ ਚੀਜ਼ ਦੀ ਕੋਈ ਘਾਟ ਨਹੀਂ ਸੀ, ਉਸ ਨੇ ਆਪਣੀ ਮਰਜ਼ੀ ਨਾਲ ਭੁੱਖਾਂ ਤੇਹਾਂ ਅਤੇ ਹੋਰ ਕਸ਼ਟ ਝੱਲੇ। ਜਿਹੜਾ ਕੰਮ ਆਪਣੀ ਮਰਜ਼ੀ ਨਾਲ ਕੀਤਾ ਜਾਵੇ ਉਸ ਕੰਮ ਨੂੰ ਕਰਨ ਵਿਚ ਕੀ ਦੁੱਖ? ਅਸੀਂ ਉਹ ਅਭਾਗੇ ਹਾਂ ਜਿਨ੍ਹਾਂ ਨੂੰ ਕਸ਼ਟ ਸਾਡੀ ਮਰਜ਼ੀ ਤੋਂ ਬਗੈਰ ਮਿਲੇ। ਪਤਾ ਲੱਗਾ ਹੈ ਕਿ ਉਹ ਆਪਣੇ ਪ੍ਰਵਚਨਾ ਵਿਚ ਕਹਿੰਦਾ ਹੈ ...ਇੱਛਿਤ ਵਸਤੂ ਨਾ ਮਿਲੇ ਤਾਂ ਦੁੱਖ। ਜੇ ਅਣਇੱਛਿਤ ਵਸਤੂ ਮਿਲੇ ਤਾਂ ਦੁੱਖ। ਸਭ ਦੁੱਖ ਹੀ ਦੁੱਖ ਹੈ। ਪਿਤਾ ਜੀ ਉਸ ਨੂੰ ਇੱਛਿਤ ਵਸਤਾਂ ਮਿਲੀਆਂ ਅਤੇ ਸਾਨੂੰ ਜੋ ਵਿਛੋੜਾ ਮਿਲਿਆ ਉਹ ਪ੍ਰਾਪਤ ਕਰਨ ਦੀ ਸਾਡੀ ਇੱਛਾ ਨਹੀਂ ਸੀ।"

ਮਹਾਰਾਜ ਨੇ ਫਿਰ ਕਿਹਾ, ਪਰ ਜੇ ਉਸ ਨੇ ਪੁੱਛ ਲਿਆ ਕਿ ਯਸ਼ੋਧਰਾ ਕਿਉਂ ਨਹੀਂ ਆਈ?

ਯਸ਼ੋਧਰਾ ਨੇ ਕਿਹਾ- ਅਜਿਹਾ ਪੁੱਛਣ ਦੀ ਉਸ ਨੂੰ ਲੋੜ ਨਹੀਂ। ਪਰ ਜੇ

ਕਿਧਰੇ ਪੁੱਛ ਲਵੇ ਤਾਂ ਆਖਣਾ ਕਿ ਯਸ਼ੋਧਰਾ ਨੇ ਕਿਹਾ ਸੀ, "ਮੇਰੇ ਵਿਚ ਸ਼ਾਹਾਨਾ ਨੇਕੀ ਦਾ ਕੋਈ ਕਣ ਜੇ ਬਾਕੀ ਹੈ- ਤੇ ਗੌਤਮ ਨੂੰ ਉਸ ਨੇਕੀ ਵਿਚ ਵਿਸ਼ਵਾਸ ਹੈ ਤਾਂ ਉਹ ਮੰਗਤਾ ਮੇਰੇ ਦਰਵਾਜੇ ਉਤੇ ਭੀਖ ਮੰਗਣ ਯਕੀਨਨ ਆਏਗਾ।"

ਬੋਧ ਕਥਾਵਾਂ ਦਸਦੀਆਂ ਹਨ ਕਿ ਭਰੇ ਮਨ ਨਾਲ ਪਿਤਾ ਆਪਣੇ ਮਹਾਂਮੰਤਰੀ ਅਤੇ ਸੈਨਾਪਤੀ ਸਮੇਤ ਸਿਧਾਰਥ ਦੇ ਦਰਸ਼ਨ ਕਰਨ ਤੁਰ ਪਿਆ। ਬੁੱਧ, ਭਿੱਖੂਆਂ ਦੇ ਵਿਚਕਾਰ ਬੈਠਾ ਸੀ। ਮਹਾਂਮੰਤਰੀ, ਸੈਨਾਪਤੀ ਅਤੇ ਮਹਾਰਾਜ ਸੁਧੋਧਨ ਨੇ ਇਸ ਤਪੱਸਵੀ ਦੇ ਚਰਨੀ ਹੱਥ ਲਾਏ। ਬਾਕੀ ਲੋਕ ਪਿਛੇ ਹਟ ਗਏ। ਪਿਤਾ ਆਪਣੇ ਬੇਟੇ ਦੇ ਸਾਹਮਣੇ ਹੋ ਕੇ ਨਜ਼ਦੀਕ ਬੈਠ ਗਿਆ। ਦੇਰ ਤਕ ਪਿਉ ਪੁੱਤਰ ਖਾਮੋਸ਼ ਬੈਠੇ ਰਹੇ। ਸਿਧਾਰਥ ਚੁੱਪ ਸੀ ਕਿਉਂਕਿ ਜੁੱਗਾਂ ਦੀ ਅਨੰਤ ਸ਼ਾਂਤੀ ਉਸ ਦੇ ਦਿਲ ਅੰਦਰ ਸਮਾਈ ਹੋਈ ਸੀ। ਗੱਲ ਕਰਨ ਜਾਂ ਗੱਲ ਸੁਣਨ ਦੀ ਉਸ ਨੂੰ ਕਾਹਲ ਨਹੀਂ ਸੀ। ਬਜ਼ੁਰਗ ਪਿਤਾ ਮਹਾਰਾਜ ਸੁਧੋਧਨ ਇਸ ਕਰਕੇ ਚੁਪ ਰਿਹਾ ਕਿਉਂਕਿ ਇਹ ਘੜਾ ਪੂਰੀ ਤਰ੍ਹਾਂ ਭਰ ਚੁੱਕਿਆ ਹੋਇਆ ਸੀ ਤੇ ਕਿਸੇ ਵੇਲੇ ਵੀ ਛਲਕ ਸਕਦਾ ਸੀ। ਦਿਲ ਕਰੜਾ ਕਰਕੇ ਆਖਿਰ ਉਹ ਬੋਲਿਆ, "ਕੀ ਤੁਸੀਂ ਸਾਡੇ ਤੋਂ ਏਨੀ ਦੂਰ ਚਲੇ ਗਏ ਹੋ ਸਿਧਾਰਥ ਕਿ ਹੁਣ ਅਸੀਂ ਤੁਹਾਨੂੰ ਕਦੀ ਮਹਿਲਾਂ ਵਿਚ ਵਾਪਸ ਨਹੀਂ ਬੁਲਾ ਸਕਾਂਗੇ?

ਸਿਧਾਰਥ ਖਾਮੋਸ਼ ਰਿਹਾ।

ਪਿਤਾ ਨੇ ਫਿਰ ਕਿਹਾ - ਇਕ ਸਲਤਨਤ ਮੈਂ ਤੁਹਾਡੇ ਚਰਨਾਂ ਵਿਚ ਅਰਪਣ ਕਰਨੀ ਚਾਹੁੰਦਾ ਹਾਂ ਯੁਵਰਾਜ ਗੌਤਮ। ਸਵੀਕਾਰ ਕਰੋਗੇ?

ਗੌਤਮ ਖਾਮੋਸ਼ ਰਿਹਾ।

ਤੀਜੀ ਵਾਰ ਪਿਤਾ ਨੇ ਕਿਹਾ - ਮੈਂ ਤੁਹਾਨੂੰ ਜਾਣਦਾ ਹਾਂ ਸਿਧਾਰਥ। ਮੈਂ ਤਾਂ ਤੁਹਾਨੂੰ ਨਿੱਕੇ ਹੁੰਦੇ ਤੋਂ ਹੀ ਜਾਣਦਾ ਹਾਂ, ਸੱਚ ਇਹ ਹੈ ਯੁਵਰਾਜ ਕਿ ਮੇਰੇ ਵਲੋਂ ਭੇਟਾ ਕੀਤੀ ਹੋਈ ਇਸ ਸਲਤਨਤ ਨੂੰ ਤੁਸੀਂ ਸੁਆਹ ਦੀ ਇਕ ਚੁਟਕੀ ਤੋਂ ਵਧੀਕ ਕੁੱਝ ਨਹੀਂ ਸਮਝਦੇ। ਕੀ ਮੈਂ ਗਲਤ ਕਿਹਾ ਹੈ ਗੌਤਮ?

ਸਾਕਯਮੁਨੀ ਗੌਤਮ ਨੇ ਕਿਹਾ- "ਤੁਹਾਡੀ ਪਰਜਾ ਸੁਖੀ ਵਸੇ ਮਹਾਰਾਜ। ਨਿਆਂ ਕਰਨ ਲਈ ਤੁਸੀਂ ਹਮੇਸ਼ਾ ਤਤਪਰ ਰਹੋ। ਤੁਹਾਡਾ ਦੇਸ ਖੁਸ਼ਹਾਲ ਰਹੇ। ਪਰਜਾ ਨੂੰ ਤੁਸੀਂ ਓਨਾ ਹੀ ਪਿਆਰ ਕਰੋ, ਜਿੰਨਾ ਤੁਸੀਂ ਮੈਨੂੰ ਕਰਦੇ ਰਹੇ ਸੀ - ਹੁਣ ਤਕ ਕਰ ਰਹੇ ਹੋ। ਪਰਜਾ ਦੇ ਭੰਡਾਰੇ ਅੰਨ ਨਾਲ ਤੇ ਤੁਹਾਡੇ ਮਹਿਲ ਧਨ ਨਾਲ ਭਰਪੂਰ ਰਹਿਣ।" ਇਹ ਆਖ ਕੇ ਬੁੱਧ ਚੁੱਪ ਹੋ ਗਿਆ। ਕੁੱਝ ਦੇਰ ਬਾਅਦ ਫਿਰ ਬੋਲਿਆ, 'ਯਸ਼ੋਧਰਾ ਅਤੇ ਰਾਹੁਲ ਕਿਵੇਂ ਹਨ? ਉਹ ਕਿਉਂ ਨਹੀਂ ਆਏ ਮਹਾਰਾਜ?'

ਪਿਤਾ ਨੇ ਕਿਹਾ - ਮੈਂ ਆਉਣ ਵਾਸਤੇ ਕਿਹਾ ਸੀ ਪਰ ਇਨਕਾਰ ਕਰਕੇ



ਯਸ਼ੋਧਰਾ ਨੇ ਕਿਹਾ - "ਜੇ ਮੇਰੇ ਵਿਚ ਨੇਕੀ ਦੀ ਸ਼ਾਨ ਹੋਈ ਤਾਂ ਉਹ ਮੰਗਤਾ ਮੇਰੇ ਦਰਵਾਜੇ ਤੇ ਭੀਖ ਮੰਗਣ ਜ਼ਰੂਰ ਆਵੇਗਾ।"

ਸਿਧਾਰਥ ਨੇ ਭਿੱਖੂਆਂ ਨੂੰ ਕਿਹਾ - "ਸਾਨੂੰ ਉਥੇ ਜਾਣਾ ਪਵੇਗਾ।" ਉਸ ਨੇ ਮਹਾਰਾਜ ਨੂੰ ਵਿਦਾ ਕਰ ਦਿੱਤਾ ਤੇ ਕਿਹਾ ਕਿ ਸੰਘ ਮਹਿਲ ਵਿਚ ਆ ਰਿਹਾ ਹੈ। ਗੌਤਮ ਨੇ ਆਨੰਦ ਅਤੇ ਮੌਦਗਲਿਨ ਨੂੰ ਕਿਹਾ - ਹੁਣ ਮਹਿਲਾਂ ਵਿਚ ਜਾਵਾਂਗੇ। ਪਿਤਾ ਮਹਾਰਾਜ ਸੁਧੋਧਨ, ਯੁਵਰਾਣੀ ਯਸ਼ੋਧਰਾ ਤੇ ਯੁਵਰਾਜ ਰਾਹੁਲ ਜਿਸ ਪ੍ਰਕਾਰ ਸਾਨੂੰ ਮਿਲਣਾ ਚਾਹੁਣ - ਉਸੇ ਪ੍ਰਕਾਰ ਮਿਲਣ ਦੇਣਾ। ਵਿਘਨ ਨਹੀਂ ਪਾਉਣਾ। ਜੋ ਉਹ ਕਰਨ, ਜੋ ਉਹ ਕਹਿਣ - ਖਾਮੋਸ਼ ਹੋ ਕੇ ਸੁਣਨਾ। ਸ਼ਾਂਤ ਰਹਿਣਾ। ਭਿੱਖੂਆਂ ਨੂੰ ਕਹਿਣਾ ਸ਼ਾਂਤ ਰਹਿਣ।

ਮਹਿਲਾਂ ਵਿਚ ਖੁਸ਼ੀਆਂ ਦੀ ਲਹਿਰ ਦੌੜ ਗਈ। ਯਸ਼ੋਧਰਾ ਨੇ ਰਾਹੁਲ ਨੂੰ ਕੀਮਤੀ ਗਹਿਣੇ ਤੇ ਬੇਅੰਤ ਸੁੰਦਰ ਵਸਤਰ ਪਹਿਨਾਏ। ਰਾਹੁਲ ਦੀ ਉਮਰ ਉੱਦੋਂ ਸੱਤ ਸਾਲ ਸੀ। ਯੁਵਰਾਣੀ ਨੇ ਪੁੱਤਰ ਨੂੰ ਕਿਹਾ, ਤੁਹਾਡੇ ਪਿਤਾ ਸਿਧਾਰਥ ਆ ਰਹੇ ਹਨ। ਉਨ੍ਹਾਂ ਦੇ ਚਰਨੀ ਹੱਥ ਲਾਉਣੇ ਯੁਵਰਾਜ।

ਰਾਹੁਲ ਨੇ ਕਿਹਾ - ਰਾਣੀ ਮਾਂ, ਪਿਤਾ ਸੁਧੋਧਨ ਤੋਂ ਇਲਾਵਾ ਹੋਰ ਵੀ ਕੋਈ ਪਿਤਾ ਹੈ ਮੇਰਾ?

ਮਾਂ ਨੇ ਕਿਹਾ - ਮਹਾਰਾਜ ਸੁਧੋਧਨ ਆਪਣੇ ਸਾਰਿਆਂ ਦੇ ਵੱਡੇ ਪਿਤਾ ਹਨ। ਤੇਰੇ ਪਿਤਾ ਸਿਧਾਰਥ ਦੇਰ ਬਾਅਦ ਅੱਜ ਮਹਿਲਾਂ ਵਿਚ ਆਉਣਗੇ। ਜਦੋਂ ਉਹ ਤੈਨੂੰ ਅਸੀਸ ਦੇਣ ਤਾਂ ਕਹੀਂ - ਤੁਹਾਡਾ ਪੁੱਤਰ ਹੋਣ ਦੇ ਨਾਤੇ ਮੈਂ ਤੁਹਾਡੀ ਦੌਲਤ ਦਾ ਵਾਰਸ ਹਾਂ ਪਿਤਾ ਜੀ, ਮੈਨੂੰ ਮੇਰਾ ਹੱਕ ਦਿਉ। ਮੈਂ ਤੁਹਾਡਾ ਉੱਤਰ ਅਧਿਕਾਰੀ ਹਾਂ। ਰਾਹੁਲ ਪੁੱਤਰ ਤੂੰ ਇਉਂ ਕਹੀਂ।"

ਰਾਹੁਲ ਨੇ ਫਿਰ ਪੁੱਛਿਆ - ਪਰ ਮੈਂ ਉਨ੍ਹਾਂ ਨੂੰ ਜਾਣਦਾ ਨਹੀਂ ਰਾਣੀ ਮਾਂ। ਸੁਣਿਆ ਹੈ ਬਹੁਤ ਸਾਰੇ ਭਿੱਖੂ ਇਕੱਠੇ ਆ ਰਹੇ ਹਨ। ਮੈਂ ਪਿਤਾ ਨੂੰ ਪਛਾਣਾਂਗਾ ਕਿਵੇਂ? ਕੀ ਇਹ ਚੰਗਾ ਲੱਗੇਗਾ ਕਿ ਮੈਂ ਉਨ੍ਹਾਂ ਤੋਂ ਪੁੱਛਾਂ, ਤੁਹਾਡੇ ਵਿਚੋਂ ਮੇਰਾ ਪਿਤਾ ਕੌਣ ਹੈ?

ਯੁਵਰਾਣੀ ਨੇ ਕਿਹਾ - ਤੈਨੂੰ ਪੁੱਛਣ ਦੀ ਜ਼ਰੂਰਤ ਨਹੀਂ ਪਵੇਗੀ। ਜਿੰਨੇ ਭਿੱਖੂ ਆ ਰਹੇ ਹਨ - ਕੁੱਝ ਲੋਹੇ ਰੰਗ ਦੇ ਹਨ, ਕੁੱਝ ਤਾਂਬੇ ਰੰਗ ਦੇ। ਉਨ੍ਹਾਂ ਸਾਰਿਆਂ ਵਿਚ ਇਕ ਹੈ - ਕੇਵਲ ਇਕ, ਜਿਸ ਦਾ ਸਾਰਾ ਜਿਸਮ ਸੋਨੇ ਦਾ ਬਣਿਆ ਹੋਇਆ ਹੈ। ਸੋਨੇ ਦੇ ਰੰਗ ਵਾਲਾ ਮੰਗਤਾ ਤੇਰਾ ਪਿਤਾ ਹੋਵੇਗਾ। ਸਭ ਰਾਜਕੁਮਾਰਾਂ ਵਿਚੋਂ ਜੋ ਕਦੀ ਸ਼੍ਰੋਮਣੀ ਯੁਵਰਾਜ ਸੀ, ਉਹੋ ਹੁਣ ਸ਼੍ਰੋਮਣੀ ਮੰਗਤਾ ਹੈ।

ਮੁੱਖ ਦਰਵਾਜੇ ਤੇ ਮਹਾਰਾਜ ਸੁਧੋਧਨ ਗੌਤਮ ਮੁਨੀ ਦੀ ਉਡੀਕ ਵਿਚ ਮੰਤਰੀ ਮੰਡਲ ਸਮੇਤ ਸੁਆਗਤ ਲਈ ਖਲੋਤੇ ਸਨ। ਹੱਥ ਵਿਚ ਭਿੱਖਿਆ ਪਾਤਰ ਲਈ ਜਦੋਂ ਸਿਧਾਰਥ ਮੁੱਖ ਦਰਵਾਜੇ ਤੇ ਪੁੱਜਾ ਤਾਂ ਕਿਹਾ - ਇਸ

ਮੰਗਤੇ ਨੂੰ ਦਾਨ ਦਿਉ ਜਜਮਾਨ। ਸੁਧੋਧਨ ਨੇ ਕਿਹਾ - "ਇਕ ਬਾਦਸ਼ਾਹ ਪਿਤਾ ਦੇ ਦਰਵਾਜੇ ਉਤੇ ਉਸ ਦਾ ਯੁਵਰਾਜ ਪੁੱਤਰ ਹੱਥ ਵਿਚ ਭੀਖ ਮੰਗਣ ਵਾਲਾ ਕਟੋਰਾ ਫੜੀ ਖਲੋਤਾ ਹੋਵੇ - ਕੀ ਇਹ ਉਚਿਤ ਹੁੰਦਾ ਹੈ ਗੌਤਮ? ਤੁਹਾਨੂੰ ਠੀਕ ਲਗਦਾ ਹੈ ਇਹ? ਸਾਡੀ ਕੁਲ, ਸਾਕਯਵੰਸ਼ ਵਿਚ ਇਹ ਪਰੰਪਰਾ ਨਹੀਂ ਰਹੀ ਯੁਵਰਾਜ। ਇਸ ਕੁਲ ਦੇ ਰਾਜ ਕੁਮਾਰਾਂ ਨੇ ਕਦੀ ਭੀਖ ਨਹੀਂ ਮੰਗੀ ਸੀ।"

ਗੌਤਮ ਨੇ ਕਿਹਾ- ਮੇਰੀ ਕੁਲ ਵਿਚ ਇਸੇ ਤਰ੍ਹਾਂ ਹੁੰਦਾ ਆਇਆ ਹੈ ਮਹਾਰਾਜ।

ਪਿਤਾ ਨੇ ਪੁੱਛਿਆ- ਕੀ ਤੁਸੀਂ ਸਾਕਯਵੰਸ਼ ਦੇ ਰਾਜ ਕੁਮਾਰ ਨਹੀਂ ਗੌਤਮ?

ਗੌਤਮ ਨੇ ਕਿਹਾ - ਮੈਂ ਬੁੱਧਵੰਸ਼ ਵਿਚੋਂ ਹਾਂ। ਮੇਰੇ ਵੰਸ਼ ਦੇ ਲੋਕ ਇਵੇਂ ਹੀ ਕਰਿਆ ਕਰਦੇ ਹਨ ਕਿ ਉਹ ਜੇ ਝੌਂਪੜੀ ਵਿਚ ਪੈਦਾ ਹੋਣ ਤਾਂ ਉਥੇ ਹਕੂਮਤਾਂ ਮੱਥਾ ਟੇਕਦੀਆਂ ਹਨ ਤੇ ਜੇ ਮਹਿਲਾਂ ਵਿਚ ਪੈਦਾ ਹੋਣ ਤਾਂ ਹੱਥ ਵਿਚ ਠੂਠਾ ਫੜ ਕੇ ਗਲੀਆਂ ਵਿਚ ਮੰਗਦੇ ਫਿਰਦੇ ਹਨ। ਸਾਡੀ ਕੁਲ ਦਾ ਇਹੀ ਰਿਵਾਜ ਹੈ ਮਹਾਰਾਜ। ਇਥੇ ਮਹਿਲ ਅਤੇ ਝੌਂਪੜੀ ਵਿਚ ਕੋਈ ਅੰਤਰ ਨਹੀਂ।

ਫਿਰ ਉਹ ਅੰਦਰ ਦਾਖਲ ਹੋ ਗਏ। ਤੁਰਦੇ-ਤੁਰਦੇ ਯਸ਼ੋਧਰਾ ਦੇ ਮਹਿਲ ਦੇ ਦਰ ਤੇ ਅੱਪੜੇ। ਯਸ਼ੋਧਰਾ ਅਤੇ ਹੀਰਿਆਂ ਮੋਤੀਆਂ ਨਾਲ ਜੜੀਆਂ ਪੁਸ਼ਾਕਾਂ ਪਹਿਨੀ ਰਾਹੁਲ ਉਸ ਦੇ ਸੁਆਗਤ ਲਈ ਖਲੋਤੇ ਸਨ। ਯਸ਼ੋਧਰਾ ਚਰਨੀ ਹੱਥ ਲਾਉਣ ਲਈ ਝੁਕੀ ਤਾਂ ਸਿਧਾਰਥ ਦੀਆਂ ਲੱਤਾਂ ਦੁਆਲੇ ਬਾਹਾਂ ਵਲ ਕੇ ਜ਼ਮੀਨ ਤੇ ਬੈਠ ਗਈ ਤੇ ਦੇਰ ਤਕ ਬੈਠੀ ਰਹੀ। ਹੰਝੂਆਂ ਨਾਲ ਉਸ ਨੇ ਸਾਧੂ ਦੇ ਚਰਨ ਧੋਏ।

ਬੁੱਧ ਨੇ ਕਿਹਾ - "ਇਸ ਭਿਖਾਰੀ ਨੂੰ ਹੁਣ ਦਾਨ ਦਿਉ ਜਜਮਾਨ।"

ਯਸ਼ੋਧਰਾ ਉੱਠੀ, ਰਾਹੁਲ ਨੂੰ ਬਾਹਾਂ ਵਿਚ ਚੁੱਕਿਆ ਤੇ ਕਿਹਾ - ਏਸ ਸੰਸਾਰ ਵਿਚ ਅਤੇ ਅਗਲੇ ਪਿਛਲੇ ਸਭ ਸੰਸਾਰਾਂ ਵਿਚ ਮੇਰੇ ਪਾਸ ਸਭ ਤੋਂ ਕੀਮਤੀ ਵਸਤੂ ਇਹੋ ਹੈ ਸਾਕਯਮੁਨੀ। ਮੈਂ ਇਹ ਤੁਹਾਨੂੰ ਸੌਂਪਦੀ ਹਾਂ। ਮੇਰਾ ਦਿੱਤਾ ਦਾਨ ਸਵੀਕਾਰ ਕਰੋ ਸੁਆਮੀ।

ਰਾਹੁਲ ਨੇ ਅੱਗੇ ਵਧਕੇ ਪਿਤਾ ਦੇ ਚਰਨ ਛੁਹੇ। ਬੁੱਧ ਨੇ ਅਸੀਸਾਂ ਦਿੱਤੀਆਂ। ਫਿਰ ਰਾਹੁਲ ਨੇ ਕਿਹਾ, ਪਿਤਾ ਜੀ, ਪੁੱਤਰ ਹੋਣ ਸਦਕਾ ਮੈਂ ਤੁਹਾਡੀ ਦੌਲਤ ਦਾ ਵਾਰਸ ਹਾਂ। ਮੈਨੂੰ ਮੇਰਾ ਹੱਕ ਦਿਉ। ਮੈਂ ਤੁਹਾਡਾ ਉਤਰ ਅਧਿਕਾਰੀ ਹਾਂ।

ਬੁੱਧ ਨੇ ਕਿਹਾ - ਯੁਵਰਾਜ, ਤੂੰ ਮਹਾਰਾਜ ਸੁਧੋਧਨ ਦਾ ਉਤਰ-ਅਧਿਕਾਰੀ ਬਣ। ਤੈਨੂੰ ਰਾਜ ਮਿਲੇਗਾ - ਤਾਜ ਤਖਤ ਮਿਲਣਗੇ। ਮੇਰੇ ਪਾਸ ਤੈਨੂੰ ਦੇਣ ਲਈ ਕੀ ਹੈ? ਇਸ ਭਿਖਾਰੀ ਪਾਸ ਇਕ ਮਿੱਟੀ ਦਾ ਠੂਠਾ ਹੈ ਕੇਵਲ।



ਰਾਹੁਲ ਨੇ ਕਿਹਾ - ਇਹ ਕੀ ਹੈ, ਮੈਨੂੰ ਨਹੀਂ ਪਤਾ। ਪਰ ਜੋ ਵੀ ਆਪ ਪਾਸ ਹੈ, ਪੁੱਤਰ ਹੋਣ ਸਦਕਾ ਮੈਂ ਉਸ ਦਾ ਹੱਕਦਾਰ ਹਾਂ। ਮੈਂ ਤੁਹਾਡਾ ਵਾਰਸ ਹਾਂ ਪਿਤਾ ਜੀ।

ਬੁੱਧ ਨੇ ਕਿਹਾ - ਜਿਸ ਮਹਿਲ ਵਿਚ ਤੂੰ ਜੰਮਿਆ, ਉਥੇ ਇਹੀ ਰਿਵਾਜ ਹੈ ਰਾਹੁਲ, ਕਿ ਜਨਮ ਲੈਣ ਸਾਰ ਤੂੰ ਉਸ ਦਾ ਵਾਰਸ ਹੋਵੇਂ, ਪਰ ਮੇਰੇ ਸੰਘ ਵਿਚ ਕੋਈ ਜਨਮ ਲੈਣ ਨਾਲ ਹੀ ਵਾਰਸ ਹੋਣ ਦਾ ਹੱਕਦਾਰ ਨਹੀਂ ਬਣਦਾ। ਉਸ ਵਾਸਤੇ ਉਸ ਨੂੰ ਕਮਾਈ ਕਰਨੀ ਪਵੇਗੀ।

ਇਕ ਪਾਸੇ ਚੁੱਪਚਾਪ ਖਲੋਤੀ ਯਸ਼ੋਧਰਾ ਵੱਲ ਦੇਖ ਕੇ ਸਿਧਾਰਥ ਨੇ ਕਿਹਾ, "ਤੁਸੀਂ ਕਮਜ਼ੋਰ ਹੋ ਗਏ ਯੁਵਰਾਣੀ। ਤੁਹਾਡੀ ਬੇਮਿਸਾਲ ਸੁੰਦਰਤਾ ਹੁਣ ਨਹੀਂ ਰਹੀ। ਕੀ ਹੋਇਆ?" ਯਸ਼ੋਧਰਾ ਖਾਮੋਸ਼ ਰਹੀ। ਪਿਤਾ ਸੁਧੋਧਨ ਨੇ ਕਿਹਾ, ਜਦੋਂ ਤੁਸੀਂ ਮਹਿਲ ਤਿਆਗ ਕੇ ਬਣਵਾਸੀ ਹੋ ਗਏ ਤਾਂ ਯਸ਼ੋਧਰਾ ਦੇਰ ਤੱਕ ਰਥਵਾਨ ਚੰਨੇ ਨੂੰ ਪੁੱਛਦੀ ਰਹੀ ਕਿ ਤੁਸੀਂ ਜਾਂਦੇ ਹੋਇਆ ਕੀ ਕੀ ਕਹਿੰਦੇ ਗਏ ਸੀ। ਫਿਰ ਇਸ ਨੇ ਚੰਨੇ ਨੂੰ ਕਿਹਾ - ਮੈਨੂੰ ਉਸ ਥਾਂ ਲੈ ਚੱਲ ਜਿਥੇ ਉਹ ਵਿਛੜਿਆ ਸੀ। ਚੰਨੇ ਨੇ ਰੱਥ ਜੋੜਿਆ ਤੇ ਉਥੇ ਲੈ ਗਿਆ ਜਿਥੇ ਕੇਸ ਕੱਟ ਕੇ ਸੁੱਟ ਦਿੱਤੇ ਸਨ। ਯਸ਼ੋਧਰਾ ਨੇ ਉਹ ਕੇਸ ਸੰਭਾਲ ਕੇ ਰੁਮਾਲ ਵਿਚ ਬੰਨ੍ਹੇ ਅਤੇ ਆਪਣੇ ਨਾਲ ਮਹਿਲ ਵਿਚ ਲੈ ਆਈ ਤੇ ਖਜ਼ਾਨੇ ਵਿੱਚ ਰੱਖ ਦਿੱਤੇ। ਯੁਵਰਾਣੀ ਨੇ ਫਿਰ ਆਪਣੇ ਕੇਸ ਕਤਲ ਕਰ ਦਿੱਤੇ। ਯਸ਼ੋਧਰਾ ਨੂੰ ਕਿਸੇ ਸਾਧੂ ਨੇ ਦੱਸ ਦਿੱਤਾ ਕਿ ਯੁਵਰਾਜ ਅੱਠ ਪਹਿਰ ਪਿਛੋਂ ਕੁਝ ਖਾਂਦਾ ਹੈ- ਇਸ ਨੇ ਅੱਠ ਪਹਿਰਾਂ ਬਾਅਦ ਭੋਜਨ ਲੈਣਾ ਸ਼ੁਰੂ ਕਰ ਦਿੱਤਾ। ਜਦੋਂ ਇਸ ਨੂੰ ਪਤਾ ਲੱਗਾ ਕਿ ਗੌਤਮ ਮਿੱਟੀ ਦੇ ਠੂਠੇ ਵਿਚ ਖਾਂਦਾ ਹੈ ਤਾਂ ਇਸ ਨੇ ਮਿੱਟੀ ਦੇ ਠੂਠੇ ਵਿਚ ਭੋਜਨ ਲੈਣਾ ਸ਼ੁਰੂ ਕਰ ਦਿੱਤਾ ਸੀ। ਦੂਜਿਆਂ ਰਾਜਾਂ ਦੇ ਰਾਜਕੁਮਾਰ, ਰਾਜਕੁਮਾਰੀਆਂ ਆਉਂਦੇ - ਹੋਰ ਮਹਿਮਾਨ ਆਉਂਦੇ, ਇਸ ਦਾ ਦਿਲ ਪਰਚਾਉਣ ਲਈ ਆਖਦੇ - ਯੁਵਰਾਣੀ ਚੱਲੋ ਸੈਰ ਕਰਨ ਚੱਲੀਏ, ਚੱਲੋ ਸ਼ਿਕਾਰ ਖੇਡਣ ਚੱਲੀਏ- ਇਕੱਲੇ ਨਾ ਬੈਠੋ ਯੁਵਰਾਣੀ - ਸਾਡੇ ਨਾਲ ਚਲੋ। ਇਹ ਕਿਹਾ ਕਰਦੀ - ਤੁਸੀਂ ਸਭ ਇਕੱਲੇ ਇਕੱਲੇ ਹੋ ਸਕਦੇ ਹੋ। ਮੈਂ ਇਕੱਲੀ ਨਹੀਂ ਹਾਂ। ਜਦੋਂ ਕਦੀ ਇਕੱਲੀ ਹੋਈ ਉਦੋਂ ਯਕੀਨਨ ਤੁਹਾਡੇ ਨਾਲ ਚੱਲਾਂਗੀ।

ਪਰਿਵਾਰ ਨੂੰ ਮਿਲਣ ਉਪਰੰਤ ਉਹ ਵਿਦਾ ਹੋਣ ਲੱਗਾ ਤਾਂ ਨਿੱਕਾ ਰਾਹੁਲ ਉਸਦੇ ਪਿੱਛੇ-ਪਿੱਛੇ ਤੁਰ ਪਿਆ। ਉਹ ਮਹਿਲ ਦੇ ਦਰਵਾਜੇ ਤੋਂ ਬਾਹਰ ਆ ਗਏ ਤੇ ਸੜਕ ਉੱਤੇ ਤੁਰਨ ਲੱਗੇ। ਰਾਹੁਲ ਨੇ ਪਿਤਾ ਸਿਧਾਰਥ ਦੀ ਉਂਗਲ ਫੜ ਲਈ। ਕਪਿਲਵਸਤੂ ਦੇ ਲੋਕ ਭਾਰੀ ਗਿਣਤੀ ਵਿਚ ਸੜਕਾਂ ਕਿਨਾਰੇ, ਸੱਜੇ ਖੱਬੇ ਖਲੋਤੇ ਛੱਤਾਂ ਤੇ ਬੈਠੇ - ਬਾਰੀਆਂ ਦਰਵਾਜਿਆਂ ਰਾਹੀਂ ਦੇਖ ਰਹੇ ਸਨ - ਇਕ ਪੂਰਾ ਸਜਿਆ ਧਜਿਆ ਸ਼ਾਨਾਮੱਤਾ ਨਿੱਕਾ ਰਾਜਕੁਮਾਰ ਗਲੀਆਂ ਵਿਚ ਆਪਣੇ ਮੰਗਤੇ ਪਿਤਾ ਦੀ ਉਂਗਲ ਫੜੀ ਜਾ ਰਿਹਾ ਸੀ। ਰਾਹੁਲ ਕਹਿੰਦਾ ਜਾ

ਰਿਹਾ ਸੀ, ਓ ਸ਼ਰੱਮਣ ਪਿਤਾ, ਤੁਹਾਡੀ ਛਾਂ ਵਿਚ ਰਹਿਣਾ ਕਿੰਨਾਂ ਸੁਖਦਾਈ ਹੈ। ਮੇਰਾ ਪਿਆਰਾ ਪਿਤਾ। ਮੇਰਾ ਸੁਹਣਾ ਪਿਤਾ। ਭਿੱਖੂ ਪਿਤਾ।

ਟਿਕਾਣੇ ਉੱਤੇ ਪੁੱਜ ਕੇ ਰਾਹੁਲ ਨੇ ਫਿਰ ਆਪਣੀ ਬੇਨਤੀ ਦੁਹਰਾਈ ਤਾਂ ਬੁੱਧ ਨੇ ਕਿਹਾ -ਸੋਨਾ ਚਾਂਦੀ, ਹੀਰੇ ਜਵਾਹਰਾਤ, ਇਹ ਸਭ ਖਤਮ ਹੋ ਜਾਣ ਵਾਲਾ ਹੈ। ਮੈਂ ਤੈਨੂੰ ਅਜਿਹੀ ਦੌਲਤ ਦਿਆਗਾਂ ਯੁਵਰਾਜ ਜੋ ਖੁੱਸੇਗੀ ਨਹੀਂ। ਮੈਂ ਤੈਨੂੰ ਧਰਮ ਦਿੰਦਾ ਹਾਂ। ਤਦ ਉਸ ਨੇ ਰਾਹੁਲ ਨੂੰ ਦੀਖਿਆ ਦਿੱਤੀ।

ਪਿਤਾ ਸੁਧੋਧਨ ਨੇ ਇਤਰਾਜ਼ ਕੀਤਾ– "ਨਾਬਾਲਗ ਬੱਚੇ ਨੂੰ ਉਸ ਦੇ ਸਰਪ੍ਰਸਤਾਂ ਦੀ ਆਗਿਆ ਬਗੈਰ ਸੰਘ ਵਿਚ ਸ਼ਾਮਲ ਕਰਨਾ ਅਨੁਚਿਤ ਹੈ।' ਬੁੱਧ ਨੇ ਕਿਹਾ – ਅੱਗੋਂ ਤੋਂ ਅਜਿਹਾ ਨਹੀਂ ਹੋਵੇਗਾ। ਕੇਵਲ ਮਾਪਿਆਂ ਜਾਂ ਸਰਪ੍ਰਸਤਾਂ ਦੀ ਆਗਿਆ ਨਾਲ ਬੱਚੇ ਦੀਖਿਆ ਲੈ ਸਕਣਗੇ। ਬੁੱਧ ਦਾ ਇਹ ਹੁਕਮ ਵਿਨਯਪਿਟਕ ਵਿਚ ਦਰਜ ਹੈ।

ਰਾਹੁਲ ਬਹੁਤ ਵੱਡਾ ਵਿਦਵਾਨ ਹੋਇਆ ਤੇ ਉਸ ਨੇ ਬੁੱਧਮੱਤ ਦੇ ਪਰਸਾਰ ਵਿਚ ਭਾਰੀ ਯੋਗਦਾਨ ਪਾਇਆ। ਇਥੇ ਕਪਿਲਵਸਤੂ ਵਿਚ ਹੀ ਕੋਸ਼ਾਲ ਦਾ ਰਾਜਾ ਪ੍ਰਸ਼ਨਜੀਤ ਉਸ ਦਾ ਚੇਲਾ ਬਣਿਆ। ਪਿੱਛੋਂ ਰਾਜਗ੍ਰਹਿ ਵਿਖੇ ਜਦੋਂ ਬੁੱਧ ਬਿਮਾਰ ਹੋ ਗਿਆ ਸੀ ਤਾਂ ਪ੍ਰਸ਼ਨਜੀਤ ਨੇ ਹੀ ਆਪਣੇ ਨਿਜੀ ਹਕੀਮ ਉਸ ਦੇ ਇਲਾਜ ਲਈ ਭੇਜੇ ਸਨ।

ਭਰਮਣ ਕਰਕੇ ਉਹ ਧਰਮ ਦਾ ਸੰਦੇਸ਼ ਵੰਡਦਾ ਰਿਹਾ। ਪੂਰੇ ਪੰਤਾਲੀ ਸਾਲ ਥਾਂ ਥਾਂ ਤੁਰ ਫਿਰ ਕੇ ਉਸ ਨੇ ਧਰਮ ਪਰਚਾਰ ਕੀਤਾ। ਉਸ ਦੇ ਇਨ੍ਹਾਂ ਦੌਰਿਆਂ ਵਿਚ ਬਹੁਤ ਸਾਰੀਆਂ ਦਿਲਚਸਪ ਘਟਨਾਵਾਂ ਵਾਪਰੀਆਂ ਜਿਹੜੀਆਂ ਕਥਾਵਾਂ ਦੇ ਰੂਪ ਵਿਚ ਬੋਧ ਸਾਹਿਤ ਦਾ ਅਨਮੋਲ ਖਜ਼ਾਨਾ ਹਨ। ਕੁਝ ਕੁ ਸਾਖੀਆਂ ਇਸ ਕਰਕੇ ਦੇ ਰਹੇ ਹਾਂ ਤਾਂ ਕਿ ਬੁੱਧ ਮੱਤ ਦਾ ਸੱਚ ਅਸਾਨੀ ਨਾਲ ਸਮਝ ਵਿਚ ਆ ਸਕੇ।

## ਬ੍ਰਾਹਮਣ ਭਾਰਦਵਾਜ

ਭਾਰਦਵਾਜ ਖੇਤੀ ਕਰਦਾ ਹੁੰਦਾ ਸੀ। ਇਕ ਸਾਲ ਵਕਤ ਸਿਰ ਚੰਗੀਆਂ ਬਰਸਾਤਾਂ ਹੋਈਆਂ ਤੇ ਭਰਪੂਰ ਫਸਲ ਹੋਈ। ਉਸ ਦੇ ਸਭ ਭੰਡਾਰੇ ਅਨਾਜ ਨਾਲ ਭਰ ਗਏ। ਉਸ ਨੇ ਯੱਗ ਕਰਨ ਦਾ ਫੈਸਲਾ ਕੀਤਾ। ਸਿਧਾਰਥ ਉਸ ਪਾਸੇ ਆਇਆ ਹੋਇਆ ਸੀ। ਉਹ ਭੋਜਨ ਪ੍ਰਾਪਤ ਕਰਨ ਲਈ ਘਰ ਪੁੱਜਾ ਤਾਂ ਭਾਰਦਵਾਜ ਬਹੁਤ ਖੁਸ਼ ਹੋਇਆ। ਸਤਿਕਾਰ ਨਾਲ ਉਸ ਨੇ ਸਾਕਯਮੁਨੀ ਨੂੰ ਬਿਠਾਇਆ ਤੇ ਆਪਣੇ ਹੱਥੀਂ ਥਾਲ ਵਿਚ ਭੋਜਨ ਪਰੋਸ ਕੇ ਲੈ ਕੇ ਆਇਆ। ਖਾਣਾ ਬੁੱਧ ਅੱਗੇ ਰੱਖਿਆ ਤੇ ਹੱਥ ਜੋੜ ਕੇ ਬੇਨਤੀ ਕੀਤੀ– ਹੇ ਖੱਤਰੀਮੁਨੀ ਸਿਧਾਰਥ, ਇਹ ਬ੍ਰਾਹਮਣ ਪੁੱਤਰ ਭਾਰਦਵਾਜ ਤੁਹਾਡੇ ਤੋਂ ਇਕ ਪ੍ਰਸ਼ਨ ਪੁੱਛਣਾ ਚਾਹੁੰਦਾ ਹੈ। ਮੇਰੀ ਪ੍ਰਾਰਥਨਾ ਹੈ ਕਿ ਖਾਣਾ ਖਾਣ ਤੋਂ ਪਹਿਲਾਂ ਪ੍ਰਸ਼ਨ ਦਾ ਉੱਤਰ ਦਿਉ। ਬੁੱਧ ਨੇ ਬੈਠਣ ਦਾ ਇਸ਼ਾਰਾ ਕਰਕੇ ਕਿਹਾ– ਕਹੋ ਬ੍ਰਾਹਮਣ।



ਸਾਹਮਣੇ ਬੈਠ ਕੇ ਭਾਰਦਵਾਜ ਨੇ ਕਿਹਾ– ਹੇ ਮੁਨੀ, ਮੇਰੇ ਉਪਜਾਊ ਖੇਤ ਹਨ। ਮੈਂ ਹਲ ਵਾਹਿਆ। ਬੀਜ ਬੀਜਿਆ। ਫਸਲ ਉੱਗੀ ਤਾਂ ਉਸ ਦੀ ਰਾਖੀ ਕੀਤੀ, ਫਸਲ ਪੱਕੀ ਤਾਂ ਉਸ ਨੂੰ ਕੱਟ ਕੇ ਅਨਾਜ ਘਰ ਲਿਆਇਆ। ਮੇਰੀ ਮਿਹਨਤ ਨੇ ਮੇਰਾ ਘਰ ਅੰਨ ਨਾਲ ਭਰ ਦਿੱਤਾ ਤਾਂ ਇਸ ਅਨਾਜ ਨੂੰ ਖਾਣ ਦਾ ਮੈਂ ਹੱਕਦਾਰ ਬਣਿਆ। ਤੁਸੀਂ ਦੱਸੋ, ਤੁਸੀਂ ਇਹ ਭੋਜਨ ਪ੍ਰਾਪਤ ਕਰਨ ਦੇ ਅਧਿਕਾਰੀ ਕਿਵੇਂ ਬਣ ਗਏ।

ਬੁੱਧ ਨੇ ਕਿਹਾ – ਮੈਂ ਵੀ ਕਿਸਾਨ ਹਾਂ ਭਾਰਦਵਾਜ। ਮੇਰਾ ਖੇਤ ਵੀ ਬਹੁਤ ਵੱਡਾ ਹੈ। ਬੇਅੰਤ ਵਿਸ਼ਾਲ। ਇਸ ਦਾ ਨਾਮ ਹੈ ਮਨ। ਤੇਰੀ ਜ਼ਮੀਨ ਉਪਜਾਊ ਹੈ ਤੇ ਪੱਧਰੀ ਵੀ। ਮੇਰਾ ਖੇਤ ਬੰਜਰ ਸੀ। ਕਿਤੇ ਇਸ ਵਿਚ ਬੀਆਬਾਨ ਉਗਿਆ ਹੋਇਆ ਸੀ ਕਿਤੇ ਬੜੀਆਂ ਸਖਤ ਚੱਟਾਨਾਂ ਸਨ। ਮੈਂ ਬੜੀ ਮਿਹਨਤ ਨਾਲ ਇਸ ਜੰਗਲ ਨੂੰ ਕੱਟਿਆ ਤੇ ਚੱਟਾਨਾਂ ਭੰਨੀਆਂ। ਮੇਰੀ ਜ਼ਮੀਨ ਨਿਕੰਮੀ ਸੀ ਤੇ ਮੇਰਾ ਫੈਸਲਾ ਸੀ ਕਿ ਮੈਂ ਇਸ ਵਿਚ ਸਭ ਤੋਂ ਸੂਖਮ ਬੀਜ ਬੀਜਾਂਗਾ।

ਮੈਂ ਨੇਕੀ ਦਾ ਬੀਜ ਬੀਜਿਆ। ਅਕਲ ਦੇ ਖੁਰਪੇ ਨਾਲ ਵਿਚਾਰਾਂ ਦਾ ਘਾਹਫੂਸ ਪੁੱਟਿਆ। ਇਸ ਫਸਲ ਤੇ ਦਿਨ ਰਾਤ ਹੱਲੇ ਹੋਏ, ਲਗਾਤਾਰ ਮੈਂ ਸਾਵਧਾਨ ਹੋ ਕੇ ਰਾਖੀ ਕੀਤੀ। ਇਸ ਫਸਲ ਦਾ ਨਾਂ ਸੰਘ ਰੱਖਿਆ ਤੇ ਜੋ ਇਸ ਤੋਂ ਅੰਨ ਪੈਦਾ ਹੋਇਆ ਉਹ ਧਰਮ ਸੀ। ਮੇਰੀ ਵੀ ਬੜੀ ਚੰਗੀ ਫਸਲ ਹੋਈ ਹੈ ਭਾਰਦਵਾਜ। ਮੇਰੇ ਵੀ ਭੰਡਾਰੇ ਭਰੇ ਹੋਏ ਹਨ। ਭਾਰਦਵਾਜ ਨੇ ਕਿਹਾ – ਸਹੀ ਹੈ ਮਹਾਰਾਜ। ਪਰ ਮੇਰੇ ਅਨਾਜ ਉਪਰ ਤੁਹਾਡਾ ਹੱਕ ਕਿਵੇਂ ਹੋਇਆ? ਸਾਕਯਮੁਨੀ ਨੇ ਕਿਹਾ – ਜਿਵੇਂ ਤੂੰ ਮੱਕੀ ਦੇ ਕੇ ਕਣਕ ਲੈ ਆਉਂਦਾ ਹੈਂ, ਤੇਰੇ ਪਾਸ ਕਪਾਹ ਨਹੀਂ ਤਾਂ ਚਾਵਲਾਂ ਦੇ ਬਦਲੇ ਕਪਾਹ ਵਟਾ ਲਿਆਉਂਦਾ ਹੈਂ ਇਵੇਂ ਆਪਾਂ ਸਾਰੇ ਜਿਣਸਾਂ ਦਾ ਵਟਾਦਰਾਂ ਕਰਦੇ ਹਾਂ। ਤੂੰ ਆਪਣੇ ਅਨਾਜ ਵਿਚੋਂ ਮੈਨੂੰ ਕੁੱਝ ਹਿੱਸਾ ਦਿੱਤਾ ਹੈ ਤਾਂ ਇਸ ਦੇ ਬਦਲੇ ਮੈਂ ਆਪਣੀ ਫਸਲ ਵਿਚੋਂ ਤੈਨੂੰ ਤੇਰਾ ਬਣਦਾ ਹਿੱਸਾ ਅਵੱਸ਼ ਦਿਆਂਗਾ ਭਾਰਦਵਾਜ– ਤੈਨੂੰ ਤੇਰਾ ਹੱਕ ਯਕੀਨਨ ਮਿਲੇਗਾ।

## ਅਜਿੱਤ

ਗੰਭੀਰ ਵਿਦਵਾਨ ਅਜਿੱਤ, ਬੁੱਧ ਦੇ ਸੰਪਰਕ ਵਿਚ ਆਇਆ। ਉਹ ਵੱਡਾ ਹਠੀ ਤਪੱਸਵੀ ਸੀ। ਉਸ ਨੇ ਬੁੱਧ ਨੂੰ ਕਿਹਾ – ਸੁਆਮੀ, ਮੈਂ ਸਾਰਾ ਸੰਸਾਰ ਗਾਹਿਆ ਹੈ ਤੇ ਸਾਰੀਆਂ ਵਿਦਿਆਵਾਂ ਹਾਸਲ ਕੀਤੀਆਂ ਹਨ। ਮੈਂ ਸਭ ਧਰਮ ਗ੍ਰੰਥਾਂ ਦਾ ਪਾਠ ਕੀਤਾ ਹੈ। ਪਰ ਕੀ ਕਾਰਨ ਹੈ ਕਿ ਮੇਰਾ ਮਨ ਅਸ਼ਾਂਤ ਹੈ? ਇਸ ਨੂੰ ਕਿਵੇਂ ਸ਼ਾਂਤੀ ਮਿਲੇ?

ਬੁੱਧ ਨੇ ਕਿਹਾ – ਹੇ ਸਿਆਣੇ ਅਜਿੱਤ, ਤੂੰ ਤਪੱਸਵੀ, ਵਿਦਵਾਨ ਅਤੇ ਦੇਸਾਂ-ਪ੍ਰਦੇਸਾਂ ਦਾ ਰਟਣ ਕਰਨ ਵਾਲਾ ਤੇਜਵਾਨ ਪੁਰਖ ਹੈਂ। ਤੂੰ ਸੰਸਾਰ ਘੁੰਮ

ਚੁੱਕਿਆ ਹੈਂ- ਆਪਣੇ ਆਪ ਦੇ ਆਲੇ ਦੁਆਲੇ ਪਰਿਕਰਮਾ ਵੀ ਕਰ, ਆਪਣੇ ਆਪ ਨੂੰ ਵੀ ਜਾਣ। ਮੈਨੂੰ ਪਤਾ ਲੱਗਾ ਹੈ ਕਿ ਤੂੰ ਧਰਮ ਗ੍ਰੰਥਾਂ ਨਾਲ ਛੇੜਛਾੜ ਕਰਦਾ ਹੈਂ। ਅਜਿਹਾ ਨਾ ਕਰ। ਧਰਮ ਗ੍ਰੰਥ ਜੰਗਲ ਵਿਚਲੇ ਮਸਤ ਅਜਗਰ ਦੀ ਤਰ੍ਹਾਂ ਹੁੰਦਾ ਹੈ ਜੋ ਆਪਣੀ ਮੌਜ ਵਿਚ ਤੁਰਿਆ ਜਾ ਰਿਹਾ ਹੋਵੇ। ਜੇ ਤੂੰ ਸ਼ਰਧਾਲੂ ਹੈਂ ਤਾਂ ਮੱਥਾ ਟੇਕ- ਇਸ ਨੂੰ ਤੁਰੀ ਜਾਣ ਦੇਹ। ਜੇ ਤੈਨੂੰ ਇਹ ਸੱਪ ਚੰਗਾ ਨਹੀਂ ਲੱਗਾ ਤਾਂ ਤੁਰੰਤ ਥਾਏਂ ਮਾਰ ਦੇਹ ਤੇ ਫਿਰ ਅੱਗੇ ਵਧ। ਮੈਂ ਇਹੀ ਕੀਤਾ ਸੀ ਹੇ ਵਿਦਵਾਨ ਅਜਿੱਤ। ਧਰਮ ਗ੍ਰੰਥਾਂ ਨਾਲ ਛੇੜਛਾੜ ਨਾ ਕਰ। ਤੈਨੂੰ ਸ਼ਾਂਤੀ ਮਿਲੇਗੀ।

## ਕਿਸਾਨ ਦੀਆਂ ਗਾਹਲਾਂ

ਪਿੰਡ ਵਿਚ ਬੁੱਧ ਭਿੱਖਿਆ ਮੰਗਣ ਗਿਆ ਤਾਂ ਘਰ ਦਾ ਮਾਲਕ ਕਿਸਾਨ ਗੁੱਸੇ ਹੋ ਗਿਆ ਤੇ ਨਿਕੰਮੇ ਮੰਗਤਿਆਂ ਨੂੰ ਵਿਹਲੜਖੋਰ ਕਹਿਕੇ ਗਾਲ੍ਹਾਂ ਕੱਢਣ ਲੱਗਾ। ਬੁੱਧ ਸ਼ਾਂਤ ਖਲੋਤਾ ਰਿਹਾ। ਜਦੋਂ ਗੁਸੈਲਾ ਕਿਸਾਨ ਗਾਲ਼ਾਂ ਦੇਣੋ ਹਟਿਆ ਤਾਂ ਬੁੱਧ ਨੇ ਕਿਹਾ, ਮਿੱਤਰ ਜੇ ਤੂੰ ਮੈਨੂੰ ਭਿੱਖਿਆ ਦੇਣ ਦਾ ਇਛੁਕ ਹੁੰਦਾ ਤੇ ਦਾਨ ਲੈ ਕੇ ਆਉਂਦਾ, ਪਰ ਤੇਰੀ ਦਿੱਤੀ ਵਸਤੂ ਮੈਂ ਕਬੂਲ ਨਾ ਕਰਦਾ ਤਾਂ ਫਿਰ ਉਹ ਵਸਤੂ ਜੋ ਤੂੰ ਮੈਨੂੰ ਦੇਣੀ ਸੀ ਕਿਸ ਦੀ ਹੁੰਦੀ? ਕਿਸਾਨ ਨੇ ਕਿਹਾ - ਜੋ ਵਸਤੂ ਮੇਰੀ ਸੀ ਤੇ ਤੁਸੀਂ ਮੇਰੇ ਤੋਂ ਨਹੀਂ ਲਈ ਉਹ ਮੇਰੀ ਹੁੰਦੀ। ਬੁੱਧ ਨੇ ਕਿਹਾ - ਜੋ ਗਾਲ਼ਾਂ ਤੂੰ ਮੈਨੂੰ ਦਿੱਤੀਆਂ - ਮੈਂ ਇਹ ਲਈਆਂ ਨਹੀਂ। ਫਿਰ ਇਹ ਮੇਰੇ ਪਾਸ ਤਾਂ ਹਨ ਨਹੀਂ - ਕਿਸ ਦੀਆਂ ਹੋਈਆਂ ਇਹ? ਤੇ ਕਿਸ ਨੂੰ ਲੱਗੀਆਂ? ਕਿਸਾਨ ਸ਼ਰਮਿੰਦਾ ਹੋਇਆ ਤੇ ਉਸ ਨੇ ਬੁੱਧ ਤੋਂ ਭੁੱਲ ਦੀ ਖਿਮਾ ਮੰਗੀ।

## ਅਛੂਤ ਕੁੜੀ

ਬੁੱਧ ਨੇ ਆਨੰਦ ਨੂੰ ਦੂਰ ਕਿਸੇ ਕੰਮ ਭੇਜਿਆ। ਆਨੰਦ ਨੂੰ ਪਿਆਸ ਲੱਗੀ। ਦੇਰ ਤਕ ਤੁਰਦੇ-ਤੁਰਦੇ ਉਹ ਇਕ ਪਿੰਡ ਦੇ ਬਾਹਰ ਖੂਹ ਤੇ ਪੁੱਜਿਆ ਜਿੱਥੇ ਇਕ ਕੁੜੀ ਕੱਪੜੇ ਧੋ ਰਹੀ ਸੀ। ਆਨੰਦ ਨੇ ਉਸ ਨੂੰ ਪਾਣੀ ਪਿਲਾਉਣ ਲਈ ਕਿਹਾ। ਲੜਕੀ ਨੇ ਸਤਿਕਾਰ ਨਾਲ ਪ੍ਰਣਾਮ ਕੀਤਾ ਤੇ ਬੋਲੀ - ਹੇ ਮਹਾਤਮਾ, ਤੁਸੀਂ ਉਚੀ ਕੁਲ ਦੇ ਹੋ। ਮੈਂ ਨੀਵੀਂ ਜਾਤ ਦੀ ਕੁੜੀ ਪ੍ਰਕ੍ਰਿਤੀ ਹਾਂ। ਕਿਰਪਾ ਕਰਕੇ ਰੁਕੋ। ਮੈਂ ਕਿਸੇ ਉਚੀ ਕੁਲ ਦੀ ਕੁੜੀ ਨੂੰ ਬੁਲਾ ਕੇ ਲਿਆਉਂਦੀ ਹਾਂ ਜੋ ਤੁਹਾਨੰ ਪਾਣੀ ਪਿਲਾਵੇ ਤੇ ਤੁਹਾਡਾ ਧਰਮ ਵੀ ਭਰਿਸ਼ਟ ਨਾ ਹੋਵੇ। ਆਨੰਦ ਨੇ ਕਿਹਾ - ਪ੍ਰਕ੍ਰਿਤੀ, ਮੈਂ ਜਾਤ ਨਹੀਂ ਪੀਣੀ। ਪਿਆਸ ਲੱਗੀ ਹੋਣ ਕਰਕੇ ਮੈਂ ਤਾਂ ਪਾਣੀ ਪੀਣਾ ਹੈ ਸਿਰਫ। ਤੂੰ ਪਾਣੀ ਪਿਲਾ।

ਕੁੜੀ ਨੇ ਪਾਣੀ ਪਿਲਾਇਆ ਤੇ ਬਹੁਤ ਖੁਸ਼ ਹੋਈ। ਅਸੀਸਾਂ ਦੇ ਕੇ ਆਨੰਦ ਚਲਾ ਗਿਆ। ਉਹ ਪਿੱਛੇ-ਪਿੱਛੇ ਤੁਰਦੀ ਗਈ ਤੇ ਪਤਾ ਲੱਗਾ ਕਿ ਆਨੰਦ, ਬੁੱਧ ਦਾ ਸਿੱਖ ਹੈ। ਉਸ ਨੇ ਬੁੱਧ ਅੱਗੇ ਬੇਨਤੀ ਕੀਤੀ - ਹੇ ਮੁਨੀ



- ਮੈਨੂੰ ਆਨੰਦ ਚੰਗਾ ਲੱਗਾ ਹੈ। ਤੁਸੀਂ ਮੈਨੂੰ ਇਸ ਪਾਸ ਰਹਿਣ ਦਿਉ। ਮੈਂ ਇਸ ਦੀ ਸੇਵਾ ਕਰਾਂਗੀ।

ਬੁੱਧ ਨੇ ਕਿਹਾ - ਬੇਟੀ ਇਸ ਭਿੱਖੂ ਆਨੰਦ ਜਿਹੇ ਹੋਰ ਸੈਂਕੜੇ ਮੰਗਤੇ ਤੂੰ ਦੇਖੇ ਹੋਣਗੇ। ਜੋ ਤੈਨੂੰ ਚੰਗਾ ਲੱਗਿਆ ਹੈ ਉਹ ਆਨੰਦ ਨਹੀਂ, ਇਸ ਵਿਚਲੀ ਹਮਦਰਦੀ, ਨੇਕੀ ਅਤੇ ਧਰਮ ਚੰਗੇ ਲੱਗੇ ਹਨ। ਤੂੰ ਇਉਂ ਕਰ। ਇਸ ਤੋਂ ਹਮਦਰਦੀ, ਨੇਕੀ ਅਤੇ ਧਰਮ ਲੈ ਜਾਹ ਤੇ ਆਨੰਦ ਨੂੰ ਮੇਰੇ ਪਾਸ ਰਹਿਣ ਦੇਹ। ਤੂੰ ਨੇਕੀ ਕਰ, ਰਹਿਮ ਦਿਲ ਬਣ, ਬ੍ਰਾਹਮਣ ਤੇਰੇ ਚਰਨ ਛੁਹਣਗੇ। ਨੇਕੀ ਕਰੇਂਗੀ ਤਾਂ ਰਾਜ ਗੱਦੀਆਂ ਤੇ ਬੈਠੀਆਂ ਮਹਾਰਾਣੀਆਂ ਦੀ ਚਮਕ ਦਮਕ ਤੇਰੇ ਸਾਹਮਣੇ ਫਿੱਕੀ ਪੈ ਜਾਵੇਗੀ।ਤੂੰ ਬੇਸ਼ਕ ਅਛੂਤ ਹੈਂ ਤੂੰ ਵੱਡੇ ਦਾਨਸ਼ਵਰਾਂ ਵਾਸਤੇ ਮੰਜ਼ਿਲ ਬਣੇਗੀ।

## ਸਾਰਿਪੁੱਤ ਦੀ ਸਾਖੀ

ਬੁੱਧ ਪ੍ਰਵਚਨ ਕਰਦੇ-ਕਰਦੇ ਨਾਲੰਦਾ ਚਲੇ ਗਏ ਜਿੱਥੇ ਵਿਦਵਾਨ ਸਾਰਿਪੁੱਤ ਰਹਿੰਦਾ ਸੀ। ਉਹ ਬੋਧ ਵਚਨ ਸੁਣਨ ਲਈ ਸੰਗਤ ਵਿਚ ਆ ਗਿਆ ਤੇ ਬੋਧਵਾਣੀ ਸੁਣ ਕੇ ਨਿਹਾਲ ਹੋਇਆ। ਸਭਾ ਸਮਾਪਤ ਹੋਈ ਤਾਂ ਉਹ ਬੁੱਧ ਪਾਸ ਚਲਾ ਗਿਆ ਅਤੇ ਸਤਿਕਾਰ ਨਾਲ ਪ੍ਰਣਾਮ ਕਰਨ ਉਪਰੰਤ ਕਿਹਾ - ਹੇ ਮਹਾਂਮੁਨੀ ਮੈਂ ਸਾਰਿਪੁੱਤ ਹਾਂ। ਜੋ ਤੁਹਾਡੇ ਬਾਰੇ ਪਤਾ ਲੱਗਾ ਸੀ - ਉਹੋ ਹੋ ਤੁਸੀਂ । ਤੁਹਾਡੇ ਜਿਹਾ ਨਾ ਕੋਈ ਹੋਇਆ, ਨਾ ਹੈ, ਨਾ ਹੋਵੇਗਾ। ਤੁਹਾਡੇ ਜਿਹੀ ਮਹਾਨਤਾ ਕਿਸੇ ਹੋਰ ਦੇ ਹਿੱਸੇ ਨਹੀਂ ਆਈ।

ਬੁੱਧ ਨੇ ਕਿਹਾ - ਸਾਰਿਪੁੱਤ ਤੇਰੀ ਬਾਣੀ ਸੁੰਦਰ ਹੈ। ਮੈਂ ਸੁਣਿਆ ਹੈ ਕਿ ਤੂੰ ਵਿਦਵਾਨ ਹੈਂ। ਮਿੱਠੀ ਬਾਣੀ ਨਾਲ - ਜ਼ਬਾਨ ਵੀ ਮਿੱਠੀ ਹੋ ਜਾਂਦੀ ਹੈ ਤੇ ਸਰੋਤੇ ਦੇ ਕੰਨਾ ਨੂੰ ਵੀ ਰਸ ਮਿਲਦਾ ਹੈ। ਪਰ ਕੀ ਇਸ ਵਿਚ ਕੁੱਝ ਸੱਚ ਵੀ ਹੈ ਸਾਰਿਪੁੱਤ ਜੋ ਤੁਸੀਂ ਕਿਹਾ?

ਸਾਰਿਪੁੱਤ ਨੇ ਕਿਹਾ - ਹਾਂ ਸਾਕਯਮੁਨੀ। ਸੱਤ ਇਹੀ ਹੈ।

ਬੁੱਧ ਨੇ ਕਿਹਾ, ਹੇ ਸਿਆਣੇ ਸਾਰਿਪੁੱਤ, ਇਸ ਦਾ ਭਾਵ ਹੈ ਕਿ ਤੂੰ ਭੂਤਕਾਲ ਦੇ ਸਭ ਬੁੱਧਾਂ ਨੂੰ ਜਾਣ ਗਿਆ ਹੈਂ?

ਸਾਰਿਪੁੱਤ ਨੇ ਕਿਹਾ - ਨਹੀਂ ਜੀ। ਮੈਂ ਭੂਤਕਾਲ ਦੇ ਸਾਰੇ ਬੁੱਧਾਂ ਨੂੰ ਨਹੀਂ ਜਾਣਦਾ।

ਭਗਵਾਨ ਬੁੱਧ ਫਿਰ ਬੋਲੇ - ਤਾਂ ਸਾਰਿਪੁੱਤ ਤੂੰ ਭਵਿੱਖ ਵਿੱਚ ਪੈਦਾ ਹੋਣ ਵਾਲੇ ਸਭ ਬੁੱਧਾਂ ਤੋਂ ਵਾਕਫ ਹੈਂ?

ਸਾਰਿਪੁੱਤ ਨੇ ਕਿਹਾ - ਅਜਿਹਾ ਵੀ ਨਹੀਂ ਮਹਾਰਾਜ। ਮੈਂ ਭਵਿੱਖ ਦੇ ਸਭ ਬੁੱਧਾਂ ਨੂੰ ਕਿੱਥੇ ਜਾਣ ਸਕਦਾ ਹਾਂ?

ਬੁੱਧ ਨੇ ਫਿਰ ਪੁਛਿਆ - ਫਿਰ ਵਰਤਮਾਨ ਕਾਲ ਵਿਚ ਵਿਚਰਦੇ ਸਭ ਬੁੱਧਾਂ ਤੋਂ ਤਾਂ ਅਵੱਸ਼ ਜਾਣੂ ਹੋਵੇਂਗਾ?

ਸਾਰਿਪੁੱਤ ਨੇ ਕਿਹਾ – ਅਜਿਹਾ ਵੀ ਨਹੀਂ ਮਹਾਂਮੁਨੀ।

ਬੁੱਧ ਨੇ ਕਿਹਾ – ਅੱਛਾ, ਸਾਰਿਪੁੱਤ, ਆਖਰੀ ਸਵਾਲ। ਇਹ ਦੱਸ ਕਿ ਤੇਰੇ ਸਾਹਮਣੇ ਗੌਤਮ ਨਾਮ ਦਾ ਜਿਹੜਾ ਬੁਧ ਇਸ ਵੇਲੇ ਖਲੋਤਾ ਹੈ, ਕੀ ਇਸ ਨੂੰ ਤੂੰ ਜਾਣ ਗਿਆ ਹੈਂ?

ਸਾਰਿਪੁੱਤ ਨੇ ਕਿਹਾ – ਹੇ ਸ਼ਰੱਮਣ, ਮੈਂ ਪੂਰੀ ਤਰ੍ਹਾਂ ਤੁਹਾਨੂੰ ਨਹੀਂ ਜਾਣ ਸਕਿਆ। ਮੈਂ ਇਹ ਦਾਅਵਾ ਨਹੀਂ ਕਰ ਸਕਦਾ ਕਿ ਮੈਂ ਤੁਹਾਨੂੰ ਜਾਣ ਗਿਆ ਹਾਂ।

ਬੁੱਧ ਨੇ ਕਿਹਾ – ਆਮ ਲੋਕਾਂ ਲਈ ਵੀ ਮਿਥਿਆ ਵਚਨ ਬੋਲਣੇ ਉਚਿਤ ਨਹੀਂ ਹਨ – ਵਿਦਵਾਨਾਂ ਲਈ ਤਾਂ ਇਹ ਨਿੰਦਣਯੋਗ ਹਨ। ਹੇ ਸਿਆਣੇ ਸਾਰਿਪੁੱਤ, ਤੂੰ ਝੂਠ ਕਿਉਂ ਆਖਿਆ?

ਸਾਰਿਪੁੱਤ ਨੇ ਕਿਹਾ – ਮੈਂ ਜੋ ਆਖਿਆ ਸੋ ਸ਼ਰਧਾ ਵੱਸ ਹੋ ਕੇ ਆਖਿਆ। ਆਪ ਵਿਚ ਮੇਰੀ ਸ਼ਰਧਾ ਪੈਦਾ ਹੋ ਗਈ ਹੈ ਮਹਾਰਾਜ।

ਬੁੱਧ ਨੇ ਕਿਹਾ – ਸ਼ਰਧਾ ਕੀਮਤੀ ਅਤੇ ਪਿਆਰੀ ਵਸਤੂ ਹੈ। ਪਰ ਇਸ ਦੀ ਜੜ ਡੂੰਘੀ ਹੋਣੀ ਚਾਹੀਦੀ ਹੈ ਸਾਰਿਪੁੱਤ। ਸੁੰਦਰ ਸ਼ਬਦਾਂ ਦੀ ਵਰਤੋਂ ਜੀਭ ਨੂੰ ਅਤੇ ਕੰਨਾਂ ਨੂੰ ਰਸ ਜ਼ਰੂਰ ਦਿੰਦੀ ਹੈ ਪਰ ਇਸ ਦੀ ਉਮਰ ਵੀ ਲੰਮੀ ਹੋਣੀ ਚਾਹੀਦੀ ਹੈ ਸਾਰਿਪੁੱਤ। ਮਿਥਿਆ ਵਾਕ ਲੰਮੀ ਉਮਰ ਵਾਲੇ ਨਹੀਂ ਹੁੰਦੇ। ਸ਼ਰਧਾ ਦੀ ਜੜ ਗਿਆਨ ਵਿਚ ਹੋਣੀ ਚਾਹੀਦੀ ਹੈ।

## ਗੁਪਤ ਭੇਦ ਰੱਖਣ ਵਾਲੇ ਲੋਕ

ਸਾਨੂੰ ਅਕਸਰ ਵਹਿਮ ਹੋ ਜਾਂਦਾ ਹੈ ਕਿ ਫਲਾਣੇ ਸੰਤ ਕੋਲ ਗ਼ੈਬੀ ਸ਼ਕਤੀ ਹੈ ਜਿਹੜੀ ਦਿਸਦੀ ਨਹੀਂ ਕਿਉਂਕਿ ਉਹ ਪਰਗਟ ਨਹੀਂ ਕਰਦਾ। ਤਿੰਨ ਤਰ੍ਹਾਂ ਦੇ ਲੋਕ ਇਹੋ ਜਿਹੇ ਹੁੰਦੇ ਹਨ ਜਿਹੜੇ ਭੇਦ ਨਹੀਂ ਦਿੰਦੇ – ਸਭ ਛੁਪਾ ਕੇ ਰੱਖਦੇ ਹਨ। ਬੁੱਧ ਨੇ ਦੱਸਿਆ – ਇਨ੍ਹਾਂ ਵਿਚੋਂ ਪਹਿਲੇ ਨੰਬਰ ਤੇ ਜਨਾਨੀਆਂ ਹਨ ਜੋ ਛੁਪਾਉਂਦੀਆਂ ਵਧੀਕ ਹਨ, ਪਰਗਟ ਘੱਟ ਕਰਦੀਆਂ ਹਨ। ਦੂਜੇ ਸਥਾਨ ਤੇ ਪੁਜਾਰੀ ਆਉਂਦੇ ਹਨ। ਉਹ ਵੀ ਲੁਕਾਉਂਦੇ ਵਧੀਕ ਤੇ ਦਿਖਾਉਂਦੇ ਘੱਟ ਹਨ। ਤੀਜੇ ਨੰਬਰ 'ਤੇ ਝੂਠਾ ਸਿਧਾਂਤ। ਇਹ ਵੀ ਵਧੇਰੇ ਕਰਕੇ ਗੁਪਤ ਰਹਿੰਦਾ ਹੈ। ਦਿਖਾਈ ਘੱਟ ਦਿੰਦਾ ਹੈ। ਬੁੱਧ ਨੇ ਕਿਹਾ "ਧਰਮ ਸੂਰਜ ਵਾਂਗ ਸੰਸਾਰ ਵਿਚ ਚਮਕਦਾ ਹੈ। ਉਸ ਵਿਚ ਕੁੱਝ ਵੀ, ਰੰਚਕ ਮਾਤਰ ਵੀ ਗੁਪਤ ਨਹੀਂ।"

## ਨਿੰਦਕ ਬ੍ਰਾਹਮਣ

ਅੰਬ ਲਠਿੱਕਾ ਨਾਂ ਦੇ ਨਗਰ ਵਿਚ ਬੁੱਧ ਨੇ ਪ੍ਰਵੇਸ਼ ਕੀਤਾ ਤਾਂ ਉਨ੍ਹਾਂ ਪਾਸ ਕੁਝ ਭਿੱਖੂ ਆਏ ਜੋ ਬੜੇ ਗੁੱਸੇ ਵਿਚ ਸਨ। ਕਹਿਣ ਲੱਗੇ "ਹੇ ਨਾਥ, ਇਕ ਬ੍ਰਾਹਮਣ ਤੁਹਾਡੀ ਨਿੰਦਿਆ ਕਰ ਰਿਹਾ ਸੀ। ਉਹ ਆਖਦਾ ਸੀ ਗੌਤਮ



ਗੱਪੀ ਹੈ ਜਿਸ ਨੂੰ ਨਾ ਧਰਮ ਦਾ ਪਤਾ ਹੈ ਨਾ ਸੰਗਤ ਦਾ। ਸਾਨੂੰ ਬੜਾ ਕਰੋਧ ਆਇਆ।" ਬੁੱਧ ਨੇ ਕਿਹਾ– ਭਾਈਓ ਜੇ ਕੋਈ ਮੇਰੇ ਵਿਰੁੱਧ, ਧਰਮ ਵਿਰੁੱਧ ਜਾਂ ਸੰਘ ਵਿਰੁੱਧ ਬੋਲੇ ਤਾਂ ਸੁਣ ਕੇ ਕਰੋਧ ਕਿਉਂ ਕਰਦੇ ਹੋ? ਕਰੋਧ ਤੁਹਾਡੇ ਅੰਦਰ ਮੌਜੂਦ ਸੂਖਮ ਚਿੱਤ ਨੂੰ ਤਾਂ ਨੁਕਸਾਨ ਕਰੇਗਾ ਹੀ, ਇਹ ਤੁਹਾਨੂੰ ਨਿਆਂ ਕਰਨ ਦੇ ਸਮੱਰਥ ਵੀ ਨਹੀਂ ਛੱਡੇਗਾ ਕਿ ਤੁਹਾਡੀ ਆਲੋਚਨਾ ਕਰਨ ਵਾਲਾ ਬੰਦਾ ਠੀਕ ਕਹਿੰਦਾ ਹੈ ਕਿ ਗਲਤ। ਕਰੋਧ ਨਹੀਂ ਕਰਨਾ। ਆਲੋਚਕ ਨੂੰ ਧਿਆਨ ਨਾਲ ਸੁਣੋ। ਸ਼ਾਇਦ ਉਹ ਠੀਕ ਕਹਿੰਦਾ ਹੋਵੇ। ਜੇ ਉਹ ਠੀਕ ਕਹਿ ਰਿਹਾ ਹੋਵੇ ਆਪਣੇ ਆਪ ਨੂੰ ਸੁਧਾਰੋ। ਜੇ ਗਲਤ ਕਹਿ ਰਿਹਾ ਹੋਵੇ ਤਦ ਵੀ ਕਰੋਧ ਨਾ ਕਰੋ।

ਬ੍ਰਾਹਮਣ ਨੇ ਤੁਹਾਡੇ ਨਾਲ ਨਿਆਂ ਨਹੀਂ ਕੀਤਾ ਸੀ। ਮੈਂ ਤੁਹਾਨੂੰ ਇਸ ਯੋਗ ਕਰਾਂਗਾ ਕਿ ਤੁਹਾਡੇ ਹੱਥੋਂ ਬ੍ਰਾਹਮਣ ਨੂੰ ਇਨਸਾਫ ਮਿਲੇ। ਗੁੱਸਾ ਕਰਨ ਵਾਲੇ ਬੰਦੇ ਇਨਸਾਫ ਨਹੀਂ ਕਰ ਸਕਦੇ ਉਪਾਸ਼ਕੋ।

## ਵਿਦਵਾਨ

ਬੁੱਧ ਨੇ ਕਿਹਾ, ਜਿਹੜੇ ਵਿਦਵਾਨ ਰਿਸ਼ੀ ਬ੍ਰਹਮ ਬਾਰੇ ਵਖਿਆਨ ਦਿੰਦੇ ਹਨ, ਉਪਦੇਸ਼ ਕਰਦੇ ਹਨ, ਉਨ੍ਹਾਂ ਨੂੰ ਬ੍ਰਹਮ ਦਾ ਕੋਈ ਪਤਾ ਨਹੀਂ। ਉਹ ਜਾਨ ਵਾਰਨ ਵਾਲੇ ਅਜਿਹੇ ਆਸ਼ਕ ਹਨ ਜਿਨ੍ਹਾਂ ਨੇ ਆਪਣੀ ਮਹਿਬੂਬ ਕਦੀ ਦੇਖੀ ਨਹੀਂ। ਉਨ੍ਹਾਂ ਨੇ ਚੜ੍ਹਨ ਲਈ ਪੌੜੀ ਬਣਾ ਲਈ ਹੋਈ ਹੈ ਪਰ ਜਿਸ ਮਹਿਲ ਉਪਰ ਚੜ੍ਹਨਾ ਹੈ ਉਹ ਮਹਿਲ ਅਜੇ ਉਨ੍ਹਾਂ ਨੇ ਦੇਖਿਆ ਨਹੀਂ। ਉਹ ਦਰਿਆ ਪਾਰ ਕਰਨਾ ਚਾਹੁੰਦੇ ਹਨ ਪਰ ਉਨ੍ਹਾਂ ਦੀ ਇੱਛਾ ਹੈ ਕਿ ਦਰਿਆ ਦਾ ਪਰਲਾ ਕਿਨਾਰਾ ਉਨ੍ਹਾਂ ਵੱਲ ਚੱਲ ਕੇ ਆ ਜਾਵੇ। ਤੁਸੀਂ ਇਨ੍ਹਾਂ ਨੂੰ ਵਿਦਵਾਨ ਕਹੋਗੇ?

## ਪ੍ਰਸ਼ਨਜੀਤ

ਰਾਜਾ ਪ੍ਰਸ਼ਨਜੀਤ ਬੁੱਧ ਪਾਸ ਆ ਕੇ ਕਹਿਣ ਲੱਗਾ – ਜੀ ਮਨ ਸ਼ਾਂਤ ਕਿਵੇਂ ਹੋਵੇ? ਮਹਿਲਾਂ ਵਿਚ ਸਭ ਕੁੱਝ ਹੋਣ ਦੇ ਬਾਵਜੂਦ ਮਨ ਅੰਦਰ ਬੇਚੈਨੀ ਹੈ। ਬੁੱਧ ਨੇ ਕਿਹਾ – ਜਿਸ ਰੁੱਖ ਨੂੰ ਅੱਗ ਲਗੀ ਹੋਵੇ ਪ੍ਰਸ਼ਨਜੀਤ, ਕੀ ਕਦੀ ਦੇਖਿਆ ਹੈ ਕਿ ਪੰਛੀ ਉਸ ਉਤੇ ਬੈਠੇ ਗਾ ਰਹੇ ਹੋਣ? ਜਿਥੇ ਵਾਸ਼ਨਾਵਾਂ ਦੀ ਭਰਮਾਰ ਹੋਵੇ ਉਥੇ ਸੱਚ ਦੇ ਪੰਛੀਆਂ ਦਾ ਆਲ੍ਹਣਾ ਨਹੀਂ ਬਣ ਸਕਦਾ। ਭਾਵੇਂ ਆਪਣੇ ਆਪ ਨੂੰ ਕੋਈ ਮਹਾਤਮਾ ਅਖਵਾਉਂਦਾ ਫਿਰੇ – ਵਾਸ਼ਨਾਵਾਂ ਕਾਇਮ ਹਨ ਤਾਂ ਸ਼ਾਂਤੀ ਨਸੀਬ ਨਹੀਂ ਹੋਵੇਗੀ। ਅੱਗ ਬੁਝ ਜਾਵੇਗੀ ਤਾਂ ਹਰੇ ਭਰੇ ਦਰਖਤਾਂ ਉੱਪਰ ਪੰਛੀ ਚਹਿ ਚਹਾਉਣਗੇ।

## ਮਾਲੁੰਕਯ-ਪੁੱਤ

ਮਾਲੁੰਕਯਪੁੱਤ ਬੁੱਧ ਦੇ ਡੇਰੇ ਵਿਚ ਆਇਆ ਤੇ ਕਿਹਾ, "ਹੇ ਸਾਕਯਮੁਨੀ, ਤੁਸੀਂ ਪਾਰਬ੍ਰਹਮ ਬਾਰੇ ਕੁਝ ਨਹੀਂ ਦੱਸਿਆ। ਸੰਸਾਰ ਅਮਰ ਹੈ ਕਿ ਨਾਸ਼ਵਾਨ, ਸੀਮਤ ਹੈ ਕਿ ਅਨੰਤ?

ਬੁੱਧ ਨੇ ਕਿਹਾ – "ਵਿਚਾਰਾਂ ਦੀ ਇਕ ਲੜੀ ਨੂੰ ਛੱਡ ਕੇ ਦੂਜੀ ਨੂੰ ਫੜ ਲੈਣਾ, ਇਕ ਪਰੰਪਰਾ ਤਿਆਗ ਕੇ ਦੂਜੀ ਵਿਚ ਚਲੇ ਜਾਣਾ ਇਹ ਧਰਮ ਨਹੀਂ ਮਾਲੁੰਕਯਪੁੱਤ। ਤੂੰ ਇਕ ਦਰਸ਼ਨ ਸ਼ਾਸਤਰ ਸਿੱਖੇਂ ਜਾਂ ਕੋਈ ਦੂਜਾ ਜਾਂ ਕੁੱਝ ਵੀ ਨਾ ਸਿੱਖੇਂ, ਤਦ ਵੀ ਜਨਮ, ਬੁਢਾਪਾ, ਮੌਤ, ਦੁੱਖ, ਵਿਰਲਾਪ, ਸੰਤਾਪ ਤੇ ਉਦਾਸੀ ਕਾਇਮ ਰਹੇਗੀ। ਸ਼ਬਦਾਂ ਅਤੇ ਸੰਕਲਪਾਂ ਦੀ ਵਚਿੱਤਰ ਦਾਰਸ਼ਨਿਕਤਾ ਦਾ ਮੈਂ ਸਹਾਰਾ ਨਹੀਂ ਲਿਆ ਕਿਉਂਕਿ ਦੁੱਖ ਦੂਰ ਕਰਨ ਲਈ ਇਹ ਸਹਾਈ ਨਹੀਂ ਹੁੰਦਾ।

## ਅੰਤਲੇ ਕੁਝ ਦਿਨ

480 ਪੂਰਬ ਈਸਵੀ ਸਨ ਵਿਚ ਵੈਸ਼ਾਲੀ, ਖੁਸ਼ਹਾਲ ਲੋਕਾਂ ਦੀਆਂ ਰੌਣਕਾਂ ਨਾਲ ਘੁੱਗ ਵਸਦਾ ਸ਼ਹਿਰ ਸੀ। ਲਿੱਛਵੀਂ ਵੰਸ਼ ਦੇ ਛੇ ਰਾਜਿਆਂ ਨੇ ਆਪਣੇ-ਆਪਣੇ ਰਾਜਾਂ ਨੂੰ ਮਿਲਾ ਕੇ ਇਕ ਸਾਂਝੀ ਗਣਤੰਤਰ ਸਥਾਪਤ ਕੀਤੀ ਜਿਸ ਨੂੰ ਲਿੱਛਵੀ ਗਣਰਾਜ ਕਹਿੰਦੇ ਸਨ। ਇਸ ਗਣਰਾਜ ਦੀ ਰਾਜਧਾਨੀ ਵੈਸ਼ਾਲੀ ਸੀ। ਇਸ ਗਣਰਾਜ ਦੇ ਮੁਖੀ ਨੂੰ ਲਿੱਛਵੀ ਰਾਜ-ਪ੍ਰਮੁੱਖ ਕਿਹਾ ਜਾਂਦਾ ਸੀ। ਇਹ ਰਾਜ-ਪ੍ਰਮੁੱਖ ਬੜਾ ਸ਼ਕਤੀਸ਼ਾਲੀ ਮਹਾਰਾਜਾ ਬਣ ਗਿਆ ਸੀ।

ਸ਼ੱਕ ਵੰਸ ਦਾ ਯੁਵਰਾਜ ਗੌਤਮ ਜਿਹੜਾ ਇਕ ਹਨੇਰੀ ਸੁੰਨਸਾਨ ਰਾਤ ਵਿਚ ਜੁਆਨ ਉਮਰੇ ਕਪਿਲਵਸਤੂ ਦੇ ਮਹਿਲ ਛੱਡ ਕੇ ਮੰਗਤਾ ਹੋ ਗਿਆ ਸੀ, ਇਨ੍ਹੀ ਦਿਨੀ ਰਾਜਗ੍ਰਹਿ ਨਾਂ ਦੇ ਸ਼ਹਿਰ ਵਿਚ ਟਿਕਿਆ ਹੋਇਆ ਸੀ। ਲੋਕ ਉਸ ਨੂੰ ਸ਼ੱਕਮੁਨੀ, ਮਹਾਮੁਨੀ, ਤਥਾਗਤ, ਮਹਾਤਮਾ ਅਤੇ ਬੁੱਧ ਆਦਿਕ ਨਾਵਾਂ ਨਾਲ ਸੰਬੋਧਨ ਕਰਦੇ। ਉਸ ਨੂੰ ਪਤਾ ਸੀ ਕਿ ਹੁਣ ਸੰਸਾਰ ਤੋਂ ਵਿਦਾ ਹੋਣ ਦਾ ਸਮਾਂ ਆ ਗਿਆ ਹੈ। ਉਹ ਰਾਜਗ੍ਰਹਿ ਦੀ ਥਾਂ ਕੁਸ਼ੀਨਗਰ ਜਾ ਕੇ ਸਰੀਰ ਤਿਆਗਣ ਦਾ ਇੱਛੁਕ ਸੀ, ਜਿਸ ਸ਼ਹਿਰ ਨੂੰ ਉਹ ਪਿਆਰ ਨਾਲ ਕੁਸੀਨਾਰ ਕਿਹਾ ਕਰਦਾ ਸੀ। ਇਸ ਸ਼ਹਿਰ ਨੂੰ ਉਹ ਕਿਉਂ ਪਿਆਰ ਕਰਦਾ ਸੀ ਤੇ ਉਸ ਨੇ ਉਥੇ ਸਰੀਰ ਤਿਆਗਣ ਦਾ ਕਿਉਂ ਫੈਸਲਾ ਕੀਤਾ, ਕਿਸੇ ਨੂੰ ਪਤਾ ਨਹੀਂ। ਉਸ ਨੇ ਆਨੰਦ ਨੂੰ ਬੁਲਾਇਆ ਤੇ ਕਿਹਾ- "ਕੁਸੀਨਾਰ ਜਾਣਾ ਹੈ ਆਨੰਦ। ਵੈਸ਼ਾਲੀ ਦੇ ਰਸਤੇ ਹੋ ਕੇ ਚੱਲਾਂਗੇ।" ਉਹ ਤੁਰੇ ਤੇ ਵੈਸ਼ਾਲੀ ਨਗਰ ਅੱਪੜ ਗਏ। ਬੁੱਧ ਕਮਜ਼ੋਰ ਹੋ ਗਿਆ ਸੀ। ਵੈਸ਼ਾਲੀ ਪੁੱਜ ਕੇ ਆਨੰਦ ਨੇ ਕੁਝ ਦਿਨ ਆਰਾਮ ਕਰਨ ਦੀ ਸਲਾਹ ਦਿੱਤੀ ਤਾਂ ਉਹ ਮੰਨ ਗਿਆ।

ਸਾਵੱਥੀ (ਸੰਸਕ੍ਰਿਤ ਸ਼੍ਰਾਵਸਤੀ) ਸ਼ਹਿਰ ਦੀ ਸੁੰਦਰੀ, ਨਰਤਕੀ ਤੇ ਗਾਇਕਾ ਅਮਰਪਾਲੀ, ਵੈਸ਼ਾਲੀ ਵਿਚ ਰਹਿ ਰਹੀ ਸੀ। ਇਥੇ ਉਸ ਦਾ ਬਹੁਤ ਵੱਡਾ ਬਾਗ ਸੀ ਜਿਸ ਵਿਚ ਆਲੀਸ਼ਾਨ ਹਵੇਲੀ ਸੀ ਤੇ ਹਵੇਲੀ ਵਿਚ ਬਹੁਤ ਸਾਰਾ ਧਨ। ਇਸ ਨਰਤਕੀ ਨੂੰ ਸੱਦਾ ਦੇਣ ਦੀ ਸਮੱਰਥਾ ਕੇਵਲ ਰਾਜਿਆਂ ਪਾਸ ਰਹਿ ਗਈ ਸੀ। ਲੋਕ ਉਸ ਦੇ ਨਾਚ ਅਤੇ ਗਾਉਣ ਨੂੰ ਪਸੰਦ ਕਰਦੇ ਪਰ ਇਹ ਕਿੱਤਾ ਸਤਿਕਾਰਯੋਗ ਨਹੀਂ ਸੀ, ਇਸ ਲਈ ਦੂਰ ਰਹਿੰਦੇ। ਉਹ ਬੁੱਧ ਪਾਸ ਆਈ।



ਮੱਥਾ ਟੇਕਿਆ ਅਤੇ ਬੇਨਤੀ ਕੀਤੀ ਕਿ ਬੁੱਧ ਆਪਣੇ ਭਿੱਖੂਆਂ ਸਮੇਤ ਉਸ ਦੀ ਹਵੇਲੀ ਆ ਕੇ ਭੋਜਨ ਛਕਣ। ਮਹਾਂਸ਼ਰੱਮਣ ਨੇ ਉਸ ਦੀ ਬੇਨਤੀ ਪ੍ਰਵਾਨ ਕੀਤੀ ਤਾਂ ਉਹ ਪ੍ਰਸੰਨਤਾ ਨਾਲ ਵਾਪਸ ਚਲੀ ਗਈ।

ਇਹ ਖਬਰ ਲਿੱਛਵੀ ਸਮਰਾਟ ਨੂੰ ਮਿਲੀ ਤਾਂ ਉਸ ਨੂੰ ਦੁੱਖ ਹੋਇਆ। ਧਨ ਦੇ ਕੇ ਜਿਸ ਕੁੜੀ ਨੂੰ ਕੋਈ ਵੀ ਨੱਚਣ ਲਈ ਬੁਲਾ ਸਕਦਾ ਹੈ, ਸਾਕਯਮੁਨੀ ਸਿਧਾਰਥ ਉਸ ਦੇ ਘਰ ਜਾਣਗੇ? ਸਾਧ ਸੰਤ ਉਸ ਪਾਸਿਉ ਦੀ ਨਹੀਂ ਲੰਘਦੇ। ਰਾਜੇ ਤੇ ਰਾਜ ਕੁਮਾਰ ਉਧਰ ਨਹੀਂ ਜਾਂਦੇ – ਦਿਲ ਕਰੇ ਤਾਂ ਉਸ ਨੂੰ ਆਪਣੇ ਪਾਸ ਸੱਦ ਲੈਂਦੇ ਹਨ। ਪਰ ਇਹ ਸਾਧੂ ਜਿਹੜਾ ਯੁਵਰਾਜ ਵੀ ਹੈ, ਅਮਰਪਾਲੀ ਦੀ ਹਵੇਲੀ ਜਾਏਗਾ? ਲਿੱਛਵੀ ਨੂੰ ਦੁੱਖ ਹੋਇਆ। ਉਸ ਨੇ ਫੈਸਲਾ ਕੀਤਾ ਕਿ ਉਹ ਬੁੱਧ ਨੂੰ ਉਥੇ ਨਹੀਂ ਜਾਣ ਦਏਗਾ, ਪਰ ਉਸ ਪਾਸ ਇਹ ਕਹਿਣ ਦੀ ਹਿੰਮਤ ਨਹੀਂ ਸੀ ਕਿ ਜਾਏ ਤੇ ਮਨਾਹੀ ਕਰ ਦਏ, ਪਰ ਉਹ ਰੋਕੇਗਾ। ਉਹ ਬੁੱਧ ਪਾਸ ਗਿਆ। ਚਰਨੀ ਹੱਥ ਲਾਏ। ਬੁੱਧ ਨੇ ਬੈਠਣ ਦਾ ਇਸ਼ਾਰਾ ਕੀਤਾ ਤਾਂ ਧਰਤੀ ਉਤੇ ਬੈਠ ਗਿਆ। ਥੋੜ੍ਹੀ ਦੇਰ ਬਾਅਦ ਕਹਿਣ ਲੱਗਾ, – "ਹੇ ਸਾਕਯਮੁਨੀ, ਮੇਰੀ ਇੱਛਾ ਹੈ ਆਪ ਨੂੰ ਪ੍ਰਸ਼ਾਦ ਛਕਾਵਾਂ ਸੰਘ ਸਮੇਤ। ਕੀ ਮਨਜ਼ੂਰ ਕਰੋਗੇ?" ਬੁੱਧ ਨੇ ਹਾਂ ਵਿਚ ਸਿਰ ਹਿਲਾਇਆ। ਸਿਧਾਰਥ ਨੇ ਫਿਰ ਪੁੱਛਿਆ, "ਕਿਸ ਦਿਨ?" ਲਿੱਛਵੀ ਨੇ ਉਹੀ ਦਿਨ ਕਿਹਾ ਜਿਹੜਾ ਅਮਰਪਾਲੀ ਲਈ ਨਿਸ਼ਚਿਤ ਹੋਇਆ ਸੀ।

ਬੁੱਧ ਨੇ ਕਿਹਾ – ਮਿੱਤਰ, ਇਸ ਦਿਨ ਅੰਬਾਪਾਲੀ ਦੀ ਹਵੇਲੀ ਜਾਵਾਂਗਾ। ਕੋਈ ਹੋਰ ਦਿਨ ਦੱਸੋ।

ਲਿੱਛਵੀ ਨੇ ਕਿਹਾ – ਤਾਂ ਅੱਜ ਅੰਬਾਪਾਲੀ ਵੱਡੀ ਹੈ, ਹੇ ਮਹਾਰਾਜ? ਅਸੀਂ ਸਭ ਉਸ ਤੋਂ ਛੋਟੇ ਰਹਿ ਗਏ ਹਾਂ?"

ਬੁੱਧ ਨੇ ਕਿਹਾ- ਅਮਰਪਾਲੀ ਵੱਡੀ ਨਹੀਂ ਹੈ। ਤੁਸੀਂ ਅਤੇ ਮੈਂ ਵੱਡੇ ਨਹੀਂ ਹਾਂ। ਧਰਮ ਵੱਡਾ ਹੈ। ਇਕਰਾਰ, ਧਰਮ ਦੀ ਜੜ੍ਹ ਹੈ। ਮੈਂ ਉਥੇ ਇਕਰਾਰ ਅਨੁਸਾਰ ਜਾਵਾਂਗਾ। ਤੁਸੀਂ ਵੀ ਮੇਰੇ ਨਾਲ ਚੱਲਣਾ ਸੰਘ ਚੱਲੇਗਾ।"

ਲਿੱਛਵੀ ਅਮਰਪਾਲੀ ਪਾਸ ਗਿਆ ਤੇ ਕਹਿਣ ਲੱਗਾ – ਅਮਰਪਾਲੀ ਜੇ ਤੂੰ ਬੁੱਧ ਨੂੰ ਭੋਜਨ ਛਕਾਣ ਦਾ ਸੱਦਾ ਵਾਪਸ ਲੈ ਲਵੇਂ ਤਾਂ ਮੈਂ ਮਹਿਲ ਵਿਚ ਇਹ ਸੇਵਾ ਕਰ ਸਕਦਾ ਹਾਂ ਤੇ ਇਸ ਬਦਲੇ ਤੈਨੂੰ ਇਕ ਲੱਖ ਰੁਪਏ ਦੇਣ ਲਈ ਤਿਆਰ ਹਾਂ।

ਅਮਰਪਾਲੀ ਨੇ ਕਿਹਾ – ਲੱਖ ਰੁਪਏ ਤਾਂ ਕੀ ਲੱਖ ਦੇਸ਼ ਵੀ ਉਸ ਖਾਣੇ ਬਦਲੇ ਨਹੀਂ ਲਵਾਂਗੀ ਮਹਾਰਾਜ। ਉਹ ਇਥੇ ਮੇਰੇ ਘਰ ਆਉਣਗੇ। ਉਹ ਅਮੁੱਲ ਸੁਗਾਤ ਹਨ।

ਸਭ ਅਮਰਪਾਲੀ ਦੀ ਹਵੇਲੀ ਲੰਗਰ ਛਕਣ ਗਏ। ਵਾਪਸ ਆਉਣ ਲੱਗੇ ਤਾਂ ਅਮਰਪਾਲੀ ਨੇ ਹੱਥ ਜੋੜ ਕੇ ਕਿਹਾ – "ਮੇਰੀ ਇਕ ਪ੍ਰਾਰਥਨਾ ਹੈ

ਸੁਆਮੀ। ਮੋੜਨੀ ਨਾਂਹ। ਘਣਾ ਫੈਲਿਆ ਇਹ ਵਿਸ਼ਾਲ ਬਾਗ ਮੈਂ ਆਪ ਦੇ ਚਰਨਾ ਵਿਚ ਭੇਟ ਕਰਦੀ ਹਾਂ। ਮੇਰਾ ਹੋਰ ਟਿਕਾਣਾ ਨਹੀਂ ਹੈ। ਜਿੰਨਾ ਚਿਰ ਸਾਹ ਹਨ ਇਥੇ ਕੋਠੀ ਵਿਚ ਰਹਿਣ ਦੀ ਆਗਿਆ ਦੇ ਦਿਉ। ਮੇਰੇ ਪਿਛੋਂ ਕੋਠੀ, ਸਮਾਨ, ਧਨ, ਇਹ ਆਪਦਾ ਹੋਵੇ।" ਬੁੱਧ ਨੇ ਉਸ ਦੀ ਬੇਨਤੀ ਮੰਨੀ ਤੇ ਬਾਗ ਸੰਘ ਨੂੰ ਦੇ ਦਿੱਤਾ।

ਹੌਲੀ-ਹੌਲੀ ਤੁਰਦੇ ਗਏ ਤਾਂ ਵੈਸ਼ਾਲੀ ਨਗਰ ਦੀ ਹੱਦ ਪਾਰ ਕਰ ਗਏ। ਬੁੱਧ ਰੁਕਿਆ। ਮੁੜ ਕੇ ਵੈਸ਼ਾਲੀ ਨਗਰ ਵੱਲ ਦੇਖਣ ਲੱਗਾ। ਆਨੰਦ ਨੇ ਕਿਹਾ - ਪੰਧ ਮੁਕਾਨਾ ਹੈ ਮਹਾਰਾਜ ਸਿਧਾਰਥ। ਚੱਲੀਏ? ਬੁੱਧ ਨੇ ਕਿਹਾ - "ਭਲੇ ਲੋਕਾਂ ਦਾ ਸ਼ਹਿਰ ਵੈਸ਼ਾਲੀ। ਸੁੰਦਰ ਬਾਗਾਂ ਦਾ ਸ਼ਹਿਰ। ਮੇਰੀ ਧੀ ਅੰਬਾਪਾਲੀ ਦਾ ਨਗਰ। ਮੈਂ ਇਸ ਨਗਰ ਨੂੰ ਮੁੜ ਕੇ ਕਦੀ ਨਹੀਂ ਦੇਖ ਸਕਾਂਗਾ ਅੱਜ ਤੋਂ ਬਾਅਦ। ਥੋੜੀ ਕੁ ਦੇਰ ਹੋਰ ਦੇਖਣ ਦੀ ਆਗਿਆ ਦੇ ਦੇਵੇਂਗਾ ਆਨੰਦ?"

ਆਨੰਦ ਦੀਆਂ ਛਲਕਦੀਆਂ ਅੱਖਾਂ ਵੱਲ ਧਿਆਨ ਦੇਣ ਦੀ ਥਾਂ ਬੁੱਧ ਨੇ ਵੈਸ਼ਾਲੀ ਨੂੰ ਸੁਖੀ ਵਸਣ ਦੀਆਂ ਅਸੀਸਾਂ ਦਿੱਤੀਆਂ ਤੇ ਫਿਰ ਰਸਤਾ ਫੜਿਆ। ਕੁਸੀਨਾਰ ਦੇ ਰਾਹ ਪੈ ਗਏ ਤਾਂ ਰਸਤੇ ਵਿਚ ਪਾਵਾ ਨਾਂ ਦਾ ਪਿੰਡ ਆਇਆ ਜਿਥੇ ਚੁੰਡ ਨਾਂ ਦੇ ਉਪਾਸ਼ਕ ਇਕ ਲੁਹਾਰ ਨੇ ਖਾਣਾ ਖਾਣ ਦੀ ਬੇਨਤੀ ਕੀਤੀ। ਬੁੱਧ ਦੀ ਖਾਣਾ ਖਾਣ ਦੀ ਇੱਛਾ ਨਹੀਂ ਸੀ। ਸਰੀਰ ਵੀ ਠੀਕ ਨਹੀਂ ਸੀ ਪਰ ਚੁੰਡ ਮੁੜ-ਮੁੜ ਪ੍ਰਾਰਥਨਾ ਕਰਨ ਲੱਗਾ ਕਿ ਸੰਘ ਦੇ ਚਰਨ ਘਰ ਵਿਚ ਅਵੱਸ਼ ਪੁਆਉਣੇ ਹਨ। ਸਾਰੇ ਭਿੱਖੂ ਆਉਣ। ਲੋੜ ਅਨੁਸਾਰ ਸਭ ਨੇ ਖਾਣਾ ਖਾਧਾ। ਬੁੱਧ ਨੇ ਥੋੜ੍ਹਾ ਖਾਧਾ। ਖਾਣਾ ਖਾਣ ਪਿਛੋਂ ਉਸ ਦੇ ਪੇਟ ਵਿਚ ਤਿੱਖਾ ਦਰਦ ਉਠਿਆ। ਖੂਨ ਦੇ ਦਸਤ ਸ਼ੁਰੂ ਹੋ ਗਏ। ਸਭ ਨੇ ਰਲ ਮਿਲ ਕੇ ਸੇਵਾ ਸੰਭਾਲ ਕੀਤੀ। ਦੇਰ ਬਾਅਦ ਮਹਾਤਮਾ ਦਾ ਦਰਦ ਰੁਕਿਆ ਤਾਂ ਉਸ ਨੇ ਕਿਹਾ - ਚੱਲੀਏ? ਆਨੰਦ ਦਾ ਮਨ ਕੁੱਝ ਦਿਨ ਰੁਕਣ ਦਾ ਸੀ ਕਿਉਂਕਿ ਜਾਣ ਵਾਲੀ ਹਾਲਤ ਨਹੀਂ ਸੀ। ਪਰ ਉਹ ਚੁੱਪ ਕਰਕੇ ਤੁਰ ਪਿਆ। ਨਾਲ ਹੋਰ ਕੌਣ-ਕੌਣ ਸਨ ਪਤਾ ਨਹੀਂ।

ਦੁਪਹਿਰ ਵੇਲੇ ਉਹ ਹਿਰਣਾਵਤੀ ਨਦੀ ਕਿਨਾਰੇ ਪੁੱਜੇ। ਬੁੱਧ ਥੱਕ ਗਿਆ ਸੀ। ਲੇਟ ਗਿਆ। ਆਨੰਦ ਨੇ ਉਸ ਦਾ ਸਿਰ ਆਪਣੀ ਗੋਦੀ ਵਿਚ ਰੱਖ ਲਿਆ। ਬੁੱਧ ਨੇ ਕਿਹਾ "ਭੁੱਲੀਂ ਨਾ ਆਨੰਦ। ਇਕ ਕੰਮ ਕਰਨਾ ਹੈ। ਇਧਰੋਂ ਕੁਸੀਨਾਰ ਵਲੋਂ ਜਦੋਂ ਵਿਹਲਾ ਹੋਵੇਂ ਤਾਂ ਵੈਸ਼ਾਲੀ ਨਗਰ ਜਾਈਂ। ਸ਼ਹਿਰ ਤੇਰੇ ਦਰਸ਼ਨਾ ਨੂੰ ਉਮਡ ਪਵੇਗਾ। ਲੋਕ ਤੇਰੇ ਤੋਂ ਜਾਣਨਾ ਚਾਹੁਣਗੇ ਕਿ ਗੌਤਮ ਭਿੱਖੂ ਕੀ-ਕੀ ਕਹਿਕੇ ਗਿਆ ਹੈ ਜਾਂਦਾ ਹੋਇਆ। ਪਰ ਤੂੰ ਚੁੰਡ ਲੁਹਾਰ ਦੇ ਘਰ ਜਾਈਂ। ਉਸ ਨੂੰ ਧਰਵਾਸ ਦੇਈਂ। ਉਸ ਨੂੰ ਕਹੀਂ ਡੋਲੇ ਨਾਹ। ਉਸ ਨੂੰ ਕਹੀਂ ਕਿ ਤਥਾਗਤ ਤੈਨੂੰ ਰਸਤੇ-ਰਸਤੇ ਅਸੀਸਾਂ ਦਿੰਦਾ ਗਿਆ ਸੀ। ਭਿੱਖੂਆਂ ਨੂੰ ਕਹਿਣਾ ਸ਼ੱਕ ਨਾ ਕਰਨ। ਚੁੰਡ ਸਾਡਾ ਮਿੱਤਰ ਹੈ। ਉਹ ਸਤਿਕਾਰਯੋਗ ਉਪਾਸ਼ਕ ਹੈ। ਦੋ ਖਾਣੇ ਅਮਰ ਰਹਿਣਗੇ ਹਮੇਸ਼ਾਂ। ਜੋ ਭੋਜਨ ਸੁਜਾਤਾ ਧੀ ਲੈ ਕੇ ਆਈ ਸੀ, ਜਿਸ ਪਿੱਛੋਂ ਤਥਾਗਤ ਨੂੰ ਗਿਆਨ ਹੋਇਆ ਸੀ - ਉਹ ਖਾਣਾ ਅਤਿਅੰਤ ਪਵਿੱਤਰ ਸੀ। ਫਿਰ ਉਹ ਭੋਜਨ ਜਿਸ ਨੂੰ ਗ੍ਰਹਿਣ ਕਰਨ ਤੋਂ ਬਾਅਦ ਤਥਾਗਤ ਵਿਦਾ ਹੋਵੇਗਾ ਸਦਾ ਲਈ। ਇਨ੍ਹਾਂ ਦੋ ਖਾਣਿਆਂ ਨੂੰ ਜੋ ਸਤਿਕਾਰ ਪ੍ਰਾਪਤ ਹੈ ਉਹ ਕਿਸੇ ਧਨ, ਜਾਇਦਾਦ ਜਾਂ ਸ਼ਕਤੀ ਵਿਚ ਨਹੀਂ। ਸੁਜਾਤਾ ਅਤੇ ਚੁੰਡ ਨੂੰ ਅਨੰਤ ਸੁਖ ਮਿਲੇਗਾ।" ਉਹ ਫਿਰ ਤੁਰ ਪਏ। ਤੁਰਦੇ ਤੁਰਦੇ ਸ਼ਾਮ ਤੋਂ ਪਹਿਲੋਂ ਕੁਸੀਨਾਰ ਦਿਖਾਈ ਦੇਣ ਲੱਗ ਪਿਆ। ਬੁੱਧ ਨੇ ਕਿਹਾ - ਕੁਸ਼ੀਨਾਰ ਆ ਗਿਆ ਹੈ ਆਨੰਦ। ਇਥੇ ਸਾਹਮਣੇ ਸਾਲ਼ ਦੇ ਰੁੱਖਾਂ ਦਾ ਜਿਹੜਾ ਝੁੰਡ ਹੈ, ਇਥੇ ਟਿਕਾਣਾ ਕਰਾਂਗੇ। ਹੋਰ ਅੱਗੇ ਨਹੀਂ ਜਾਣਾ। ਚਾਰੇ ਪਾਸੇ ਸ਼ਾਂਤੀ ਸੀ। ਬੁੱਧ ਨੇ ਕਿਹਾ - ਚਟਾਈ ਵਿਛਾ ਦੇਹ ਤੇ ਸਿਰ, ਉੱਤਰ ਵੱਲ ਰੱਖੀਂ। ਆਨੰਦ ਨੇ ਹਲਕੇ ਘਾਹਫੂਸ ਦੀ ਬਣੀ ਨਿੱਕੀ ਚਟਾਈ ਧਰਤੀ ਤੇ ਵਿਛਾ ਦਿੱਤੀ। ਬੁੱਧ ਉਸ ਉਪਰ ਲੇਟ ਗਿਆ। ਨਗਰ ਵਾਸੀਆਂ ਨੂੰ ਤੇ ਭਿੱਖੂਆਂ ਨੂੰ ਇਕ ਦੂਜੇ ਤੋਂ ਪਤਾ ਲਗਦਾ ਗਿਆ ਕਿ ਤਥਾਗਤ ਕੁਸੀਨਗਰ ਦੀ ਜੂਹ ਵਿਚ ਆ ਗਿਆ ਹੈ। ਇਹ ਵੀ ਪਤਾ ਲਗਦਾ ਗਿਆ ਕਿ ਉਸ ਦੀ ਤਬੀਅਤ ਠੀਕ ਨਹੀਂ। ਆਨੰਦ ਨੇ ਕਹਿ ਦਿੱਤਾ ਸੀ ਕਿ ਸਭ ਦੂਰੋਂ ਦਰਸ਼ਨ ਕਰੋ। ਹਰ ਪਾਸਿਓਂ ਲੋਕ ਆ-ਆ ਕੇ ਬੈਠੀ ਜਾ ਰਹੇ ਸਨ। ਸਭ ਖਾਮੋਸ਼ ਸਨ।

ਇਕ ਸ਼ਰਧਾਲੂ ਤਥਾਗਤ ਦੇ ਦਰਸ਼ਨ ਕਰਨ ਆਇਆ। ਉਹ ਬੁੱਧ ਦੇ ਚਰਨੀ ਹੱਥ ਲਾਉਣ ਦਾ ਇੱਛੁਕ ਸੀ। ਆਨੰਦ ਨੇ ਰੋਕ ਦਿੱਤਾ। ਉਸ ਨੇ ਮਿੰਨਤ ਕਰਨੀ ਸ਼ੁਰੂ ਕਰ ਦਿੱਤੀ ਜੋ ਬੁੱਧ ਨੇ ਸੁਣ ਲਈ। ਬੁੱਧ ਨੇ ਹੌਲੀ ਦੇ ਕੇ ਕਿਹਾ - ਆਉਣ ਦੇਹ ਆਨੰਦ। ਉਹ ਅੱਗੇ ਵਧਿਆ। ਪ੍ਰਣਾਮ ਕਰਕੇ ਕਿਹਾ - ਜੀ ਮੈਂ ਸੁਭੱਦਰ ਬ੍ਰਾਹਮਣ ਹਾਂ। ਹੇ ਮੁਨੀ, ਕਿਰਪਾ ਕਰਕੇ ਦੱਸ ਦਿਉਗੇ ਕਿ ਅਸੀਂ ਕਿਥੋਂ ਆਏ, ਕਿਉਂ ਆਏ ਤੇ ਕਿਥੇ ਜਾਵਾਂਗੇ? ਆਨੰਦ ਦੀ ਇੱਛਾ ਨਹੀਂ ਸੀ ਕਿ ਇਸ ਸਮੇਂ ਪ੍ਰਸ਼ਨ ਪੁੱਛੇ ਜਾਣ। ਬੁੱਧ ਨੇ ਕਿਹਾ- ਇਨ੍ਹਾਂ ਸਭ ਪ੍ਰਸ਼ਨਾਂ ਦੇ ਉਤਰ ਹਨ ਮੇਰੇ ਪਾਸ ਸੁਭੱਦਰ। ਜੇ ਮੈਂ ਪਰਗਟ ਕਰ ਦਿਆਂ ਤਦ ਵੀ ਸੰਸਾਰ ਵਿਚ ਦੁੱਖ ਰਹਿਣਗੇ। ਮੇਰਾ ਸਰੋਕਾਰ ਦੁੱਖ ਨਾਲ ਹੈ, ਉਸੇ ਦਾ ਸ਼ਿਕਾਰ ਕਰਨਾ ਚਾਹਿਆ। ਹੋਰ ਕੋਈ ਇੱਛਾ ਬਾਕੀ ਨਹੀਂ। ਦਾਰਸ਼ਨਿਕ ਕਰਦੇ ਰਹਿਣਗੇ ਇਹ ਗੱਲਾਂ। ਤੁਹਾਨੂੰ ਸਮੁੰਦਰ ਵੱਡਾ ਲੱਗਦਾ ਹੈ। ਮੈਨੂੰ ਲਗਦਾ ਹੈ ਕਿ ਪਸ਼ੂ-ਪੰਛੀਆਂ ਅਤੇ ਮਨੁੱਖਾਂ ਨੇ ਅੱਜ ਤਕ ਜਿੰਨੇ ਹੰਝੂ ਵਹਾਏ ਹਨ, ਉਹ ਸਮੁੰਦਰ ਤੋਂ ਵਧੀਕ ਹਨ। ਦੁੱਖਾਂ ਦੀ ਸਮਾਪਤੀ ਕਰਨ ਲਈ ਤਥਾਗਤ ਧਰਤੀ ਉਤੇ ਆਇਆ।

ਬੁੱਧ ਨੇ ਆਨੰਦ ਵੱਲ ਨਿਗਾਹ ਮੋੜੀ। ਆਨੰਦ ਨੇ ਕਿਹਾ - ਸੁਆਮੀ ਕੁੱਝ ਹੋਰ ਦੱਸੋ ਸਾਨੂੰ।

ਬੁੱਧ ਨੇ ਆਲੇ ਦੁਆਲੇ ਬੈਠੇ ਭਿੱਖੂਆਂ ਨੂੰ ਕਿਹਾ "ਮਿਤਰੋ, ਜਦੋਂ ਜੁਆਨੀ

ਵਿਚ ਮੈਂ ਸੋਚ ਰਿਹਾ ਸਾਂ ਕਿ ਮਹਿਲ ਤਿਆਗ ਕੇ ਸੰਨਿਆਸ ਲਵਾਂ ਕਿ ਨਾ, ਮਾਰ ਦੇਵਤਾ ਪ੍ਰਗਟ ਹੋਇਆ (ਬੋਧ ਸਾਹਿਤ ਵਿਚ ਯਮਰਾਜ ਨੂੰ ਮਾਰ ਕਿਹਾ ਜਾਂਦਾ ਹੈ) ਤੇ ਕਹਿਣ ਲੱਗਾ– "ਹੇ ਗੌਤਮ, ਤੂੰ ਤੀਖਣ ਬੁੱਧ ਅਤੇ ਆਤਮ ਵਿਸ਼ਵਾਸੀ ਜੁਆਨ ਹੈਂ। ਮੇਰੀਆਂ ਗੱਲਾਂ ਮੰਨੀ ਜਾਵੇਂ ਤੇ ਸੰਨਿਆਸੀ ਨਾ ਬਣੇ ਤਾਂ ਤੂੰ ਸੱਤ ਦੇਸਾਂ ਦਾ ਛਤਰਪਤੀ ਮਹਾਰਾਜਾ ਬਣੇ।"

ਮੈਂ ਮਾਰ ਦੀ ਗੱਲ ਸੁਣ ਕੇ ਦੁਚਿੱਤੀ ਛੱਡ ਦਿੱਤੀ ਤੇ ਤੁਰੰਤ ਸੰਨਿਆਸ ਲੈਣ ਦਾ ਫੈਸਲਾ ਕਰਕੇ ਜੰਗਲ ਦਾ ਰਸਤਾ ਫੜਿਆ। ਜੰਗਲ ਵਿਚ ਵਰ੍ਹਿਆਂ ਬੱਧੀ ਏਨਾ ਤਪ ਕੀਤਾ ਕਿ ਮਰਨ ਕਿਨਾਰੇ ਪੁੱਜ ਗਿਆ। ਤਦ ਮਾਰ ਫਿਰ ਪਰਗਟ ਹੋਇਆ ਤੇ ਕਹਿਣ ਲੱਗਾ– "ਹੇ ਮੁਨੀ ਤੁਹਾਡੀ ਸਖਤ ਘਾਲਣਾ ਸਫਲ ਹੋਈ। ਚਲੋ ਹੁਣ ਧਰਤੀ ਛੱਡੋ। ਸਤ ਸਵਰਗ ਤੁਹਾਨੂੰ ਉਡੀਕ ਰਹੇ ਹਨ– ਰਾਜ ਕਰੋ।"

ਮੈਂ ਮਾਰ ਨੂੰ ਕਿਹਾ– ਜੇ ਇਹ ਗੱਲ ਹੈ ਤਾਂ ਮੈਂ ਮਰਾਂਗਾ ਨਹੀਂ। ਮੈਂ ਜੀਵਾਂਗਾ। ਧਰਤੀ ਉਤੇ ਰਹਾਂਗਾ– ਜਦੋਂ ਤੀਕ ਸਭ ਜੀਆਂ ਜੰਤਾਂ ਦਾ ਕਲਿਆਣ ਨਹੀਂ ਹੁੰਦਾ ਮੈਂ ਇੱਥੇ ਰਹਾਂਗਾ। ਤਦ ਮੈਂ ਸੁਜਾਤਾ ਪੁੱਤਰੀ ਦੀ ਲਿਆਂਦੀ ਖੀਰ ਖਾਧੀ ਤੇ ਸਾਹਾਂ ਦੀ ਟੁੱਟਦੀ ਜਾਂਦੀ ਸੰਗਲੀ ਦੁਬਾਰਾ ਆਪਣੇ ਹੱਥ ਵਿਚ ਫੜ ਲਈ। ਸੱਤ ਸਵਰਗਾਂ ਦੇ ਲਾਲਚ ਸਦਕਾ ਮੈਂ ਸਰੀਰ ਨਹੀਂ ਤਿਆਗਿਆ।

ਹੁਣ, ਹੁਣ ਫਿਰ ਮਾਰ ਆਇਆ ਹੈ। ਇਹ ਦੇਵ ਹੁਣ ਕਹਿ ਰਿਹਾ ਹੈ "ਗੌਤਮ ਮੁਨੀ, ਸਰੀਰ ਨਾਸ਼ਵਾਨ ਹੈ। ਇਸ ਦੇ ਕਣ ਖੰਡਿਤ ਹੋਣਗੇ। ਤੁਹਾਨੂੰ ਸਰੀਰ ਤਿਆਗ ਦੇਣਾ ਚਾਹੀਦਾ ਹੈ ਹੇ ਸਾਕਯਮੁਨੀ।"

ਹੁਣ ਮੈਂ ਇਸ ਦੀ ਗੱਲ ਮੰਨਾਗਾ। ਹੁਣ ਇਸ ਨੇ ਨਾ ਸੱਤ ਦੇਸਾਂ ਦਾ ਲਾਲਚ ਦਿੱਤਾ ਹੈ ਨਾ ਸੱਤ ਸੁਰਗਾਂ ਦਾ। ਹੁਣ ਇਸ ਨੇ ਅਟੱਲ ਸੱਚ ਬੋਲਿਆ ਹੈ। ਸੱਚ ਸੱਚ ਹੈ– ਭਾਵੇਂ ਦੁਸ਼ਮਣ ਨੇ ਬੋਲਿਆ ਹੋਵੇ। ਹੇ ਮਿੱਤਰੋ ਹੁਣ ਮਾਰ ਦਾ ਕਿਹਾ ਮੰਨੀਏ। ਹੁਣ ਮੈਨੂੰ ਇਥੋਂ ਚਲੇ ਜਾਣਾ ਚਾਹੀਦਾ ਹੈ।

ਆਨੰਦ ਦੀਆਂ ਅੱਖਾਂ ਵਿਚ ਹੰਝੂ ਭਰ ਗਏ– ਉਸ ਨੇ ਸਾਥੀ ਭਿੱਖੂਆਂ ਨੂੰ ਹੌਲੀ ਦੇ ਕੇ ਕਿਹਾ– ਮੈਂ ਤਾਂ ਅਜੇ ਸਿੱਖਣਾ ਸ਼ੁਰੂ ਕੀਤਾ ਸੀ ਥੋੜਾ ਥੋੜਾ– ਅਜੇ ਸੰਪੂਰਨਤਾ ਬੇਅੰਤ ਦੂਰ ਹੈ ਤੇ ਸਾਡਾ ਸੁਆਮੀ ਜਾ ਰਿਹਾ ਹੈ ਸਾਡੇ ਪਾਸੋਂ– ਸਾਡਾ ਦਿਆਲੂ ਮੁਨੀ।

ਬੁੱਧ ਨੇ ਕਿਹਾ– ਆਨੰਦ! ਇਧਰ ਸਾਹਮਣੇ ਆ। ਉਦਾਸ ਕਿਉਂ ਹੈਂ? ਆਨੰਦ ਨੇ ਕਿਹਾ– "ਸੁਆਮੀ ਅਗਿਆਨਤਾ ਦਾ ਅੰਧਕਾਰ ਚੁਫੇਰੇ ਪਸਰਿਆ ਹੋਇਆ ਹੈ। ਨਾਸ਼ਵਾਨ ਸੰਸਾਰ ਦੇ ਪ੍ਰਾਣੀਆਂ ਨੂੰ ਚਾਨਣ ਦੀ ਅਜੇ ਹੋਰ ਲੋੜ ਹੈ। ਤਥਾਗਤ ਭਿਆਨਕ ਤੂਫਾਨ ਵਿਚ ਸਾਡੇ ਲਈ ਦੀਪਕ ਬਣਿਆ ਤੇ ਇਹ ਦੀਵਾ ਹੁਣ ਬੁਝਣ ਲੱਗਾ ਹੈ।

ਬੁੱਧ ਨੇ ਕਿਹਾ– ਬੱਸ ਆਨੰਦ ਬੱਸ। ਦਿਲ ਨੂੰ ਡੁਲਾ ਨਾ। ਤੈਨੂੰ ਵੀ,



ਸਭਨਾ ਨੂੰ ਵੀ ਪਤਾ ਹੈ ਆਪਾਂ ਹੁਣ ਵਿਛੜਾਂਗੇ। ਮੈਂ ਦੱਸਦਾ ਤਾਂ ਰਿਹਾ ਹਾਂ ਕਿ ਸਭ ਤੋਂ ਪਿਆਰੀਆਂ ਵਸਤਾਂ– ਸਭ ਤੋਂ ਪਿਆਰੇ ਮਿੱਤਰ, ਵਿਛੜਨਗੇ। ਮੂਰਖ ਕਹਿੰਦਾ ਹੈ– "ਇਹ ਮੈਂ ਹਾਂ– ਮੈਂ ਹਾਂ ਇਥੇ।" ਸਿਆਣਾ ਆਦਮੀ ਇਧਰ ਉਧਰ ਦੇਖਦਾ ਹੈ। ਨਾ ਕਿਧਰੇ ਉਸ ਨੂੰ ਮੈਂ ਦਿਸਦੀ ਹੈ– ਨਾ ਮੈਂ ਦਾ ਟਿਕਾਣਾ। ਤਾਂ ਆਨੰਦ ਇਹ ਸਰੀਰ ਕਿਉਂ ਸੰਭਾਲ ਕੇ ਰੱਖੀਏ ਜਦੋਂ ਕਿ ਬੇਅੰਤ ਸ਼ਾਨਦਾਰ ਸਰੀਰ, ਪੰਥ, ਉਹ ਪੰਥ ਜਿਸ ਵਿਚ ਧਰਮ ਸਮਾ ਗਿਆ ਹੈ, ਹਮੇਸ਼ ਰਹੇਗਾ। ਧਰਮ–ਕਾਇਆ ਥਿਰ ਰਹੇਗੀ। ਵਿਸ਼ਵਾਸ ਰੱਖੋ। ਮੈਂ ਸੰਤੁਸ਼ਟ ਹਾਂ। ਜੋ ਕੰਮ ਮੇਰੇ ਜਿੰਮੇ ਲੱਗਾ ਸੀ ਉਹ ਮੈਂ ਕਰ ਚੱਲਿਆ ਹਾਂ। ਇਸੇ ਦੀ ਲੋੜ ਸੀ। ਸੰਸਾਰ ਵਿਚ ਪੈਦਾ ਹੋਣ ਵਾਲਾ ਮੈਂ ਪਹਿਲਾ ਬੁੱਧ ਨਹੀਂ ਹਾਂ। ਨਾ ਮੈਂ ਆਖਰੀ ਬੁੱਧ ਹਾਂ। ਸੱਚ ਪਰਗਟ ਕਰਨ ਲਈ ਮੈਂ ਤੁਹਾਡੇ ਵਿਚ ਆ ਉਤਰਿਆ ਸਾਂ। ਗੌਤਮ ਨਹੀਂ ਰਹੇਗਾ। ਬੁੱਧ ਹਮੇਸ਼ ਰਹੇਗਾ ਕਿਉਂਕਿ ਸੱਚ ਦਾ ਨਾਮ ਬੁੱਧ ਹੈ ਤੇ ਸੱਚ ਕਦੇ ਨਹੀਂ ਮਰਦਾ। ਜਿਹੜਾ ਸੱਚੇ ਮਾਰਗ ਤੇ ਤੁਰੇਗਾ ਉਹ ਮੇਰਾ ਵਿਦਿਆਰਥੀ ਹੋਵੇਗਾ– ਮੈਂ ਉਸ ਨੂੰ ਪੜ੍ਹਾਵਾਂਗਾ। ਮੈਂ, ਜਿਹੜਾ ਕਿ ਬੁੱਧ ਹਾਂ, ਹਮੇਸ਼ਾ ਤੁਹਾਡੇ ਅੰਗ ਸੰਗ ਰਹਾਂਗਾ।

ਆਨੰਦ ਨੇ ਕਿਹਾ– ਸਾਨੂੰ ਆਖਰੀ ਵਕਤ ਕੁਝ ਹੋਰ ਵੀ ਦੱਸੋ ਮਹਾਰਾਜ।

ਬੁੱਧ ਨੇ ਹੌਲੀ–ਹੌਲੀ ਕਿਹਾ– ਆਨੰਦ, ਸਾਰੀ ਉਮਰ ਜੋ ਵੀ ਦੱਸਿਆ, ਇਕ ਨੂੰ ਜਾਂ ਅਨੇਕ ਨੂੰ, ਆਪਣੇ ਦੋਵੇਂ ਹੱਥ ਫੈਲਾਅ ਕੇ ਦੱਸਿਆ। ਇਸ ਸਾਧ ਨੇ ਕਦੀ ਮੁੱਠੀ ਬੰਦ ਕੀਤੀ ਹੀ ਨਹੀਂ। ਜੋ ਮਿਲਿਆ ਸੋ ਵੰਡ ਦਿੱਤਾ। ਕੋਈ ਭੇਦ ਨਹੀਂ ਹੈ ਇਸ ਵਕਤ ਮੇਰੇ ਕੋਲ। ਕੋਈ ਚੀਜ਼ ਗੁਪ ਤ ਨਹੀਂ ਰੱਖੀ ਮੈਂ ਕਦੀ।

ਆਨੰਦ ਨੇ ਪੱਛਿਆ– ਤੁਹਾਡੇ ਬਗੈਰ ਕੀ ਕਰਾਂਗੇ ਸੁਆਮੀ ਅਸੀਂ?

ਬੁੱਧ ਨੇ ਕਿਹਾ– ਉਨ੍ਹਾਂ ਮਿਸ਼ਰਿਤ ਕਣਾਂ ਦਾ ਮੇਰਾ ਸਰੀਰ ਬਣਿਆ ਹੋਇਆ ਹੈ ਜਿਹੜਿਆਂ ਕਣਾਂ ਦਾ ਤੁਹਾਡਾ ਸਭਦਾ ਸਰੀਰ ਹੈ। ਇਹ ਵਿਸ਼ੇਸ਼ ਨਹੀਂ ਹੈ। ਇਹ ਕਣ ਅਵੱਸ਼ ਖੰਡਿਤ ਹੋਣਗੇ। ਹੌਂਸਲਾ ਨਹੀਂ ਹਾਰਨਾ।

ਆਨੰਦ ਨੇ ਫਿਰ ਪੁਛਿਆ– ਹੇ ਸਾਕੱਯ ਮੁਨੀ, ਤੁਹਾਡੇ ਪਿਛੋਂ ਕੌਣ ਸਾਡੀ ਅਗਵਾਈ ਕਰੇਗਾ? ਬੁੱਧ ਨੇ ਕਿਹਾ– ਧਰਮ। ਧਰਮ ਤੁਹਾਡਾ ਰਥਵਾਨ ਬਣੇ। ਆਪਣੇ ਅੰਧਕਾਰਮਈ ਰਾਹਾਂ ਵਿਚ ਆਪਣੇ ਦੀਪਕ ਆਪ ਬਣਨਾ। ਆਪਣੇ ਨੱਕ ਵਿਚ ਨੱਥ ਅਵੱਸ਼ ਪਾਉਣੀ ਪਰ ਰੱਸੀ ਆਪਣੇ ਹੱਥ ਵਿਚ ਪਕੜ ਕੇ ਰੱਖਣੀ। ਘੋੜੇ ਦਾ ਲਗਾਮ ਤੇ ਕਿਸ਼ਤੀ ਦਾ ਚੱਪੂ ਆਪ ਫੜਨਾ। ਕਦੀ ਲੱਗੇ ਕਿ ਤੁਸੀਂ ਨਿਰਬਲ ਹੋ, ਕਦੀ ਕਿਸੇ ਦੀ ਸ਼ਰਣ ਵਿਚ ਜਾਣ ਦਾ ਮਨ ਕਰੇ ਤਾਂ ਸ਼ਰਣ ਵਿਚ ਚਲੇ ਜਾਣਾ ਪਰ ਬਿਗਾਨੇ ਦੀ ਸ਼ਰਣ ਵਿਚ ਨਹੀਂ। ਆਪਣੇ ਸ਼ਰਣਦਾਤੇ ਆਪ ਬਣਨਾ।

ਉਹ ਰੁਕਿਆ। ਫਿਰ ਕਹਿਣ ਲੱਗਾ– ਜਿਹੜੇ ਭਿੱਖੂ ਮੇਰੇ ਨਾਲ ਰਹੇ ਉਨ੍ਹ

ਨੂੰ ਅੱਜ ਵਰ ਵੀ ਦੇਣਾ ਹੈ ਸਰਾਪ ਵੀ। ਵਰ ਇਹ ਕਿ ਮੇਰੇ ਸਾਥੀ ਭਿੱਖੂ ਜੋ ਕਰਨ, ਜੋ ਕਹਿਣ, ਸੰਘ ਉਸ ਦੀ ਨੁਕਤਾਚੀਨੀ ਨਾ ਕਰੇ। ਇਹ ਉਨ੍ਹਾਂ ਨੂੰ ਵਰ ਹੈ। ਪਰ ਜੋ ਉਹ ਕਹਿਣ ਜਾਂ ਜੋ ਉਹ ਕਰਨ, ਉਹ ਮੰਨਣਯੋਗ ਜਾਂ ਕਰਨਯੋਗ ਨਹੀਂ ਹੋਵੇਗਾ। ਕਰਨਾ ਉਹ ਹੈ ਜੋ ਸੰਘ (ਸੰਗਤ) ਕਹੇ। ਸੰਘ ਦੇ ਫੈਸਲੇ ਸਰਬੋਤਮ ਹੋਣਗੇ।

ਸਾਕਯਮੁਨੀ ਕੁਝ ਦੇਰ ਚੁੱਪ ਰਿਹਾ, ਫਿਰ ਬੋਲਿਆ, "ਦੇਖੋ ਭਿੱਖੂਓ, ਤਥਾਗਤ ਇਥੋਂ ਜਾਣ ਵਾਲਾ ਹੈ। ਮੈਂ ਚਾਹੁੰਦਾ ਹਾਂ ਤੁਸੀਂ ਆਖੋ–

"ਸਭ ਤੱਤ ਬੁੱਢੇ, ਜਰਜਰੇ ਹੋ ਜਾਂਦੇ ਹਨ।
ਸਭ ਤੱਤ ਅੰਤ ਚੌਗਿਰਦੇ ਵਿਚ ਘੁਲ ਜਾਂਦੇ ਹਨ।
ਜੋ ਅਮਰ ਹੈ ਉਸ ਦੀ ਤਲਾਸ਼ ਕਰੋ।
ਪੂਰੀ ਤਾਕਤ ਨਾਲ ਮੁਕਤੀ ਦੀ ਪ੍ਰਾਪਤੀ ਵਾਸਤੇ ਮਿਹਨਤ ਕਰੋ।"

ਹੌਲੀ ਹੌਲੀ ਉਹ ਧਰਤੀ ਤੋਂ ਜਾਣ ਲੱਗਾ। ਉਸ ਨੇ ਧਰਮ ਦੀਆਂ ਸਭ ਸਮਾਧੀਆਂ ਪਾਰ ਕੀਤੀਆਂ। ਫਿਰ ਸਦਾ ਲਈ ਅੱਖਾਂ ਮੁੰਦ ਲਈਆਂ। ਆਨੰਦ ਨੇ ਕਿਹਾ– "ਹੇ ਸ਼ਰੱਮਣੋ, ਹੇ ਭਿੱਖੂਓ, ਹੇ ਉਪਾਸ਼ਕੋ, ਸਾਡੇ ਪਾਸੋਂ ਸਾਡਾ ਮਿੱਤਰ ਚਲਾ ਗਿਆ ਹੈ।" ਭਿੱਖੂ ਵਿਰਲਾਪ ਕਰਨ ਲੱਗੇ। ਵਡੇਰਿਆਂ ਨੇ ਦਿਲਾਸੇ ਦਿੱਤੇ। ਪਾਵਾ ਤੇ ਕੁਸ਼ੀਨਗਰ ਦਾ ਰਾਜਾ ਮੱਲਸ ਫੁੱਲਾਂ ਦੇ ਹਾਰ, ਸੁੰਦਰ ਵਸਤਰ ਅਤੇ ਸੁਗੰਧੀਆਂ ਲੈ ਕੇ ਮਹਾਂਯੋਗੀ ਨੂੰ ਸ਼ਰਧਾਂਜਲੀ ਦੇਣ ਲਈ ਸਭ ਤੋਂ ਪਹਿਲਾ ਆਇਆ। ਮੱਲਸ ਨੇ ਕਿਹਾ–ਤਥਾਗਤ ਨੇ ਆਖਰੀ ਵਾਰ ਸਾਨੂੰ ਯਾਦ ਕੀਤਾ, ਇਹ ਕਰਜ਼ਾ ਕਿਵੇ— ਉਤਾਰਾਂਗੇ ਅਸੀਂ? ਫਿਰ ਉਹ ਬੋਲਿਆ ਸਾਨੂੰ ਕਿੰਨੇ ਧਨਵਾਨ ਕਰ ਗਿਆ ਹੈ ਉਹ। ਸਾਡੇ ਵਰਗਾ ਕੌਣ ਹੈ ਅਮੀਰ ਅਜ ਦੁਨੀਆਂ ਵਿਚ? ਜਿਵੇਂ–ਜਿਵੇਂ ਖਬਰਾਂ ਪੁੱਜਦੀਆਂ ਗਈਆਂ ਲੋਕ ਦਰਸ਼ਨਾਂ ਲਈ ਕਤਾਰਾਂ ਬੰਨ੍ਹ–ਬੰਨ੍ਹ ਆਉਂਦੇ ਗਏ। ਉਸ ਦੀ ਮਿਰਤਕ ਦੇਹ ਸੱਤ ਦਿਨ ਦਰਸ਼ਨਾ ਵਾਸਤੇ ਸੰਭਾਲੀ ਗਈ। ਅਮਰਪਾਲੀ ਆਪਣੇ ਸੰਗੀਤ ਮੰਡਲ ਸਮੇਤ ਆਈ। ਮੱਥਾ ਟੇਕਿਆ ਅਤੇ ਨਜ਼ਦੀਕ ਬੈਠ ਕੇ ਭਜਨ ਗਾਉਣ ਲੱਗ ਪਈ। ਉਸ ਦਾ ਜਥਾ ਸਾਰਾ ਹਫਤਾ ਉਥੇ ਰਿਹਾ। ਅਮਰਪਾਲੀ ਲਗਾਤਾਰ ਗਾਉਂਦੀ ਰਹੀ।

ਜਦੋਂ ਅਰਥੀ ਸ਼ਮਸ਼ਾਨਘਾਟ ਵੱਲ ਲੈ ਕੇ ਤੁਰੇ ਤਾਂ ਅਮਰਪਾਲੀ ਕਾਫਲੇ ਦੇ ਅੱਗੇ ਹੋ ਗਈ। ਉਸ ਦਾ ਜਥਾ ਉਸ ਦੇ ਨਾਲ ਸੀ। ਉਹ ਸ਼ਮਸ਼ਾਨਘਾਟ ਤਕ ਨੱਚਦੀ ਗਈ। ਉਸ ਦਾ ਜਥਾ ਗਾਉਂਦਾ ਗਿਆ।

ਅਸਥੀਆਂ ਲੈਣ ਮਗਧ ਦਾ ਰਾਜਾ ਅਜ਼ਾਤਸ਼ੱਤਰੂ ਆਇਆ। ਵੈਸ਼ਾਲੀ ਗਣਤੰਤਤਰ ਦੇ ਛੇ ਰਾਜੇ ਆਏ ਤੇ ਅਸਥੀਆਂ ਲੈਣ ਲਈ ਪ੍ਰਾਰਥਨਾ ਕੀਤੀ। ਕਪਿਲਵਸਤੂ ਦੇ ਸ਼ਾਕਯ ਆਏ, ਅੱਲਕਲਪ ਦਾ ਬਯੂਲੀ, ਰਾਮਗਾਮ ਦਾ ਰਾਜਾ ਕੋਲਿਅਸ, ਪਾਵਾ ਦਾ ਰਾਜਾ ਮੱਲਸ ਤੇ ਪਿਪਲੀਵਣ ਦਾ ਰਾਜਾ ਮੋਰਯਾ ਆਇਆ।



ਫੁੱਲ ਚੁਗਣ ਵੇਲੇ ਉਪਾਲੀ ਨੇ ਇਹ ਸ਼ਰਧਾਂਜਲੀ ਭੇਟ ਕੀਤੀ – "ਹੇ ਭਿਖੂਓ, ਸ਼ਰੱਮਣੋ, ਸਾਧੂਓ ਤੇ ਗ੍ਰਹਿਸਥੀਓ, ਸਾਡਾ ਪਿਆਰਾ ਸਾਡੇ ਤੋਂ ਵਿਛੜਿਆ ਨਹੀਂ ਹੈ। ਲੱਖਾਂ ਅੱਖਾਂ ਵਿਚ ਉਹ ਰੋਸ਼ਨੀ ਬਣ ਕੇ ਟਿਕ ਗਿਆ ਹੈ। ਅੱਖਾਂ ਵਾਲੇ ਉਸ ਨੂੰ ਦੇਖ ਲਿਆ ਕਰਨਗੇ। ਬਹੁਤ ਸਾਰੇ ਰਾਜੇ ਮਹਾਰਾਜੇ ਆਏ ਹਨ ਜੋ ਅਸਥੀਆਂ ਲੈਣ ਲਈ ਪ੍ਰਾਰਥਨਾ ਕਰ ਰਹੇ ਹਨ। ਅਸੀਂ ਉਨ੍ਹਾਂ ਨੂੰ ਅਸਥੀਆਂ ਦਿਆਂਗੇ। ਉਹ ਕਹਿ ਰਹੇ ਹਨ ਕਿ ਰਾਜਧਾਨੀਆਂ ਵਿਚ ਅਸਥੀਆਂ ਦਾ ਸਨਮਾਨ ਕਰਕੇ ਉਹ ਬੋਧ ਸਤੂਪ, ਮੱਠ ਉਸਾਰਨਗੇ। ਪਰ ਸਾਡੇ ਪਿਆਰੇ ਸਿਧਾਰਥ ਨੂੰ ਜੇ ਇੱਟਾਂ ਅਤੇ ਚੂਨਾ ਪਸੰਦ ਹੁੰਦੇ ਤਾਂ ਉਹ ਕਪਿਲਵਸਤੂ ਦੇ ਮਹਿਲ ਨਾ ਤਿਆਗਦਾ। ਸਾਡੇ ਦਿਲ ਉਸ ਦੇ ਨਿਵਾਸ ਸਥਾਨ ਬਣਨਗੇ।

ਸਾਡੇ ਲਈ ਇਕ ਮੁਸ਼ਕਲ ਪੈਦਾ ਕਰ ਗਿਆ ਹੈ ਸਾਕਯਮੁਨੀ। ਪਹਿਲੋਂ ਆਪਣੇ ਦਿਲਾਂ ਵਿਚ ਅਸੀਂ ਆਪ ਵਸਦੇ ਸਾਂ ਇਸ ਲਈ ਜਿਹੋ ਜਿਹੇ ਵੀ ਇਹ ਘਰ ਸਨ, ਠੀਕ ਸਨ। ਪਰ ਹੁਣ ਇਨ੍ਹਾਂ ਥਾਵਾਂ ਤੇ ਤਥਾਗਤ ਦਾ ਨਿਵਾਸ ਹੋਵੇਗਾ। ਇਸ ਲਈ ਦਿਲਾਂ ਦੇ ਇਹ ਮਹਿਲ ਸਾਫ਼ ਰੱਖਣੇ ਪੈਣਗੇ। ਮਿਹਨਤ ਕਰਨੀ ਪਵੇਗੀ। ਲਗਾਤਾਰ ਸਾਵਧਾਨ ਰਹਿਣਾ ਪਵੇਗਾ।

ਹੇ ਭਿਖੂਓ, ਹੇ ਗ੍ਰਹਿਸਥੀਓ ! ਹੁਣ ਤੁਸੀਂ ਆਪੋ ਆਪਣੇ ਟਿਕਾਣਿਆਂ ਨੂੰ ਪਰਤ ਜਾਓ। ਧਰਤੀ ਉਪਰ ਮੰਦਾਰ ਦੇ ਫੁੱਲਾਂ ਦੀ ਭਾਰੀ ਬਾਰਸ਼ ਹੋਈ ਹੈ। ਗੋਡੇ ਗੋਡੇ ਬਿੱਖਰੇ ਪੁਸ਼ਪਾਂ ਦੀ ਮੋਟੀ ਤਹਿ ਵਿਚੋਂ ਲੰਘ ਕੇ ਜਾਣਾ ਪਵੇਗਾ। ਗ੍ਰਹਿਸਥੀ ਘਰੀਂ ਜਾਣ ਤੇ ਭਿੱਖੂ ਜੰਗਲਾਂ ਦਾ ਰਾਹ ਫੜਨ। ਤੁਸੀਂ ਸਭ, ਜਦੋਂ ਆਪਣੇ ਆਪਣੇ ਟਿਕਾਣਿਆਂ ਤੇ ਪੁਜੋਗੇ ਤਾਂ ਰੰਗਾਂ ਅਤੇ ਸੁਗੰਧੀਆਂ ਨਾਲ ਨੁਚੜਦੇ ਹੋਏ ਪੁੱਜੋਗੇ। ਤਥਾਗਤ ਸਹਾਈ ਹੋਣ।"

ਉਪਾਲੀ ਤੋਂ ਪਿਛੋਂ ਬੁੱਧ ਦੇ ਸਿੱਖ ਅਤੇ ਉਨ੍ਹਾਂ ਦੇ ਮਿੱਤਰ ਅਨੁਰੁੱਧ ਨੇ ਸਤਿਕਾਰ ਵਜੋਂ ਇਹ ਸ਼ਬਦ ਕਹੇ –

"ਸਾਰੀ ਹੋਂਦ ਦਾ ਉਦਯ, ਅੰਤ ਅਤੇ ਉਦੇਸ਼, ਸੱਚ ਹੈ। ਆਪਣੇ ਵਸੇਬੇ ਵਾਸਤੇ ਉਹ ਅਨੇਕ ਸੰਸਾਰ ਸਿਰਜਦਾ ਹੈ। ਸੱਚ ਕਦੀ ਸ਼ਿੰਗਾਰ ਨਹੀਂ ਕਰਦਾ। ਉਹ ਇੱਕ ਹੈ ਅਤੇ ਅਖੰਡ ਹੈ। ਮੌਤ ਦੀ ਸ਼ਕਤੀ ਤੋਂ ਸੁਤੰਤਰ, ਸਰਬ ਵਿਆਪਕ ਅਤੇ ਅਨੰਤ ਸ਼ਾਨਾਂ ਨਾਲ ਲੱਦਿਆ ਹੋਇਆ ਹੈ ਉਹ। ਵਿਸ਼ਵ ਵਿਚ ਬਹੁਤ ਸਾਰੇ ਰੰਗ ਬਰੰਗੇ ਸੱਚ ਨਹੀਂ ਹਨ। ਹਰ ਕਾਲ ਵਿਚ ਹਰ ਸਥਾਨ ਉਤੇ ਉਹ ਇਕੱਲਾ ਰਿਹਾ ਅਤੇ ਅਕਾਲੀ ਰਿਹਾ। ਉਸ ਦਾ ਕੋਈ ਟਿਕਾਣਾ ਨਹੀਂ ਸੀ।

ਵਿਸ਼ਵ–ਰਚਨਾ ਦੇ ਮੁਢਲੇ ਦੌਰ ਵਿਚ ਸੂਰਜ, ਧਰਤੀ ਅਤੇ ਚੰਨ ਦਾ ਮੁਖੜਾ ਦਿੱਸਿਆ। ਵਾਯੂ–ਮੰਡਲ ਦੀ ਧੂੜ ਵਿਚ ਲਿੱਬੜ ਕੇ ਸੱਚ ਨੇ ਬੇਅੰਤ ਰੌਸ਼ਨੀ ਪ੍ਰਗਟ ਕੀਤੀ। ਪਰ ਅਜੇ ਉਸ ਨੂੰ ਦੇਖਣ ਵਾਲੀ ਕੋਈ ਅੱਖ ਨਹੀਂ ਸੀ, ਸੁਣਨ ਵਾਲਾ ਕੋਈ ਕੰਨ ਨਹੀਂ ਸੀ, ਉਸ ਦੇ ਮਾਇਨੇ ਸਮਝਣ ਵਾਲਾ ਕੋਈ ਮਨ ਨਹੀਂ ਸੀ। ਹੋਂਦ ਦੇ ਇਸ ਅਮਿੱਤ ਪਸਾਰ ਵਿਚ ਸੱਚ ਨੂੰ ਕੋਈ ਥਾਂ ਅਜਿਹੀ ਨਾ ਮਿਲੀ ਜਿਥੇ ਉਹ ਪੂਰੇ ਜਲੌਂ ਨਾਲ ਨਿਵਾਸ ਕਰ ਸਕਦਾ।

ਯੁੱਗ ਬੀਤੇ ਤੇ ਵਿਕਾਸ ਦੇ ਅਨੇਕ ਦੌਰਾਂ ਵਿਚੋਂ ਚੇਤਨਾ ਪ੍ਰਗਟ ਹੋਈ। ਜੀਵਨ ਨੇ ਨਵਾਂ ਸੰਸਾਰ ਸਿਰਜਿਆ ਜਿਸ ਵਿਚ ਬਲਵਾਨ ਜਜ਼ਬੇ ਸਨ, ਬੇਅੰਤ ਵਾਸਨਾ ਸੀ ਅਤੇ ਇਕ ਅਜਿੱਤ ਸ਼ਕਤੀ ਲਹਿਰਾਉਣ ਲੱਗੀ। ਵਿਸ਼ਵ ਜੁੱਟਾਂ ਵਿਚ ਵੰਡਿਆ ਗਿਆ। ਸੁਖ ਨਾਲ ਦੁਖ, ਆਤਮ ਨਾਲ ਅਨਾਤਮ, ਦੋਸਤੀ ਨਾਲ ਦੁਸ਼ਮਣੀ, ਪਿਆਰ ਨਾਲ ਨਫਰਤ, ਸਾਰੇ ਬਰਾਬਰ ਵਧੇ ਤੇ ਫੈਲੇ। ਭਾਵਨਾਵਾਂ ਦੇ ਇਸ ਦੌਰ ਵਿਚ ਸੱਚ ਥਰਥੱਰਾਇਆ ਅਤੇ ਬੇਅੰਤ ਸ਼ਕਤੀਸ਼ਾਲੀ ਹੁੰਦੇ ਸੁੰਦੇ ਉਸ ਨੂੰ ਵਿਸ਼ਵ ਵਿਚ ਕੋਈ ਥਾਂ ਅਜਿਹੀ ਨਾ ਮਿਲੀ ਜਿਥੇ ਉਹ ਦੋ ਘੜੀ ਚੈਨ ਨਾਲ ਟਿਕ ਸਕਦਾ।

ਜੀਵਨ ਸੰਗਰਾਮ ਵਿਚੋਂ ਫਿਰ ਦਰਸ਼ਨ ਨੇ ਜਨਮ ਲਿਆ। ਦਰਸ਼ਨ ਨੇ ਆਤਮ ਨੂੰ ਰਾਹ ਦਿਖਾਉਣਾ ਸ਼ੁਰੂ ਕੀਤਾ। ਸਾਰੀ ਰਚਨਾ ਦੇ ਵਿਚਕਾਰ ਬੈਠ ਕੇ ਦਰਸ਼ਨ ਨੇ ਆਪਣੇ ਸਿਰ ਉਪਰ ਹਕੂਮਤ ਦਾ ਤਾਜ ਰੱਖ ਲਿਆ। ਜਾਨਵਰਾਂ ਉਤੇ ਅਤੇ ਸਾਰੇ ਤੱਤਾਂ ਉਤੇ ਦਰਸ਼ਨ ਨੇ ਵਿਜੈ ਹਾਸਲ ਕੀਤੀ। ਪਰ ਨਾਲ-ਨਾਲ ਦਰਸ਼ਨ ਨੇ ਨਫ਼ਰਤ, ਹਵਸ ਅਤੇ ਹੰਕਾਰ ਦੀ ਅਗਨੀ ਵਿਚ ਹੋਰ ਬਾਲਣ ਸੁੱਟ ਕੇ ਭਾਂਬੜ ਬਾਲੇ। ਸੱਚ ਨੇ ਦਰਸ਼ਨ ਦੇ ਕਿਲੇ ਦੀ ਬੜੀ ਵਾਰ ਮੁਰੰਮਤ ਕੀਤੀ ਪਰ ਇਸ ਕਿਲੇ ਵਿਚ ਵੀ ਕੋਈ ਥਾਂ ਅਜਿਹੀ ਨਾ ਮਿਲੀ ਜਿਥੇ ਉਹ ਸਥਾਈ ਟਿਕਾਣਾ ਬਣਾ ਸਕਦਾ।

ਸੱਚ ਨੇ ਦਰਸ਼ਨ ਵਿਚ ਟਿਕਣਾ ਚਾਹਿਆ ਤਾਂ ਦੇਖਿਆ ਕਿ ਦਰਸ਼ਨ ਦੋ ਧਾਰਾ ਖੰਡਾ ਹੈ ਜਿਹੜਾ ਪਹਿਲੋਂ ਸਿਰਜਦਾ ਹੈ ਫਿਰ ਵਢਦਾ ਹੈ। ਸੱਚ ਨੇ ਕਿਹਾ - ਦਰਸ਼ਨ ਮੇਰਾ ਦਸਤਰਖ਼ਾਨ ਹੈ। ਥੋੜ੍ਹੀ ਦੇਰ ਇਸ ਤੇ ਆਰਾਮ ਕਰਾਂਗਾ। ਫਿਰ ਚਲਾ ਜਾਵਾਂਗਾ, ਕਿਉਂਕਿ ਇਹ ਮੇਰਾ ਘਰ ਨਹੀਂ ਹੈ। ਭਾਵੇਂ ਦਰਸ਼ਨ ਰਾਹੀਂ ਸੱਚ ਦੀ ਕੁੱਝ ਥਾਹ ਪੈਂਦੀ ਹੈ ਪਰ ਨਿਰੋਲ ਤੇ ਨਿਰੋਲ ਦਰਸ਼ਨ ਖਾਲੀ ਮੰਜੀ ਹੈ ਜਿਸ ਉਤੇ ਜਦੋਂ ਸੱਚ ਬੈਠ ਜਾਵੇ ਤਾਂ ਅਮਰ ਲੌਕਿਕ ਸਰਕਾਰ ਜਲਵਾਨੁਮਾ ਹੁੰਦੀ ਹੈ।

ਦਰਸ਼ਨ ਨੇ ਬੜੀ ਵਾਰ ਯਤਨ ਕੀਤੇ ਕਿ ਆਤਮ ਨੂੰ ਬਲਵਾਨ ਕਰਕੇ ਸਭ ਜੀਵਾਂ ਵਿਚੋਂ ਨਫਰਤ, ਵਾਸਨਾ ਤੇ ਪਾਪ ਨਸ਼ਟ ਕਰ ਸਕੇ, ਪਰ ਇਨ੍ਹਾਂ ਯਤਨਾਂ ਵਿਚ ਦਰਸ਼ਨ ਥੱਕ ਕੇ ਟੁੱਟ ਗਿਆ ਤੇ ਮਨੁੱਖ ਉਸ ਦੇ ਮਲਬੇ ਹੇਠ ਦੱਬ ਗਏ। ਤਦ ਸੱਚ, ਬੁੱਧ ਬਣ ਕੇ ਵਿਸ਼ਵ ਵਿਚ ਪ੍ਰਕਾਸ਼ਵਾਨ ਹੋਇਆ ਜਿਥੇ ਉਸ ਨੂੰ ਪੂਰਨ ਆਰਾਮ ਮਿਲਿਆ। ਉਸ ਨੇ ਫੈਸਲਾ ਕੀਤਾ ਕਿ ਇਹੀ ਉਸ ਦਾ ਟਿਕਾਣਾ ਬਣੇ।

ਹੇ ਬੁੱਧ ! ਸੱਚ ਦਾ ਕਿਤੇ ਹੋਰ ਟਿਕਾਣਾ ਹੁੰਦਾ ਇਹ ਉਥੇ ਜਾਂਦਾ। ਪਰ ਇਹ ਤੇਰੇ ਪਾਸ ਆਇਆ ਹੈ। ਕਦੀ ਇਸ ਨੇ ਹੋਂਦ ਦੇ ਜਜ਼ਬਿਆਂ ਵਿਚ ਰੁਕਣਾ ਚਾਹਿਆ ਸੀ ਪਰ ਇਹ ਥਾਂ ਇਸ ਨੂੰ ਜਚੀ ਨਹੀਂ ਸੀ। ਇਹ ਇਥੋਂ ਚਲਾ ਗਿਆ ਸੀ ਪਰ ਇਸ ਦੀਆਂ ਪੈੜਾਂ ਦੇ ਨਿਸ਼ਾਨ ਇਥੇ ਬਚੇ ਪਏ ਹਨ।



ਸੱਚ ਨੇ ਬੁੱਧ ਰਾਹੀਂ ਮਨੁੱਖਾਂ ਅਤੇ ਦੇਵਤਿਆਂ ਨੂੰ ਕਿਹਾ, ਵਸਤਾਂ ਨੂੰ ਉਨ੍ਹਾਂ ਦੇ ਅਸਲੀ ਰੂਪ ਵਿਚ ਦੇਖੋ। ਉਸ ਨੇ ਦਰਸ਼ਨ ਨੂੰ ਕਿਹਾ - ਤੂੰ ਪਿਆਰ ਬਣ ਜਾ। ਜਦੋਂ ਮੇਰੇ ਸਾਹਮਣੇ ਆਵੇਂ ਤਾਂ ਕਰੁਣਾ ਬਣ ਕੇ ਆਈਂ। ਦਰਸ਼ਨ ਤੁਰੰਤ ਦਇਆ ਹੋ ਗਿਆ। ਸੱਚ ਖੁਸ਼ ਹੋਇਆ - ਯੁੱਗਾਂ ਬਾਅਦ ਉਸ ਨੂੰ, ਇਕ ਖ਼ਾਨਾਬਦੋਸ਼ ਨੂੰ, ਰਹਿਣ ਲਈ ਚੰਗਾ ਘਰ ਮਿਲਿਆ ਜਿਸ ਦਾ ਨਾਮ ਉਸ ਨੇ ਬੁੱਧ ਰੱਖਿਆ।

ਬੁੱਧ ! ਹੇ ਕ੍ਰਿਪਾਲੂ ਬੁੱਧ, ਤੇ ਪਵਿੱਤਰ ਬੁੱਧ, ਹੇ ਸੰਪੂਰਨ ਬੁੱਧ, ਤੇਰੇ ਰਾਹੀਂ ਪ੍ਰਗਟ ਕੀਤਾ ਸੱਚ ਧਰਤੀ ਤੇ ਫੈਲਿਆ ਅਤੇ ਰਾਜ ਕਰਨ ਲੱਗਾ। ਪੁਲਾੜ ਅਨੰਤ ਹੈ ਬੇਸ਼ੱਕ, ਪਰ ਹੇ ਬੁੱਧ, ਸੱਚ ਤੇਰੀ ਸ਼ਰਣ ਵਿਚ ਆਇਆ ਹੈ। ਇਸ ਦਾ ਹੋਰ ਕੋਈ ਟਿਕਾਣਾ ਨਹੀਂ। ਇਸ ਖ਼ਾਨਾਬਦੋਸ਼ ਉਤੇ ਰਹਿਮ ਕਰੀਂ।

ਇਹ ਤਥਾਗਤ ਦੇ ਬਚਨ ਹਨ। ਇਹ ਹੁਸਨਲ ਚਰਾਗ ਅਤੇ ਸਾਹਿਬ-ਦਿਮਾਗ਼ ਦੀ ਬਾਣੀ ਹੈ। ਸਾਡੇ ਨਾਮ ਲਿਖੀ ਹੋਈ ਇਹ ਬੁੱਧ ਦੀ ਵਸੀਅਤ ਹੈ।

ਹੇ ਬੁੱਧ, ਸਾਨੂੰ ਆਪਣੇ ਸਿੱਖਾਂ ਵਜੋਂ ਪ੍ਰਵਾਨ ਕਰ। ਹੇ ਬੁੱਧ, ਘਰੋਂ ਦੂਰ ਗਏ ਭਟਕੇ ਹੋਏ ਮੁਸਾਫਰਾਂ ਨੂੰ ਵਾਪਸ ਲਿਆ।"

ਬੁੱਧ ਦੇ ਦੇਹਾਂਤ ਉਪਰੰਤ ਅਮਰਪਾਲੀ ਕਿਸੇ ਰਾਜਮਹਿਲ ਵਿਚ ਨੱਚਣ ਗਾਉਣ ਨਹੀਂ ਗਈ। ਉਹ ਬੋਧਗਾਥਾਵਾਂ ਗਾਉਂਦੀ। ਬੋਧ ਉਸਤਤਿ ਗਾਉਂਦੀ। ਬਦਨਾਮ ਹਵੇਲੀ ਉਤਮ ਬੋਧ-ਆਸ਼ਰਮ ਬਣ ਗਿਆ। ਭਿੱਖੂ, ਗ੍ਰਹਿਸਥੀ ਮਰਦ ਔਰਤਾਂ ਸਭ ਉਸ ਨੂੰ ਸੁਣਨ ਆਉਂਦੇ। ਉਹ ਅਕਸਰ ਕਿਹਾ ਕਰਦੀ, "ਰਾਜ ਕੁਮਾਰ, ਧਨੀ ਸੇਠ, ਰਾਜੇ ਮਹਾਰਾਜੇ ਮੈਨੂੰ ਸੱਦਦੇ, ਬੜਾ ਧਨ ਦਿੰਦੇ, ਸਤਿਕਾਰ ਦਿੰਦੇ। ਪਰ ਚੰਗੇ ਨਾ ਲਗਦੇ। ਕਿਹੋ ਜਿਹਾ ਸੀ ਸਾਡਾ ਇਹ ਭਿਖਮੰਗਾ ਕਿ ਅਸੀਂ ਸਾਰਾ ਕੁੱਝ ਉਸ ਦੇ ਚਰਨਾ ਵਿਚ ਅਰਪਣ ਕਰਨ ਲੱਗਿਆ ਬਾਰ-ਬਾਰ ਸੋਚਦੇ ਕਿ ਉਹ ਪ੍ਰਵਾਨ ਕਰੇਗਾ ਕਿ ਨਹੀਂ। ਮਹਿਲ ਤਿਆਗ ਕੇ ਉਸ ਨੇ ਠੂਠਾ ਹੱਥ ਵਿਚ ਫੜਿਆ ਪਰ ਮੰਗਤਾ ਕਦੋਂ ਬਣ ਸਕਿਆ ਉਹ। ਸਾਡੇ ਦਿਲ ਉਸ ਦੀਆਂ ਰਾਜਧਾਨੀਆਂ ਬਣੇ। ਇਕ ਕਪਿਲਵਸਤੂ ਛੱਡ ਕੇ ਉਸ ਨੇ ਲੱਖਾਂ ਦਿਲਾਂ ਵਿਚ ਆਪਣੇ ਮਹਿਲ ਉਸਾਰੇ ਤੇ ਰਾਜ ਕਰਨ ਲੱਗਾ। ਚਲਾਕ ਨਿਕਲਿਆ ਗੌਤਮ ਨਾਮ ਦਾ ਮੰਗਤਾ। ਬੁੱਧਮ ਸ਼ਰਨਮ ਗੱਛਾਮਿ॥"

## ਕੁੱਝ ਬੋਧ ਵਾਕ

-ਮਾਨਵਾਂ ਦਾ ਜੀਵਨ ਸੰਖੇਪ ਹੈ। ਕੋਈ ਅਜਿਹਾ ਨਹੀਂ ਜਿਸ ਪਾਸ ਮੌਤ ਨਾ ਆਈ ਹੋਵੇ।

-ਜਿਸ ਬ੍ਰਹਮ ਬਾਰੇ ਕਿਹਾ ਗਿਆ ਹੈ ਕਿ ਉਸ ਦਾ ਇਕ ਦਿਨ ਇਕ ਹਜ਼ਾਰ ਸਾਲ ਦੇ ਬਰਾਬਰ ਹੈ, ਉਸ ਨੇ ਵੀ ਇਹੀ ਕਿਹਾ ਸੀ ਕਿ ਉਸਦੀ

ਜ਼ਿੰਦਗੀ ਥੋੜ੍ਹ ਚਿਰੀ ਹੈ।

– ਜੀਵਨ ਤ੍ਰੇਲ ਤੁਪਕੇ ਦੀ ਨਿਆਈਂ ਹੈ, ਪਾਣੀ ਉਤੇ ਬੁਲਬੁਲੇ ਵਾਂਗ। ਧੁੱਪੇ ਘਾਹ ਦੀ ਪੱਤੀ ਉਪਰਲੇ ਤ੍ਰੇਲ ਤੁਪਕੇ ਦੀ ਜਿੰਨੀ ਕੁ ਉਮਰ ਹੈ, ਇੱਡਾ ਕੁ ਜੀਵਨ ਪੰਧ ਹੈ ਮਨੁੱਖ ਦਾ। ਮਾਂ ਮੈਨੂੰ ਮੋੜ ਨਾਂਹ।

– ਜਿੱਡੀ ਮਨ ਦੇ ਇਕ ਫੁਰਨੇ ਦੀ ਅਉਧ ਹੈ, ਜਿੰਨਾ ਕੁ ਲੰਮਾ ਪੰਧ ਰਥ ਦੇ ਪਹੀਏ ਦਾ ਇਕ ਗੇੜਾ ਤੈਅ ਕਰਦਾ ਹੈ – ਜੀਵਨ ਪੈਂਡਾ ਇੱਡਾ ਕੁ ਹੀ ਹੈ ਬੱਸ।

– ਪਿਛਲੇ ਛਿਣ ਵਿਚ ਜੀਵਨ ਦੀ ਸ਼ਕਤੀ ਸੀ, ਅਗਲਾ ਪਲ ਮੌਤ ਦੀ ਸ਼ਕਤੀ ਹੋ ਜਾਵੇਗਾ। ਖੁਸ਼ੀ ਗਮੀ ਨਾਲ ਭਰਪੂਰ ਜੀਵਨ ਇਕ ਛਿਣ ਵਿਚ ਅਛੋਪਲੇ ਜਿਹੇ ਬੀਤ ਜਾਂਦਾ ਹੈ।

– ਜੀਵਨ ਅਤੇ ਮੌਤ, ਯਾਦਾਂ ਹਨ ਪਲ ਭਰ ਦੀਆਂ – ਹੋਰ ਕੁਝ ਨਹੀਂ। ਜੀਵਨ ਇਕ ਨਿੱਕਾ ਜਿਹਾ ਫੁਰਨਾ ਹੀ ਤਾਂ ਹੈ ਬਸ, ਹੋਰ ਕੀ ਹੈ?

– ਪਰਬਤ ਦੀ ਚੋਟੀ ਤੋਂ ਹੇਠਾਂ ਰਿੜ੍ਹਦਾ ਪੱਥਰ ਜੀਵਨ ਦੀ ਨਿਆਈਂ ਹੈ। ਹਰਕਤ ਵਿਚ ਆਉਣ ਤੇ ਉਹ ਸੋਚਣ ਲਗਦਾ ਹੈ ਕਿ ਜੀਵਨ ਧੜਕ ਪਿਆ ਹੈ। ਵਾਸਤਵ ਵਿਚ ਤਾਂ ਉਸ ਦੀ ਰਵਾਨਗੀ ਮੌਤ ਵੱਲ ਰਵਾਨਗੀ ਸੀ।

– ਹੋਂਦ ਦਾ ਵਿਸਰਾਮ ਹੀ ਨਿਰਵਾਣ ਹੈ। ਵਿਸ਼ਵ ਪਲ-ਪਲ ਘੁਲ ਰਿਹਾ ਹੈ। ਵਿਸ਼ਵ ਪਲ-ਪਲ ਮਿਟ ਰਿਹਾ ਹੈ।

– ਇਕ ਪਲ ਅਤੇ ਇਕ ਯੁੱਗ ਵਿਚ ਕੋਈ ਫਰਕ ਨਹੀਂ। ਜਿਸ ਕਰਮਾਂ ਵਾਲੇ ਪਲ ਨੇ ਇਹ ਭੇਦ ਜਾਣ ਲਿਆ ਉਹ ਪਲ ਆਪ ਇਕ ਯੁੱਗ ਹੋ ਗਿਆ। ਜਿਸ ਅਭਾਗੇ ਯੁੱਗ ਨੂੰ ਇਸ ਗੱਲ ਦੀ ਸਮਝ ਨਹੀਂ ਪਈ ਉਹ ਪਲ ਵਾਂਗ ਨਸ਼ਟ ਹੋ ਗਿਆ।

– ਭਾਗਾਂ ਵਾਲੇ ਹਨ ਉਹ ਜਿਨ੍ਹਾਂ ਨੇ ਆਪਣਾ ਛਿਣ ਪਛਾਣ ਕੇ ਉਸ ਨੂੰ ਫੜ ਲਿਆ। ਰੋਣਗੇ ਉਹ ਜਿਨ੍ਹਾਂ ਦੇ ਹੱਥੋ ਉਨ੍ਹਾਂ ਦਾ ਪਲ ਖਿਸਕ ਗਿਆ।

– ਅਖੰਡ ਦਿੱਸ ਰਹੇ ਤੱਤ ਖੰਡਿਤ ਹੋਣਗੇ ਤੇ ਘੁਲ ਜਾਣਗੇ। ਤਲਾਸ਼ ਕਰੋ ਜੋ ਅਮਰ ਹੈ – ਧਰਮ ਬਿਨਾ ਹੋਰ ਕੁਝ ਅਮਰ ਨਹੀਂ। ਸੱਚ ਬਿਨਾ ਹੋਰ ਕੁਝ ਥਿਰ ਨਹੀਂ।



# ਕਨਫਿਊਸ਼ਿਅਸ

**ਜੀਵਨ ਅਤੇ ਉਪਦੇਸ਼**

ਈਸਵੀ ਸਨ ਤੋਂ ਸਾਢੇ ਪੰਜ ਸੌ ਸਾਲ ਪਹਿਲੋਂ ਚੀਨ ਦੇ ਤੀਜੇ ਸਾਮਰਾਜ ਬੰਸ ਦਾ ਖਾਤਮਾ ਨਜ਼ਦੀਕ ਆ ਰਿਹਾ ਸੀ। ਸਮਾਜਿਕ ਹਾਲਾਤ ਸ਼ਾਂਤ ਨਹੀਂ ਸਨ। ਕੇਂਦਰੀ ਹਕੂਮਤ ਟੁੱਟ ਰਹੀ ਸੀ ਤੇ ਜਾਗੀਰਦਾਰੀਆਂ ਨਿੱਕੀਆਂ ਨਿੱਕੀਆਂ ਰਿਆਸਤਾਂ ਬਣਾ ਰਹੀਆਂ ਸਨ। ਇਸ ਰਿਆਸਤੀ ਪ੍ਰਬੰਧ ਵਿਚ ਲੋਕਾਂ ਦੀ ਲੁੱਟ ਖਸੁੱਟ ਹੋਣ ਲੱਗੀ। ਤਕੜਿਆਂ ਪਾਸ ਬੇਈਮਾਨੀ ਨਾਲ ਦੌਲਤ ਇੱਕਠੀ ਹੋਣ ਲਗੀ ਅਤੇ ਗਰੀਬਾਂ ਦੀ ਹਾਲਤ ਬੁਰੀ ਹੋ ਗਈ। ਗਰੀਬ ਕਿਸਾਨ ਅਤੇ ਮਜ਼ਦੂਰ ਪਥਰੀਲੀ ਜ਼ਮੀਨ ਨਾਲ ਟੱਕਰਾਂ ਮਾਰ ਰਹੇ ਸਨ, ਸਿਆਸਤ ਦਾ ਪਤਨ ਹੋ ਚੁੱਕਾ ਸੀ ਅਤੇ ਸਦਾਚਾਰਕ ਦੀਵਾਲੀਏਪਣ ਦੀ ਸਰਦਾਰੀ ਹੋ ਗਈ ਸੀ।

ਕਨਫਿਊਸ਼ਿਅਸ ਨੇ ਨਾ ਤਾਂ ਕਿਸੇ ਨਵੇਂ ਧਰਮ ਦੀ ਨੀਂਹ ਰੱਖੀ ਅਤੇ ਨਾ ਕਿਸੇ ਪੁਰਾਣੇ ਧਰਮ ਨੂੰ ਸੁਧਾਰਿਆ। ਉਸ ਨੇ ਦੇਸ਼ ਵਾਸੀਆਂ ਨੂੰ ਸ਼ਾਨਦਾਰ ਭੂਤਕਾਲ ਯਾਦ ਕਰਾਇਆ ਜਦੋਂ ਲੋਕ ਨਿੱਕੀਆਂ ਮੋਟੀਆਂ ਧਾਰਮਿਕ ਰਸਮਾਂ ਨਿਭਾਉਂਦੇ ਸਨ ਅਤੇ ਸੁਖ ਦੀ ਨੀਂਦ ਸੌਂਦੇ। ਉਸ ਨੇ ਆਪਣੇ ਵਿਦਿਆਰਥੀਆਂ ਅਤੇ ਸਰੋਤਿਆਂ ਨੂੰ ਯਕੀਨ ਦੁਆਇਆ ਕਿ ਗੁਜ਼ਰ ਗਿਆ ਸੁਹਣਾ ਸਮਾ ਫਿਰ ਵਾਪਸ ਬੁਲਾਇਆ ਜਾ ਸਕਦਾ ਹੈ। ਮਹਾਤਮਾ ਨੇ ਪੁਰਾਤਨ ਕਲਾਸੀਕਲ ਗ੍ਰੰਥਾਂ ਦਾ ਸੰਪਾਦਨ ਕੀਤਾ। ਉਸ ਦਾ ਯੁੱਗ ਚੀਨ ਦੀ ਬੌਧਿਕਤਾ ਦਾ ਸ਼੍ਰੋਮਣੀ ਕਾਲ ਹੈ। ਉਸ ਨੇ ਆਪਣਾ ਸਦਾਚਾਰ ਸ਼ਾਸਤਰ ਵਿਗਿਆਨਕ ਲੀਹਾਂ ਉੱਤੇ ਉਸਾਰਿਆ।

ਮਹਾਤਮਾ ਕਨਫਿਊਸ਼ਿਅਸ ਗਰੀਬ ਪਰਿਵਾਰ ਵਿਚ 551 ਪੂਰਬ ਈਸਵੀ ਵਿਚ ਪੈਦਾ ਹੋਇਆ। ਇਹ ਪਰਿਵਾਰ ਸ਼ਾਂਤੁੰਗ ਪੈਨਿਨਲਸੁਲਾ ਦੇ ਹੇਠ ਲੂ ਰਿਆਸਤ ਵਿਚ ਕਦੀ ਬੜਾ ਅਸਰ ਰਸੂਖ ਵਾਲਾ ਖਾਨਦਾਨ ਸੀ ਅਤੇ ਰਾਜਸੀ ਕੰਮਾਂ ਵਿਚ ਹਿੱਸੇਦਾਰ ਸੀ ਪਰ ਰਿਆਸਤ ਵਿਚ ਬਗਾਵਤ ਹੋ ਗਈ ਤੇ ਕਨਫਿਊਸ਼ਿਅਸ ਦੇ ਬਜ਼ੁਰਗ ਇਥੋਂ ਜਾਨ ਬਚਾ ਕੇ ਚਲੇ ਗਏ ਅਤੇ ਸ਼ਰਨਾਰਥੀ ਬਣ ਗਏ। ਜਨਮ ਤੋਂ ਥੋੜ੍ਹੀ ਦੇਰ ਬਾਅਦ ਪਿਤਾ ਦੀ ਮੌਤ ਹੋ ਗਈ ਤੇ ਸੰਕਟਾਂ ਦਾ ਸਾਹਮਣਾ ਕਰਦਿਆਂ ਹੋਇਆ ਮਾਂ ਨੇ ਬੱਚੇ ਦੀ ਪਾਲਣਾ ਕੀਤੀ। ਕਨਫਿਊਸ਼ਿਅਸ ਦੀਆਂ ਲਿਖਤਾਂ ਵਿਚ ਦਰਜ ਹੈ, "ਮੈਂ ਗਰੀਬ ਘਰ ਵਿਚ ਜੰਮਿਆਂ ਅਤੇ ਵੱਡਾ ਹੋਇਆ, ਇਸ ਕਰਕੇ ਉਹ ਸਾਰੇ ਕੰਮ ਕਰ ਲੈਂਦਾ ਹਾਂ ਜਿਹੜੇ ਘਟੀਆ ਸਮਝੇ ਜਾਂਦੇ ਹਨ ਅਤੇ ਜਿਨ੍ਹਾਂ ਨੂੰ ਕਰਨਾ ਇਜ਼ਤਦਾਰ ਲੋਕ ਪਸੰਦ ਨਹੀਂ ਕਰਦੇ। ਗਰੀਬੀ ਨੇ ਮੈਨੂੰ ਰੂਹ ਤੱਕ ਛਿਲਿਆ ਹੋਇਆ ਹੈ ਤੇ ਇਹ ਜਖਮ ਅਜੇ ਰਾਜ਼ੀ ਨਹੀਂ ਹੋਏ।"

ਚੀਨੀ ਭਾਸ਼ਾ ਵਿਚ ਉਸਦਾ ਨਾਮ ਕੋ-ਫੂ-ਜ਼ੂ ਹੈ। ਮਾਂ ਨੇ ਮੁਸ਼ਕਲ ਦੇ

ਸਮੇਂ ਵਿਚ ਬੱਚੇ ਦੀ ਵਿਦਿਆ ਪੂਰੀ ਕਰਵਾਉਣ ਵਿਚ ਕੋਈ ਕਸਰ ਬਾਕੀ ਨਹੀਂ ਛੱਡੀ। ਪਿੰਡ ਦੇ ਅਧਿਆਪਕ ਪਾਸੋਂ ਲਿਖਣਾ ਪੜ੍ਹਨਾ ਸਿੱਖਿਆ ਤੇ ਫਿਰ ਉਸ ਦਾ ਝੁਕਾਅ ਕਵਿਤਾ ਅਤੇ ਪ੍ਰਾਚੀਨ ਇਤਿਹਾਸ ਵੱਲ ਹੋ ਗਿਆ। ਉਹ ਚੀਨ ਦੇ ਸ਼ਾਸਤਰੀ ਸੰਗੀਤ ਦੀਆਂ ਗਹਿਰਾਈਆਂ ਤੱਕ ਪੁੱਜਾ। ਉਹ ਬੜਾ ਅੱਛਾ ਵੀਣਾ ਵਾਦਕ ਸੀ ਤੇ ਪੁਰਾਤਨ ਲੋਕ-ਗੀਤਾਂ ਦੀਆਂ ਧੁਨਾਂ ਗਾ ਕੇ ਪ੍ਰਸੰਨ ਹੁੰਦਾ। ਪੰਦਰਾਂ ਸਾਲਾਂ ਦੀ ਉਮਰ ਵਿਚ ਉਸ ਨੇ ਆਪਣੇ ਆਪ ਨਾਲ ਇਹ ਦ੍ਰਿੜ੍ਹ ਫੈਸਲਾ ਕੀਤਾ ਕਿ ਕੇਵਲ ਅਧਿਐਨ ਤੇ ਅਧਿਆਪਨ ਕਰੇਗਾ। ਇਹੀ ਕੰਮ ਉਸ ਨੇ ਸਾਰੀ ਉਮਰ ਕੀਤਾ। ਉਸ ਨੂੰ ਸ਼ਿਕਾਰ ਖੇਡਣ ਦਾ ਸ਼ੌਂਕ ਸੀ ਪਰ ਉਹ ਆਪਣੇ ਵਿਦਿਆਰਥੀਆਂ ਨੂੰ ਕਿਹਾ ਕਰਦਾ ਸੀ ਕਿ ਸ਼ਿਕਾਰ ਕਰਨ ਵੇਲੇ ਜਾਂ ਖੇਡਣ ਵੇਲੇ ਧੋਖਾ ਨਹੀਂ ਕਰਨਾ ਅਤੇ ਬਿਪਤਾ ਵਿਚ ਵੀ ਸ਼ਰਾਫ਼ਤ ਦਾ ਪੱਲਾ ਨਹੀਂ ਛੱਡਣਾ।

ਵੀਹ ਸਾਲ ਦੀ ਉਮਰ ਵਿਚ ਟੈਕਸ ਕੁਲੈਕਟਰ ਵਜੋਂ ਨੌਕਰੀ ਸ਼ੁਰੂ ਕੀਤੀ ਤੇ ਵਿਆਹ ਕੀਤਾ। ਵਿਆਹ ਸਫਲ ਨਹੀਂ ਸੀ ਪ੍ਰੰਤੂ ਉਹ ਕਿਹਾ ਕਰਦਾ ਸੀ, "ਇਸ ਦਾ ਇਕ ਲਾਭ ਵੀ ਹੋਇਆ। ਘਰ ਪੁੱਤਰ ਪੈਦਾ ਹੋ ਗਿਆ ਤਾਂ ਮੈਨੂੰ ਇਹ ਤਸੱਲੀ ਹੋ ਗਈ ਕਿ ਹੁਣ ਘਰ ਦੀਆਂ ਜਿੰਮੇਵਾਰੀਆਂ ਇਹ ਮੁੰਡਾ ਸੰਭਾਲ ਲਏਗਾ ਤੇ ਮੈਂ ਕੁਝ ਪੜ੍ਹ ਲਵਾਂਗਾ।" ਪੱਚੀ ਸਾਲ ਦੀ ਉਮਰ ਵਿਚ ਆਪਣੀ ਮਾਂ ਦੇ ਦੇਹਾਂਤ ਸਮੇਂ ਉਹ ਏਨਾ ਉਦਾਸ ਹੋਇਆ ਕਿ ਤਿੰਨ ਸਾਲ ਦੁੱਖ ਵਿਚ ਡੁੱਬਾ ਰਿਹਾ। ਨਾ ਪੜ੍ਹ ਸਕਦਾ ਨਾ ਪੜ੍ਹਾ ਸਕਦਾ। ਗਾਉਣ ਲਗਦਾ ਤਾਂ ਵੀਣਾ ਦੀ ਸੁਰ ਆਵਾਜ਼ ਨਾਲ ਨਾ ਰਲਦੀ।

ਅਖੀਰ ਉਹ ਸੰਭਲਿਆ ਤੇ ਅਧਿਆਪਨ ਦਾ ਕਿੱਤਾ ਅਪਣਾ ਲਿਆ। ਇਤਿਹਾਸ, ਕਾਵਿ, ਰਾਜਨੀਤੀ, ਨੈਤਿਕ ਸ਼ਾਸਤਰ, ਸੰਗੀਤ ਅਤੇ ਧਰਮ ਦੀ ਸਿੱਖਿਆ ਉਸ ਦੇ ਵਿਸ਼ੇ ਸਨ। ਵਿਦਿਆਰਥੀ ਉਸ ਦੇ ਆਲੇ-ਦੁਆਲੇ ਘੁੰਮਦੇ ਰਹਿੰਦੇ। ਕਈ ਤਾਂ ਵਰ੍ਹਿਆ ਬੱਧੀ ਉਸ ਦੇ ਨਾਲ ਹੀ ਰਹੇ। ਵੱਡੇ ਘਰਾਣਿਆਂ ਦੇ ਬੱਚੇ ਉਸ ਪਾਸੋਂ ਸਿੱਖਣ ਆਉਂਦੇ ਪਰ ਮਹਾਤਮਾ ਕਿਹਾ ਕਰਦਾ, "ਸਮਾਜ ਜਿਸ ਕਦਰ ਗਿਰ ਚੁੱਕਾ ਹੈ, ਕੇਵਲ ਵਿਦਿਆ ਪ੍ਰਾਪਤ ਕਰਨ ਨਾਲ ਇਸ ਦਾ ਇਲਾਜ ਨਹੀਂ ਹੋਵੇਗਾ। ਸਾਨੂੰ ਰਾਜ ਸੰਭਲਣਾ ਪਵੇਗਾ, ਖੁਦ ਹਕੂਮਤ ਨਾ ਕਰਾਂਗੇ ਤਾ ਬਰਬਾਦ ਹੋ ਜਾਵਾਂਗੇ।"

ਇਕ ਮੌਕਾ ਅਜਿਹਾ ਵੀ ਆਇਆ ਜਦੋਂ ਉਸ ਨੂੰ 'ਲੂ' ਨਾਮ ਦੀ ਰਿਆਸਤ ਵਿਚ ਲੋਕ ਨਿਰਮਾਣ ਵਿਭਾਗ ਦਾ ਮੰਤਰੀ ਨਿਯੁਕਤ ਕੀਤਾ ਗਿਆ। ਫਿਰ ਉਹ ਚੀਫ ਜਸਟਿਸ ਬਣਿਆ ਤੇ ਫਿਰ ਪ੍ਰਧਾਨ ਮੰਤਰੀ। ਉਸ ਨੇ ਇੰਨੀ ਸਫਲਤਾ ਨਾਲ ਪ੍ਰਬੰਧ ਚਲਾਇਆ ਕਿ ਵਿਰੋਧੀਆਂ ਨੇ ਈਰਖਾ ਵਸ ਹੋ ਕੇ ਬਦਨਾਮੀ ਸ਼ੁਰੂ ਕਰ ਦਿੱਤੀ। ਸਾਜਸ਼ਾਂ ਘੜੀਆਂ ਜਾਣ ਲੱਗੀਆਂ, ਅੰਤ ਮਹਾਤਮਾ ਨੇ ਹਕੂਮਤ ਤਿਆਗ ਦਿੱਤੀ।



**ਪਿਛੋਕੜ**

ਪੁਰਾਤਨ ਚੀਨ, ਨਗਰ-ਰਾਜਾਂ ਦਾ ਇਕ ਸਮੂਹ ਸੀ। ਇਕ ਸ਼ਹਿਰ ਦਾ ਇਕ ਰਾਜਾ ਹੁੰਦਾ ਸੀ ਅਤੇ ਆਲੇ ਦੁਆਲੇ ਦੇ ਖੇਤ ਅਤੇ ਪਿੰਡ ਉਸ ਦੀ ਰਿਆਸਤ ਦਾ ਹਿੱਸਾ ਹੁੰਦੇ। ਸ਼ਹਿਰਾਂ ਵਿਚ ਧਨੀ ਅਤੇ ਪੜ੍ਹੇ ਲਿਖੇ ਲੋਕ ਰਹਿੰਦੇ ਸਨ ਅਤੇ ਪਿੰਡਾਂ ਵਿਚ ਅਨਪੜ੍ਹ ਗਰੀਬ ਮਜ਼ਦੂਰ। ਸ਼ਹਿਰਾਂ ਦੇ ਦੁਆਲੇ ਵੱਡੀਆਂ-ਵੱਡੀਆਂ ਕੰਧਾਂ ਉਸਾਰੀਆਂ ਜਾਂਦੀਆਂ ਸਨ ਤੇ ਸ਼ਾਮ ਪੈਣ ਤੇ ਦਰਵਾਜ਼ੇ ਬੰਦ ਹੋ ਜਾਂਦੇ ਤਾਂ ਕਿ ਧਾੜਵੀਆਂ ਅਤੇ ਡਕੈਤਾਂ ਤੋਂ ਬਚਿਆ ਜਾ ਸਕੇ। ਡਾਕੂਆਂ ਨੇ ਪਿੰਡਾਂ ਉਤੇ ਹਮਲਾ ਕਰਕੇ ਕੀ ਲੈਣਾ ਸੀ, ਜਿਥੇ ਲੋਕ ਰੋਟੀ ਤੋਂ ਵੀ ਮੁਥਾਜ ਸਨ। ਸ਼ਹਿਰ ਨੂੰ ਰਾਜਧਾਨੀ ਜਾਂ ਦੌਲਤਖਾਨਾ ਕਿਹਾ ਜਾਂਦਾ ਸੀ ਤੇ ਇਹ ਸ਼ਬਦ ਅਜ ਤੱਕ ਸਾਡੀ ਪੰਜਾਬੀ ਸਭਿਅਤਾ ਵਿਚ ਵੀ ਆਮ ਵਰਤੇ ਜਾਂਦੇ ਹਨ।

ਸਿੱਕੇ ਆਮ ਚਾਲੂ ਨਹੀਂ ਹੋਏ ਸਨ। ਲੈਣ ਦੇਣ ਵਸਤਾਂ ਦੇ ਵਟਾਂਦਰੇ ਨਾਲ ਹੁੰਦਾ ਸੀ। ਕੌਡੀਆਂ ਅਤੇ ਸਿੱਪੀਆ ਕੁਝ ਛੋਟੇ ਸਿੱਕਿਆਂ ਦੀ ਥਾਂ ਵਰਤੀਆਂ ਜਾਂਦੀਆਂ ਸਨ। ਕੀਮਤੀ ਪੱਥਰ, ਸੋਨਾ, ਚਾਂਦੀ, ਪਸ਼ੂ ਅਤੇ ਰੇਸ਼ਮ, ਰਕਮ ਦੀ ਅਦਾਇਗੀ ਦੇ ਸਾਧਨ ਸਨ। ਈਸਵੀ ਤੋਂ 1200 ਸਾਲ ਪਹਿਲੋਂ ਦੇ ਚਾਂਦੀ ਦੇ ਖੁਣੇ ਹੋਏ ਸਿੱਕੇ ਮਿਲੇ ਹਨ। ਜਿਹੜੇ ਸਿੱਕੇ ਘੜੇ ਜਾਂਦੇ ਸਨ, ਉਨ੍ਹਾਂ ਵਿਚ ਰਾਜ ਚਿੰਨ੍ਹ ਖੁਣਿਆ ਹੋਇਆ ਹੁੰਦਾ ਸੀ। ਇਕੋ ਕੀਮਤ ਦੇ 18 ਸਿੱਕੇ ਇਕੋ ਧਾਤ ਦੇ ਬਣੇ ਹੋਏ ਤੋਲੇ ਗਏ ਤਾ ਉਨ੍ਹਾਂ ਦਾ ਵਜ਼ਨ ਵੱਖ-ਵੱਖ ਨਿਕਲਿਆ। ਦੋ ਤੋਂ ਚਾਰ ਗਰਾਮ ਤਕ ਦੇ ਵਜ਼ਨ ਦੀ ਵਾਧ ਘਾਟ ਸਾਬਤ ਕਰਦੀ ਹੈ ਕਿ ਮੋਟਾ ਜਿਹਾ ਹਿਸਾਬ ਕਿਤਾਬ ਸੀ। ਕੀਮਤੀ ਧਾਤਾਂ ਦੀ ਘਾਟ ਹੋਣ ਕਾਰਨ ਕਦੀ-ਕਦੀ ਸਫੈਦ ਹਿਰਨ ਦੀ ਖੱਲ ਦੇ ਟੋਟਿਆਂ ਉਤੇ ਮੋਹਰਾਂ ਲਾ ਕੇ ਵੀ ਕਰੰਸੀ ਦਾ ਕੰਮ ਲਿਆ ਜਾਂਦਾ ਸੀ। ਕਰੰਸੀ ਏਨੀ ਭਾਰੀ ਸੀ ਕਿ ਲਿਆਉਣ ਲਿਜਾਣ ਉਤੇ ਹੀ ਬੜਾ ਖਰਚ ਹੋ ਜਾਂਦਾ ਸੀ। ਕਰੰਸੀ ਉਤੇ ਬਾਦਸ਼ਾਹ ਦੀ ਇਜਾਰੇਦਾਰੀ ਸੀ।

ਰਾਜਾ ਲੋਕਾਂ ਲਈ ਰੱਬ ਵਾਂਗ ਸੀ। ਉਸ ਦੀ ਇੱਛਾ ਅਨੁਸਾਰ ਸਰਕਾਰ ਚਲਦੀ। ਲਿਖਤੀ ਕਾਨੂੰਨ ਕੋਈ ਨਹੀਂ ਸੀ। ਦਰਿਆਵਾਂ ਵਿਚੋਂ ਨਿੱਕੀਆਂ ਨਿੱਕੀਆਂ ਨਹਿਰਾਂ ਕੱਢ ਕੇ ਸਿੰਜਾਈ ਕੀਤੀ ਜਾਂਦੀ। ਇਹ ਰਾਜੇ ਦੀ ਮਰਜ਼ੀ ਨਾਲ ਹੁੰਦਾ। ਪੁਰਾਣੇ ਚੀਨ ਦੇ ਲੋਕ ਗੀਤਾਂ ਵਿਚ ਰਾਜੇ ਦੀ ਉਸਤਤਿ ਕੀਤੀ ਮਿਲਦੀ ਹੈ। ਰਾਜ ਦੀ ਵਡਿਆਈ ਹਿਤ ਭਜਨ ਰਚੇ ਅਤੇ ਗਾਏ ਜਾਂਦੇ। ਰਾਜੇ ਨੂੰ ਸੰਬੋਧਿਤ ਇਕ ਭਜਨ ਹੈ:-

ਤੂੰ ਸਾਨੂੰ ਜੀਵਨ ਦੇਣ ਵਾਲਾ ਹੈਂ,
ਤੂੰ ਸਾਡਾ ਰਿਜ਼ਕ ਦਾਤਾ ਹੈਂ,
ਤੇਰੀ ਖੁਸ਼ੀ ਹੋਵੇ ਤਾਂ ਫਸਲਾਂ ਉਗਦੀਆਂ ਹਨ,
ਤੇਰੀ ਨਾਰਾਜ਼ਗੀ ਸਾਡੀ ਮੌਤ ਹੈ।

ਲੋਕਾਂ ਦਾ ਰੂਹਾਂ ਅਤੇ ਦੇਵਤਿਆਂ ਵਿਚ ਵਿਸ਼ਵਾਸ ਸੀ। ਇਕ ਰੱਬ ਦਾ ਖਿਆਲ ਅਜੇ ਪੈਦਾ ਨਹੀਂ ਹੋਇਆ ਸੀ। ਚੰਗੇ ਭਲੇ, ਸਾਊ ਅਤੇ ਈਮਾਨਦਾਰ ਲੋਕਾਂ ਨੂੰ ਦੁੱਖ ਸਹਿੰਦਿਆਂ ਦੇਖ ਕੇ ਕਨਫਿਊਸ਼ਿਅਸ ਨੇ ਕਿਹਾ ਸੀ ਕਿ ਦੇਵਤਿਆਂ ਦੀ ਇੱਛਾ ਸੰਤੁਲਤ ਨਹੀਂ ਹੈ। ਇਹ ਉਸ ਦਾ ਕੁਦਰਤੀ ਸ਼ਕਤੀਆਂ ਦੇ ਖਿਲਾਫ ਰੋਸ ਸੀ। ਜੇ ਦੇਵਤੇ ਰਾਜ ਦੇ ਕੰਮਾਂ ਕਾਜਾਂ ਵਿਚ ਸਹਾਈ ਹੁੰਦੇ, ਸਫਲਤਾ ਦਿੰਦੇ, ਫਸਲਾਂ ਚੰਗੀਆਂ ਉਗਦੀਆਂ, ਤਦ ਰਾਜਾ ਉਨ੍ਹਾਂ ਦੀ ਪੂਜਾ ਕਰਦਾ ਅਤੇ ਉਨ੍ਹਾਂ ਦਾ ਰੁਤਬਾ ਵਧਾ ਦਿੰਦਾ। ਪਰ ਜੇ ਦੇਵਤੇ ਰਾਜਾ ਅਤੇ ਪਰਜਾ ਦਾ ਨੁਕਸਾਨ ਕਰਦੇ ਤਾਂ ਰਾਜਾ ਉਨ੍ਹਾਂ ਦਾ ਅਹੁਦਾ ਘਟਾ (demotion) ਦਿੰਦਾ। ਇਕ ਰਾਜੇ ਨੇ ਤਾਂ ਕਰੋਧਵਾਨ ਹੋ ਕੇ ਤਾਸੀ ਪਹਾੜੀ ਦੇਵਤੇ ਨੂੰ ਕੋੜੇ ਮਾਰ ਦਿੱਤੇ (ਜਬਾਨੀ-ਜਬਾਨੀ... ਹਵਾ ਵਿਚ ਕੋੜਾ ਉਲਾਰ ਕੇ)। ਕਿਸੇ ਰਾਜੇ ਦੀ ਜਿੱਤ ਹਾਰ ਦਾ ਕਾਰਨ ਦੇਵਤੇ ਨੂੰ ਮੰਨਿਆ ਜਾਂਦਾ ਸੀ। ਜੇਤੂ ਰਾਜੇ ਦੇ ਦੇਵਤੇ ਤਕੜੇ ਮੰਨੇ ਜਾਦੇ ਸਨ ਤੇ ਹਾਰੇ ਹੋਏ ਦੇ ਕਮਜ਼ੋ। ਜੇ ਹੜ੍ਹ ਆ ਜਾਂਦੇ ਜਾਂ ਸੋਕਾ ਪੈ ਜਾਂਦਾ ਤਾਂ ਇਸ ਦਾ ਭਾਵ ਇਹ ਲਿਆ ਜਾਂਦਾ ਕਿ ਦੇਵਤੇ, ਰਾਜੇ ਦਾ ਆਖਾ ਮੰਨਣੋਂ ਹਟ ਗਏ ਹਨ, ਭਾਵ ਰਾਜੇ ਵਿਚ ਕਰਿਸ਼ਮਾ ਕਰਨ ਦੀਆਂ ਸ਼ਕਤੀਆਂ ਨਹੀਂ ਰਹੀਆਂ। ਰਾਜਾ ਲੋਕਾਂ ਦੇ ਸਾਹਮਣੇ ਤਪ ਕਰਦਾ ਅਤੇ ਆਪਣੇ ਪਾਪਾਂ ਦੀ ਖਿਮਾ ਮੰਗਦਾ। ਇਹ ਰਿਵਾਜ ਆਧੁਨਿਕ ਕਾਲ ਵਿਚ ਵੀ ਚਲਦੇ ਰਹੇ। ਇਥੋਂ ਤੱਕ ਕਿ 1832 ਈਸਵੀ ਵਿਚ ਕਾਲ ਪੈ ਗਿਆ ਸੀ, ਰਾਜੇ ਨੇ ਲੋਕਾਂ ਸਾਹਮਣੇ ਜਾ ਕੇ ਗੁਨਾਹਾਂ ਦਾ ਇਕਬਾਲ ਕੀਤਾ ਤਾਂ ਬਰਸਾਤ ਹੋਈ। ਪੁਰਾਣੇ ਸਮਿਆਂ ਵਿਚ ਤਾਂ ਅਜਿਹੇ ਮੌਕੇ ਵੀ ਆਏ ਕਿ ਰਾਜੇ ਨੂੰ ਆਤਮਘਾਤ ਕਰਨ ਲਈ ਮਜਬੂਰ ਹੋਣਾ ਪਿਆ।

ਮੈਕਸਵੈਬਰ ਲਿਖਦਾ ਹੈ ਕਿ ਚੀਨ ਦੀ ਰੂਹਾਨੀਅਤ ਵਿਚ ਪੈਗੰਬਰਾਂ ਨੇ ਕਦੀ ਕੋਈ ਇਨਕਲਾਬ ਨਹੀਂ ਲਿਆਂਦਾ। ਸਾਧਾਰਣ ਲੋਕ ਪੂਜਾ ਪਾਠ ਨਹੀਂ ਕਰਦੇ ਸਨ ਕਿਉਂਕਿ ਉਨ੍ਹਾਂ ਨੂੰ ਕਰਨਾ ਹੀ ਨਹੀਂ ਆਉਂਦਾ ਸੀ। ਪੁਜਾਰੀ ਜਾਂ ਬਾਦਸ਼ਾਹ ਹੀ ਅਜਿਹੀਆਂ ਰਸਮਾਂ ਨਿਭਾਉਂਦੇ ਸਨ। ਮੁਕਤੀ ਦਾ ਸਿਧਾਂਤ ਜਾਂ ਵਿਸ਼ਵਾਸ ਪ੍ਰਚਲਿਤ ਨਹੀਂ ਸੀ।

ਕਨਫਿਊਸ਼ਿਅਸ ਨੇ ਪਹਿਲੀ ਵਾਰ ਇਹ ਕਿਹਾ ਕਿ ਧਰਮ ਸਭਨਾਂ ਲੋਕਾਂ ਲਈ ਬਹੁਤ ਜ਼ਰੂਰੀ ਹੈ। ਕੇਵਲ ਰਾਜੇ ਜਾਂ ਪੁਜਾਰੀ ਦੇ ਹੱਥ ਵਿਚ ਧਰਮ ਦੇਣਾ ਅਨੁਚਿਤ ਹੈ। ਵਿਸ਼ਵਾਸ ਕੀਤਿਆਂ ਬਗੈਰ ਸੰਸਾਰ ਦਾ ਨਿਯਮਿਤ ਕਾਰਜ ਨਹੀਂ ਚਲ ਸਕਦਾ। ਰਾਜੇ ਲਈ ਜ਼ਰੂਰੀ ਹੈ ਕਿ ਉਹ ਲੋਕਾਂ ਨੂੰ ਰੋਟੀ ਭਾਵੇਂ ਨਾ ਦੇਵੇ....ਧਰਮ ਦੇਵੇ, ਨਿਆਂ ਦੇਵੇ....ਨਹੀਂ ਤਾਂ ਉਸ ਦਾ ਰਾਜ ਨਹੀਂ ਚਲ ਸਕੇਗਾ। ਦੇਵਤਿਆਂ ਦੀ ਭੀੜ ਵਿਚ ਰਾਜਾ ਸ਼ਰੋਮਣੀ ਦੇਵਤਾ ਹੁੰਦਾ ਸੀ। ਉਹ ਆਕਾਸ਼ ਦਾ ਪੁੱਤਰ ਅਖਵਾਉਂਦਾ ਸੀ।

ਚੀਨੀ ਭਾਸ਼ਾ ਵਿਚ ਧਰਮ ਲਈ ਕੋਈ ਸਹੀ ਸ਼ਬਦ ਨਹੀਂ ਮਿਲਦਾ। ਇਕ



ਸ਼ਬਦ ਹੈ 'ਸਿਧਾਂਤ', ਉਹ ਸਿਧਾਂਤ ਜਿਹੜੇ ਵਿਦਵਾਨਾਂ ਨੇ ਬਣਾਏ। ਦੂਜਾ ਸ਼ਬਦ ਹੈ 'ਰਸਮ'। ਸਿਧਾਂਤ ਅਤੇ ਰਸਮਾਂ ਧਾਰਮਿਕ ਹਨ ਕਿ ਵੈਸੇ ਹੀ ਆਮ ਸਮਾਜਿਕ ਪਰੰਪਰਾਵਾਂ ਹਨ, ਕੋਈ ਪਤਾ ਨਹੀਂ ਲਗਦਾ। ਕਨਫਿਊਸ਼ਿਅਸ ਨੇ ਵੀ ਜੋ ਮੱਤ ਪੇਸ਼ ਕੀਤਾ ਉਸ ਨੂੰ ਚੀਨ ਵਿਚ ਕਿਸੇ ਧਰਮ ਦਾ ਨਾਮ ਨਹੀਂ ਦਿੱਤਾ ਗਿਆ, ਸਗੋਂ ਵਿਦਵਾਨਾਂ ਦੇ ਨੇਮ ਕਿਹਾ ਜਾਂਦਾ ਹੈ।

ਜੋ ਮਰਜੀ ਰਸਮ ਰਿਵਾਜ ਰਹੇ, ਚੀਨੀ ਲੋਕਾਂ ਨੇ ਆਪਣਾ ਸਬੰਧ ਦ੍ਰਿਸ਼ਟਮਾਨ ਜਗਤ ਨਾਲ ਰੱਖਿਆ। ਲੰਮੀਆਂ ਉਮਰਾਂ ਅਤੇ ਖੁਸ਼ਹਾਲ ਜੀਵਨ ਦੀਆਂ ਕਾਮਨਾਵਾਂ ਕੀਤੀਆਂ। ਜਿਹੜੇ ਬੰਦੇ ਹੀਰੋ ਬਣਾਏ ਗਏ ਉਹ ਅਸੂਲਾਂ ਦੇ ਪੱਕੇ ਰਹਿੰਦੇ ਤੇ ਚੀਨੀਆਂ ਦੇ ਵਿਸ਼ਵਾਸ ਅਨੁਸਾਰ ਕਦੀ ਮਰਦੇ ਹੀ ਨਾਂਹ। ਮੌਤ ਉਤੇ ਜਿੱਤ ਵੱਡੀ ਤੋਂ ਵੱਡੀ ਪ੍ਰਾਪਤੀ ਸਮਝੀ ਗਈ। ਸੰਤਾਨ ਦੀ ਪ੍ਰਾਪਤੀ, ਧਨ ਦੀ ਇੱਛਾ, ਤੰਦਰੁਸਤੀ ਅਤੇ ਚੰਗਾ ਭੋਜਨ ਪ੍ਰਾਰਥਨਾਵਾਂ ਰਾਹੀਂ ਮੰਗਿਆ ਜਾਂਦਾ। ਮਿਸਰ ਵਾਸੀਆਂ ਨਾਲੋਂ ਇਹ ਰਸਮ ਰਿਵਾਜ ਉਲਟ ਸਨ। ਮਿਸਰ ਦੇ ਲੋਕਾਂ ਦੁਆਰਾ ਮੰਮੀਆਂ ਬਣਾ ਕੇ ਲਾਸ਼ਾਂ ਸੰਭਾਲਣ ਦਾ ਭਾਵ ਇਹ ਹੁੰਦਾ ਸੀ ਕਿ ਇਨ੍ਹਾਂ ਵਿਚ ਅਜੇ ਜਾਨ ਹੈ ਅਤੇ ਇਨ੍ਹਾਂ ਨੂੰ ਦੁੱਖ-ਸੁੱਖ ਦਾ ਅਹਿਸਾਸ ਹੈ। ਇਸੇ ਕਾਰਨ ਤਾਂ ਲਾਸ਼ਾਂ ਦੇ ਨਜ਼ਦੀਕ ਖਾਣ ਪੀਣ ਦੀਆਂ ਵਸਤਾਂ ਰੱਖੀਆਂ ਜਾਂਦੀਆਂ ਸਨ। ਚੀਨੀਆਂ ਲਈ ਮੌਤ ਤੋਂ ਪਿਛੋਂ ਹੋਰ ਕੁਝ ਨਹੀਂ ਸੀ। ਇਸੇ ਕਰਕੇ ਉਹ ਮੌਤ ਨੂੰ ਵੱਧ ਤੋਂ ਵੱਧ ਦੂਰ ਰੱਖਣਾ ਚਾਹੁੰਦੇ ਸਨ। ਕਨਫਿਊਸ਼ਿਅਸ ਦਾ ਵਿਚਾਰ ਹੈ ਕਿ ਮੌਤ ਤੋਂ ਬਾਅਦ ਆਤਮਾ ਭਾਫ ਵਾਂਗ ਉਡ ਜਾਂਦੀ ਹੈ, ਗਰਦ ਗੁਬਾਰ 'ਚ ਮਿਲ ਜਾਂਦੀ ਹੈ ਤੇ ਖਤਮ ਹੋ ਜਾਂਦੀ ਹੈ।

ਕਨਫਿਊਸ਼ਿਅਸ ਦਾ ਪੁਨਰ ਜਨਮ ਵਿਚ ਜਾਂ ਰੱਬ ਵਿਚ ਕੋਈ ਵਿਸ਼ਵਾਸ ਨਹੀਂ ਸੀ। ਇਸ ਪੱਖੋਂ ਉਸ ਨੂੰ ਸ਼ੰਕਾਵਾਦੀ ਜਾਂ ਨਾਸਤਕ ਕਿਹਾ ਜਾ ਸਕਦਾ ਹੈ। ਸਟੇਟ ਦਾ ਧਰਮ ਸਿੱਧਾ ਸਾਦਾ ਸੀ। ਬਲੀ ਦੇਣੀ, ਪ੍ਰਾਰਥਨਾ ਕਰਨੀ, ਸੰਗੀਤ ਅਤੇ ਨਾਚ, ਧਰਮ ਦੇ ਅੰਗ ਸਨ। ਕਨਫਿਊਸ਼ਿਅਸ ਦੇ ਸਿਧਾਂਤਾਂ ਵਿਚ ਵਿਅਕਤੀਗਤ ਪ੍ਰਾਰਥਨਾ ਦਾ ਕੋਈ ਸਥਾਨ ਨਹੀਂ ਹੈ। ਉਹ ਜਦੋਂ ਬੀਮਾਰ ਹੋਇਆ ਤਾਂ ਆਪਣੀ ਤੰਦਰੁਸਤੀ ਵਾਸਤੇ ਸ਼ਾਗਿਰਦਾਂ ਨੂੰ ਪ੍ਰਾਰਥਨਾ ਕਰਨ ਤੋਂ ਰੋਕ ਦਿੱਤਾ। ਉਹ ਆਪ ਕਈ ਕਈ ਸਾਲ ਪ੍ਰਾਰਥਨਾ ਨਹੀਂ ਕਰਦਾ ਸੀ। ਕਿਹਾ ਜਾਂਦਾ ਹੈ ਕਿ ਉਸ ਦੀ ਬੀਮਾਰੀ ਦੌਰਾਨ ਰਾਜਿਆਂ ਅਤੇ ਰਾਜ ਦੇ ਉਚ ਅਧਿਕਾਰੀਆਂ ਨੇ ਉਸ ਲਈ ਪ੍ਰਾਰਥਨਾਵਾਂ ਕੀਤੀਆਂ।

ਜੀਵਨ ਦਾ ਸੁਖ ਕਨਫਿਊਸ਼ਿਅਸ ਨੇ ਧਰਮ ਵਿਚ ਨਹੀਂ ਬਲਕਿ ਸਦਾਚਾਰਕ ਨਿਯਮਾਂ ਵਿਚੋਂ ਲੱਭਣ ਦਾ ਯਤਨ ਕੀਤਾ। ਉਸ ਦੇ ਸਿਧਾਂਤਾਂ ਵਿਚ ਰੱਬੀ ਬਖਸ਼ਿਸ਼ ਨਾਮ ਦੀ ਕੋਈ ਕਲਪਣਾ ਨਹੀਂ, ਪ੍ਰਾਰਥਨਾ ਰਾਹੀਂ ਗੁਨਾਹ ਬਖਸ਼ੇ ਜਾ ਸਕਣ ਵਿਚ ਕਨਫਿਊਸ਼ਿਅਸ ਦਾ ਵਿਸ਼ਵਾਸ ਨਹੀਂ ਸੀ। ਉਹ ਆਖਦਾ ਸੀ ਕਿ ਮਨੁੱਖ ਚਾਹੁੰਦਾ ਹੈ ਉਸ ਨੂੰ ਮਰਨ ਤੋਂ ਬਾਅਦ ਯਾਦ ਰੱਖਿਆ ਜਾਵੇ। ਨੇਕ

ਬੰਦਿਆਂ ਨੂੰ ਲੋਕ ਯਾਦ ਰੱਖਦੇ ਵੀ ਹਨ, ਪਰੰਤੂ ਇਸ ਦਾ ਕਿਸੇ ਕਿਸਮ ਦੀ ਮੁਕਤੀ ਨਾਲ ਕੋਈ ਸੰਬੰਧ ਨਹੀਂ।

ਕਨਫਿਉਸ਼ਿਅਸ ਦਾ ਨੈਤਿਕ ਸ਼ਾਸਤਰ ਅਤੇ ਬੁੱਧਮੱਤ ਦਾ ਨੈਤਿਕ ਸ਼ਾਸਤਰ ਆਪਸ ਵਿਚ ਕਾਫੀ ਮਿਲਦਾ ਜੁਲਦਾ ਹੈ। ਦੋਹਾਂ ਦਾ ਈਸ਼ਵਰ ਨਾਲ ਕੋਈ ਵਾਸਤਾ ਨਹੀ। ਚੀਨੀ ਮਹਾਤਮਾ ਇਸ ਸੰਸਾਰ ਦੇ ਕੁਦਰਤੀ ਨਿਯਮਾਂ ਨਾਲ ਰਾਜੀਨਾਵਾਂ ਕਰਨ ਦਾ ਇਛੁੱਕ ਹੈ ਤੇ ਚਾਹੁੰਦਾ ਹੈ ਕਿ ਆਦਮੀ ਆਪਣੀ ਥਾਂ ਪਛਾਣੇ। ਜਦੋਂ ਕੁਦਰਤ ਦੀ ਮਨਸ਼ਾ ਦਾ ਵਿਰੋਧ ਕਰੀਏ ਤਦ ਸੰਕਟ ਆਉਂਦੇ ਹਨ। ਉਨ੍ਹੀਵੀਂ ਸਦੀ ਵਿਚ ਭਾਰੀ ਵਰਖਾ ਹੋਈ ਤਾ ਇਸ ਦਾ ਕਾਰਨ ਇਹ ਦੱਸਿਆ ਗਿਆ ਕਿ ਪੁਲਿਸ ਨੇ ਜ਼ਿਆਦਤੀਆਂ ਕੀਤੀਆਂ ਸਨ, ਇਸ ਕਰਕੇ ਕੁਦਰਤ ਕਰੋਧਵਾਨ ਹੋ ਗਈ। ਰਾਜੇ ਦਾ ਕੰਮ ਹੈ ਅਨਪੜ੍ਹ ਗਰੀਬ ਪਰਜਾ ਉਤੇ ਬੱਚਿਆਂ ਵਾਂਗ ਰਹਿਮ ਕਰੇ ਕਿਉਂਕਿ ਕੁਦਰਤ ਦੀਆਂ ਕਰੋਪੀਆਂ ਦਾ ਕਾਰਨ ਉਚ ਅਧਿਕਾਰੀ ਹੁੰਦੇ ਹਨ ਪਰੰਤੂ ਇਸ ਦੀ ਸਜ਼ਾ ਆਮ ਪਰਜਾ ਭੁਗਤਦੀ ਹੈ।

ਮਹਾਤਮਾ ਆਖਿਆ ਕਰਦਾ ਸੀ, ਵਿਦਿਆ ਪ੍ਰਾਪਤ ਕਰਨ ਦਾ ਲਾਭ ਇਹੀ ਹੈ ਕਿ ਵਿਦਵਾਨ ਆਦਮੀ ਕੁਦਰਤ ਦੇ ਕਾਨੂੰਨਾਂ ਦਾ ਪਤਾ ਲਗਾਉਂਦਾ ਹੈ, ਉਨ੍ਹਾਂ ਅਨੁਸਾਰ ਆਪ ਚਲਦਾ ਹੈ ਅਤੇ ਹੋਰਾਂ ਨੂੰ ਚਲਣ ਦੀ ਪ੍ਰੇਰਨਾ ਦਿੰਦਾ ਹੈ। ਕੁਦਰਤ ਦਾ ਵਿਰੋਧ ਕਰਨਾ ਹੀ ਬਦੀ ਹੈ। ਇਸ ਦੇ ਨਤੀਜੇ ਚੰਗੇ ਨਹੀਂ ਨਿਕਲਦੇ। ਸੋ ਗਿਆਨ ਹਰ ਮੁਸੀਬਤ ਦੀ ਜੜ੍ਹ ਕਟਦਾ ਹੈ। ਜਿਥੇ ਅਗਿਆਨਤਾ ਹੋਏਗੀ, ਕੁਦਰਤ ਦਾ ਵਿਧਾਨ ਉਥੇ ਭੰਗ ਹੋਵੇਗਾ ਤੇ ਸੰਕਟ ਆਉਣਗੇ, ਤਬਾਹੀ ਹੋਵੇਗੀ।

ਮਹਾਤਮਾ ਦਾ ਮੱਤ ਸੀ ਕਿ ਨੇਕ ਬੰਦਿਆਂ ਉਤੇ ਜਾਦੂ ਦਾ ਕੋਈ ਅਸਰ ਨਹੀਂ ਹੁੰਦਾ। ਨੇਕੀ ਵੱਡੀ ਹੈ, ਅਮਰ ਅਤੇ ਸ਼ਕਤੀਸ਼ਾਲੀ ਹੈ। ਜਿਹੜਾ ਬੰਦਾ ਸੰਜਮੀ ਜੀਵਨ ਜੀ ਰਿਹਾ ਹੈ ਉਸ ਨੂੰ ਭੂਤਾਂ ਤੋਂ ਡਰਨ ਦੀ ਲੋੜ ਨਹੀਂ। ਜਦੋਂ ਉਚ ਅਧਿਕਾਰੀਆਂ ਪਾਸ ਨੇਕੀ ਨਾ ਰਹੇ ਤਦ ਰੂਹਾਂ ਬਲਵਾਨ ਹੋ ਜਾਂਦੀਆਂ ਹਨ ਤੇ ਦੁਖੀ ਕਰਦੀਆਂ ਹਨ। ਕਨਫਿਉਸ਼ਿਅਸ ਇਕਾਂਤ ਵਿਚ ਤਪ ਕਰਕੇ ਕਰਾਮਾਤਾਂ ਹਾਸਲ ਕਰਨ ਦਾ ਵਿਰੋਧੀ ਸੀ ਤੇ ਕਿਹਾ ਕਰਦਾ ਸੀ ਕਿ ਇਹ ਸਸਤੀ ਸ਼ੁਹਰਤ ਹੈ। ਹਾਂ, ਕਦੀ-ਕਦੀ ਉਹ ਕਿਹਾ ਕਰਦਾ ਸੀ ਕਿ ਸਵੈ-ਮਾਣ ਦਾ ਜੀਵਨ ਜਿਉਣ ਵਾਲੇ ਲੋਕ ਭਵਿੱਖ ਦੀ ਥਾਹ ਪਾ ਸਕਦੇ ਹਨ।

ਇਸ ਮਹਾਤਮਾ ਦੇ ਸਿਧਾਂਤ, ਬੁੱਧਮਤ ਨਾਲੋਂ ਇਸ ਗੱਲੋਂ ਭਿੰਨ ਹਨ ਕਿ ਉਹ ਬੁੱਧ ਵਾਂਗ ਇਛਾਵਾਂ ਦਾ ਤਿਆਗ ਕਰਨ ਲਈ ਨਹੀਂ ਆਖਦਾ। ਕੇਵਲ ਫਜ਼ੂਲ ਇਛਾਵਾਂ ਦਾ ਤਿਆਗ ਕਰਨ ਲਈ ਆਖਦਾ ਹੈ। ਦੂਜਾ ਵਖਰੇਵਾਂ ਇਹ ਹੈ ਕਿ ਨਿਰਵਾਣ (ਮੁਕਤੀ) ਦੀ ਕੋਈ ਜ਼ਰੂਰਤ ਨਹੀਂ। ਸੰਸਾਰ ਤੋਂ ਮੁਕਤ ਨਾ ਹੋਵੋ, ਇਸ ਵਿਚ ਸ਼ਾਮਲ ਹੋਵੋ, ਇਸ ਵਿਚ ਜਜ਼ਬ ਹੋਵੋ, ਨੇਕ ਬੰਦਿਆਂ ਦੀ ਸੰਸਾਰ ਨੂੰ ਬਹੁਤ ਲੋੜ ਹੈ ਤੇ ਉਨ੍ਹਾਂ ਦਾ ਤਾਂ ਕਣ-ਕਣ ਇਸ ਧਰਤੀ ਵਿਚ



ਸਮਾ ਜਾਣਾ ਚਾਹੀਦਾ ਹੈ। ਕਨਫਿਉਸ਼ਿਅਸ ਨੂੰ ਨਾ ਆਤਮਾ ਬਚਾਉਣ ਦੀ ਚਿੰਤਾ ਹੈ ਨਾ ਪੁਨਰ ਜਨਮ ਦੀ ਪਰਵਾਹ। ਦੋਵੇਂ ਸਿਧਾਂਤ ਉਸ ਲਈ ਅਜਨਬੀ ਹਨ। ਉਹ ਆਤਮ ਸੰਜਮ ਉਤੇ ਬਲ ਦਿੰਦਾ ਹੈ। ਉਸ ਦਾ ਕਹਿਣਾ ਹੈ ਕਿ ਬਦੀ ਦੀ ਚਿੰਤਾ ਨਹੀਂ ਹੈ, ਕਿਉਂਕਿ ਇਹ ਮੇਰਾ ਕੁਝ ਨਹੀਂ ਵਿਗਾੜ ਸਕਦੀ। ਆਦਮੀ ਦਾ ਕਦੇ ਪਤਨ ਨਹੀਂ ਹੋ ਸਕਦਾ ਜੇ ਉਹ ਖੁਦ ਚੇਤੰਨ ਰਹੇ। ਪਵਿੱਤਰ ਜੀਵਨ ਵਿਚ ਆਈ ਹੋਈ ਕੋਈ ਤਰੇੜ ਬਦੀ ਹੈ, ਹੋਰ ਕਿਧਰੇ ਬਦੀ ਨਹੀਂ।

ਮਹਾਤਮਾ ਕਨਫਿਉਸਿਅਸ ਉਸ ਬੰਦੇ ਦੀ ਤਾਰੀਫ ਕਰਦਾ ਹੈ ਜਿਸ ਨੂੰ ਕਿ ਪਿਤਾ ਨੇ ਨਾ ਸੁਣਨਯੋਗ ਤੇ ਨਾ ਸਹਿਣਯੋਗ ਗੱਲਾਂ ਆਖ ਦਿਤੀਆਂ ਪਰੰਤੂ ਪੁੱਤਰ ਨੇ ਗੁੱਸਾ ਨਹੀਂ ਕੀਤਾ। ਪੁੱਤਰ ਦਰਿਆ-ਦਿਲ ਨਿਕਲਿਆ ਪਰੰਤੂ ਪਿਤਾ ਨੇ ਵੀ ਕਰੋਧ ਕੀਤਾ ਸੀ ਤਾਂ ਆਪਣੀ ਜ਼ਿੰਮੇਵਾਰੀ ਨਿਭਾਉਂਦਿਆ ਅਜਿਹਾ ਕੀਤਾ ਸੀ। ਉਸ ਦੀ ਪੁੱਤਰ ਨਾਲ ਕੋਈ ਦੁਸ਼ਮਣੀ ਥੋੜ੍ਹੀ ਸੀ। ਮਹਾਤਮਾ ਜਦੋਂ ਰਾਜ ਦਾ ਮੰਤਰੀ ਰਿਹਾ ਤਾਂ ਕਾਨੂੰਨ ਨੂੰ ਪੂਰਣ ਸੰਜਮ ਨਾਲ ਲਾਗੂ ਕੀਤਾ। ਉਹ ਆਖਿਆ ਕਰਦਾ ਸੀ, ਹੁਕਮ ਅਦੂਲੀ ਕਰਨੀ ਘਟੀਆ ਚਿੰਤਨ ਨਾਲੋਂ ਵੀ ਵਧੀਕ ਬੁਰੀ ਹੈ ਤੇ ਫਜ਼ੂਲ ਖਰਚੀ ਕਰਨੀ ਕੰਜੂਸੀ ਕਰਨ ਤੋਂ ਵਧੀਕ ਮਾੜਾ ਕੰਮ ਹੈ। ਇਹ ਗੱਲ ਨਹੀਂ ਕਿ ਕੰਜੂਸੀ ਕਰਨੀ ਚੰਗੀ ਚੀਜ਼ ਹੈ, ਇਹ ਤਾਂ ਆਦਮੀ ਨੂੰ ਜਾਨਵਰ ਬਣਾ ਦਿੰਦੀ ਹੈ, ਪ੍ਰੰਤੂ ਅੱਯਾਸ਼ੀ ਇਸ ਤੋਂ ਵੀ ਮੰਦੀ ਹੈ। ਚੰਗੀ ਸਰਕਾਰ ਉਹ ਹੈ ਜਿਸ ਦੇ ਨਾਗਰਿਕ ਗਰੀਬ ਹੋਣ ਨੂੰ ਸ਼ਰਮਨਾਕ ਕੰਮ ਸਮਝਣ, ਪ੍ਰੰਤੂ ਸਰਕਾਰੀ ਪ੍ਰਬੰਧ ਜੇ ਬੁਰਾ ਹੈ ਤਾ ਅਮੀਰ ਹੋਣਾ ਵਧੇਰੇ ਸ਼ਰਮਨਾਕ ਹੈ।

ਮਹਾਤਮਾ ਨੇ ਕਿਹਾ ਕਿ ਕਿਸੇ ਸਿੱਧੇ ਜਾਂ ਅਜਿਹੇ ਢੰਗ ਰਾਹੀਂ ਸਰਕਾਰ ਦੇ ਕਰਮਚਾਰੀ ਜੇ ਲਾਭਦਾਇਕ ਨਿੱਜੀ ਕਾਰੋਬਾਰ ਕਰਦੇ ਹਨ ਉਨ੍ਹਾਂ ਨੂੰ ਤੁਰੰਤ ਰੋਕਿਆ ਜਾਵੇ। ਇਹ ਅਨੈਤਿਕ ਕੰਮ ਹੈ। ਮੁਲਾਜ਼ਮ ਆਪਣੇ ਰੁਤਬੇ ਦੀ ਦੁਰਵਰਤੋਂ ਕਰੇਗਾ। ਮਹਾਤਮਾ ਦੇ ਲਾਭ ਹਾਨੀ ਦੇ ਸਿਧਾਂਤ, ਮੰਗ ਅਤੇ ਵੰਡ ਦੇ ਸਿਧਾਂਤ, ਆਧੁਨਿਕ ਅਰਥ-ਸ਼ਾਸਤਰ ਦੇ ਸਿਧਾਂਤਾਂ ਨਾਲ ਬੜੇ ਮਿਲਦੇ-ਜੁਲਦੇ ਹਨ। ਵਿਆਜ ਨੂੰ ਮੂਲਧਨ ਦਾ ਬੱਚਾ ਕਿਹਾ ਜਾਂਦਾ ਸੀ।

ਇਹ ਕਨਫਿਉਸ਼ਿਅਸ ਦੇ ਕਿਰਿਆਤਮਕ ਫਲਸਫੇ ਦਾ ਹੀ ਅਸਰ ਸੀ ਕਿ ਚੀਨ ਵਿਚ ਕਈ ਵਾਰ ਬੋਧੀਆਂ ਦੇ ਮੱਠ ਬੰਦ ਕਰਵਾਏ ਗਏ ਕਿਉਂਕਿ ਉਥੇ ਵਿਹਲੜ ਪਲ ਰਹੇ ਸਨ ਜੋ ਸਮਾਜ ਉਤੇ ਭਾਰ ਸਨ। ਮਹਾਤਮਾ, ਜੇ ਸ਼ਾਹਾਨਾ ਠਾਠ ਬਾਠ ਅਤੇ ਅੱਯਾਸ਼ੀ ਦੇ ਖਿਲਾਫ ਸੀ ਤਾਂ ਉਹ ਤਪ ਅਤੇ ਸੰਸਾਰ ਦੇ ਤਿਆਗ ਵਰਗੇ ਸਿਧਾਂਤਾਂ ਦੇ ਵੀ ਖਿਲਾਫ ਸੀ। ਕਰਮ ਕਾਂਡਾਂ ਨੂੰ ਉਹ ਸਖਤ ਘਿਰਣਾ ਕਰਦਾ ਸੀ। ਉਸ ਦਾ ਕਥਨ ਹੈ, "ਬਾਦਸ਼ਾਹ ਧਾਰਮਿਕ ਰਸਮਾਂ ਨਿਭਾਂਦੇ ਹਨ ਤਾਂ ਕਿ ਉਨ੍ਹਾਂ ਦਾ ਰਾਜ ਸਲਾਮਤ ਰਹੇ। ਜੇ ਰਸਮਾਂ ਰਾਹੀਂ ਸਰਕਾਰਾਂ ਬਣ

ਸਕਦੀਆਂ ਤਾਂ ਪੁਜਾਰੀ ਸੰਸਾਰ ਦੇ ਬਾਦਸ਼ਾਹ ਹੁੰਦੇ, ਤੇ ਜੇ ਰਸਮਾਂ ਕਰਦਿਆਂ ਕਰਦਿਆਂ ਬਾਦਸ਼ਾਹਤਾਂ ਗਰਕ ਹੋ ਗਈਆਂ, ਮਰ ਮਿਟ ਗਈਆਂ ਤਾਂ ਫਿਰ ਕਿਉਂ ਕਰਦੇ ਹੋ ਇਹ ਸਭ ਆਡੰਬਰ?" ਉਹ ਚੀਨ ਦੇ ਸਭਨਾਂ ਧਰਮਾਂ ਅਤੇ ਸੰਪਰਦਾਵਾਂ ਤੋਂ ਪਹਿਲਾਂ ਹੋਇਆ ਹੈ ਪਰ ਏਨੀ ਪੁਰਾਤਨਤਾ ਦੇ ਬਾਵਜੂਦ ਉਸ ਦੇ ਵਿਚਾਰਾਂ ਵਿਚ ਕਮਾਲ ਦੀ ਤਾਜ਼ਗੀ ਹੈ।

ਉਹ ਸੰਗੀਤ ਦਾ ਸਤਿਕਾਰ ਕਰਦਾ ਸੀ। ਉਸ ਨੇ ਕਿਹਾ ਕਿ ਜਿਥੇ ਕਿਤੇ ਤਿੰਨ ਬੰਦੇ ਇੱਕਠੇ ਹੋਣ, ਉਥੇ ਮੇਰਾ ਮਾਲਕ ਹੁੰਦਾ ਹੈ। ਕਨਫਿਉਸ਼ਿਅਸ ਦੇ ਪ੍ਰਭਾਵ ਸਦਕਾ ਸਰਕਾਰ ਮੁਲਾਜ਼ਮਾਂ ਦੀ ਭਰਤੀ ਲਈ ਇਮਤਿਹਾਨ ਲੈਣ ਲਗ ਪਈ ਸੀ ਤੇ ਨੌਕਰੀ ਲੈਣ ਦਾ ਇਛੁਕ ਭਾਵੇਂ 90 ਸਾਲ ਦਾ ਬਜ਼ੁਰਗ ਹੋਵੇ ਉਸ ਲਈ ਟੈਸਟ ਪਾਸ ਕਰਨਾ ਜ਼ਰੂਰੀ ਸੀ। ਉਹ ਕਿਹਾ ਕਰਦਾ ਸੀ ਕਿ ਪੜ੍ਹਾਈ ਲਿਖਾਈ ਤੋਂ ਬਗੈਰ ਵਿਅਕਤੀ ਬਾਂਝ ਹੋ ਜਾਂਦਾ ਹੈ। ਉਹ ਜਦੋਂ ਗੱਲਾਂ ਕਰਦਾ ਤਾਂ ਪੁਰਾਤਨ ਵਿਦਵਾਨਾ ਦੇ ਕਥਨਾਂ ਦੇ ਹਵਾਲੇ ਦਿੰਦਾ। ਇਕ ਵਾਰ ਕਿਸੇ ਨੇ ਕਿਹਾ, "ਮਾਲਕ, ਅਸੀਂ ਬਗੈਰ ਹਵਾਲਿਆਂ ਦੇ ਵੀ ਤੁਹਾਡੀ ਗੱਲ ਮੰਨਦੇ ਹਾਂ ਫਿਰ ਤੁਸੀਂ ਹਵਾਲੇ ਕਿਉਂ ਦਿੰਦੇ ਹੋ?" ਮਹਾਤਮਾ ਨੇ ਕਿਹਾ, ਮੈਂ ਤੁਹਾਡੇ ਘਰ ਖਾਣਾ ਖਾਣ ਗਿਆ ਤਾਂ ਸਿਰਕਾ ਤੁਸੀਂ ਗਵਾਂਢੀ ਦੇ ਘਰੋਂ ਮੰਗ ਕੇ ਲਿਆਂਦਾ, ਤਾਂ ਵੀ ਮੇਰੇ ਮਨ ਵਿਚ ਤੁਹਾਡਾ ਹੀ ਸਤਿਕਾਰ ਹੋਇਆ ਸੀ, ਗਵਾਂਢੀ ਦਾ ਨਹੀਂ।

**ਪੰਜ ਮੁਢਲੇ ਸਦਗੁਣ**

ਕਨਫਿਉਸ਼ਿਅਸ ਦੇ ਸਿਧਾਂਤ ਸਦਾਚਾਰ ਸ਼ਾਸਤਰ ਦੇ ਨਿਯਮ ਹੀ ਹਨ ਜਿਹੜੇ ਬਾਰ-ਬਾਰ ਮਨੁੱਖ ਨੂੰ ਨੇਕ ਬਣਨ ਦੀ ਪ੍ਰੇਰਨਾ ਦਿੰਦੇ ਹਨ। ਮਹਾਤਮਾ ਵੇਲੇ ਦਾ ਚੀਨੀ ਸਮਾਜ ਭਿਆਨਕ ਹੱਦ ਤੱਕ ਭ੍ਰਿਸ਼ਟ ਹੋ ਚੁੱਕਾ ਸੀ ਪ੍ਰੰਤੂ ਮਹਾਤਮਾ ਦਾ ਵਿਸ਼ਵਾਸ ਸੀ ਕਿ ਆਦਮੀ ਬੁਨਿਆਦੀ ਤੌਰ ਤੇ ਨੇਕ ਹੈ। ਥੋੜ੍ਹੇ ਸਮੇਂ ਤੋਂ ਮਨੁੱਖ ਬੁਰਾ ਹੋ ਗਿਆ, ਬੁਰਾਈ ਥੋੜ੍ਹੇ ਚਿਰ ਲਈ ਹੈ, ਉਸ ਦੇ ਸੁਧਰਨ ਦੀ ਸੰਭਾਵਨਾ ਹੈ। ਆਦਮੀ ਸਾਹਮਣੇ ਦੋਵੇਂ ਰਸਤੇ ਹੁੰਦੇ ਹਨ, ਨੇਕੀ ਦਾ ਵੀ ਅਤੇ ਬਦੀ ਦਾ ਵੀ। ਉਹ ਕੋਈ ਇਕ ਰਸਤਾ ਚੁਣ ਲੈਂਦਾ ਹੈ, ਪਰ ਚੁਣਿਆ ਹੋਇਆ ਰਸਤਾ ਉਸ ਨੇ ਕਦੀ ਛੱਡਣਾ ਹੀ ਨਹੀਂ, ਅਜਿਹੀ ਕੋਈ ਗੱਲ ਨਹੀਂ। ਉਹ ਫਿਰ ਵਾਪਸ ਪਰਤ ਸਕਦਾ ਹੈ। ਉਸ ਨੂੰ ਬਦੀ ਵਲ ਪਰਤਣੋ ਰੋਕਣਾ ਹੈ। ਉਸ ਨੇ ਕਿਹਾ ਸੀ, "ਜਿਹੜਾ ਆਦਮੀ ਨੇਕੀ ਦੇ ਰਸਤੇ ਉਤੇ ਨਹੀਂ ਚਲਦਾ ਸੀ, ਜੇ ਮੈਂ ਉਂਸ ਨੂੰ ਬੁਰਾ ਕਰਨੋ ਰੋਕਦਾ ਤਾਂ ਦੇਰ ਤੱਕ ਮੈਂ ਬੇਚੈਨ ਜਰੂਰ ਰਹਿੰਦਾ, ਅਜਿਹਾ ਕਰਦਿਆਂ ਕਈ ਵਾਰ ਮੈਂ ਪ੍ਰੇਸ਼ਾਨੀਆਂ ਮੁਸੀਬਤਾਂ ਸਹੇੜੀਆਂ ਪ੍ਰੰਤੂ ਇਹ ਮੁਸੀਬਤਾਂ ਚੈਨ ਦਿੰਦੀਆਂ। ਮੈਂ ਸੁਖ ਦੀ ਨੀਂਦ ਸੌਂਦਾ ਕਿਉਂਕਿ ਮੈਂ ਨੇਕ ਸਾਂ।" ਮਹਾਤਮਾ ਨੇ ਪੰਜ ਸਦਗੁਣ ਨਿਸ਼ਚਿਤ ਕੀਤੇ।

ਉਸ ਦੀਆਂ ਲਿਖਤਾਂ ਵਿਚ 'ਲੀ' ਸ਼ਬਦ ਦੀ ਵਰਤੋਂ ਬੜੀ ਵਾਰ ਕੀਤੀ



ਗਈ ਮਿਲਦੀ ਹੈ। ਚੀਨ ਦੇ ਬਹੁਤ ਸਾਰੇ ਪ੍ਰਾਚੀਨ ਸ਼ਬਦ ਅਜਿਹੇ ਹਨ ਜਿਨ੍ਹਾਂ ਦਾ ਸਹੀ ਤਰਜਮਾ ਕਰਨਾ ਤੇ ਉਸ ਦੇ ਬਰਾਬਰ ਦਾ ਸ਼ਬਦ ਲਭਣਾ ਔਖਾ ਹੈ। 'ਲੀ' ਇਹੋ ਜਿਹਾ ਹੀ ਸ਼ਬਦ ਹੈ। ਇਸ ਦਾ ਅਰਥ ਹੈ ਉਚਿਤਤਾ, ਸ੍ਰੇਸ਼ਟਤਾ, ਸ਼ਰਾਫਤ। ਧਾਰਮਿਕ ਰਸਮਾਂ ਨੂੰ ਵੀ ਲੀ ਕਿਹਾ ਗਿਆ ਹੈ, ਇਥੋਂ ਤਕ ਕਿ ਸੰਗੀਤ ਵਾਸਤੇ ਵੀ ਇਸ ਸ਼ਬਦ ਦੀ ਵਰਤੋਂ ਹੋਈ ਹੈ। ਲਿਨ ਯੂ ਤਾਂਗ ਦੇ ਸ਼ਬਦਾਂ ਵਿਚ ਲੀ ਆਦਰਸ਼ਕ ਸਮਾਜਿਕ ਅਨੁਸ਼ਾਸਨ ਹੈ ਜਿਸ ਵਿਚ ਹਰ ਚੀਜ ਉਸ ਦੀ ਸਹੀ ਥਾਂ ਉਤੇ ਸਥਿਤ ਹੋਵੇ। ਸਮਾਜ, ਧਰਮ ਅਤੇ ਸਦਾਚਾਰ ਦੇ ਰਸਤੇ ਉਤੇ ਚਲੇ।

ਸਾਮੰਤ ਆਈ ਨੇ ਕਨਫਿਉਸ਼ਿਅਸ ਨੂੰ ਪੁੱਛਿਆ, "ਮਹਾਤਮ ਜੀ 'ਲੀ' ਕਿਸ ਨੂੰ ਕਿਹਾ ਜਾਂਦਾ ਹੈ? ਤੁਸੀਂ ਅਕਸਰ ਕਿਹਾ ਕਰਦੇ ਹੋ ਇਹ ਬੜੀ ਅਹਿਮ ਚੀਜ਼ ਹੈ।" ਮਹਾਤਮਾ ਨੇ ਕਿਹਾ, "ਮੈਨੂੰ ਪਤਾ ਨਹੀਂ ਲਗਦਾ ਇਹ ਕੀ ਹੈ। ਮੈਂ ਅਜੇ ਸਮਝ ਨਹੀਂ ਸਕਿਆ ਇਸ ਨੂੰ।" ਆਈ ਨੇ ਫਿਰ ਕਿਹਾ, "ਪਰ ਤੁਸੀਂ ਇਸ ਬਾਰੇ ਆਮ ਗੱਲ ਕਰਦੇ ਹੋ ਕੁਝ ਦਸੋ।" ਮਹਾਤਮਾ ਨੇ ਕਿਹਾ, "ਮੈਂ ਕੇਵਲ ਇਹ ਜਾਣਦਾ ਹਾਂ ਕਿ ਜਿਉਣ ਵਾਸਤੇ ਲੋਕਾਂ ਨੂੰ ਜਿਨ੍ਹਾਂ ਚੀਜ਼ਾਂ ਦੀ ਲੋੜ ਪੈਂਦੀ ਹੈ, ਲੀ ਉਨ੍ਹਾਂ ਵਿਚੋਂ ਸਭ ਤੋਂ ਜ਼ਰੂਰੀ ਹੈ। ਇਸ ਦੀ ਜਾਣਕਾਰੀ ਬਗੈਰ ਨਾ ਪੂਜਾ ਹੋ ਸਕਦੀ ਹੈ, ਨਾ ਵਿਸ਼ਵ ਦੀਆਂ ਸ਼ਕਤੀਆਂ ਨੂੰ ਸਮਝਿਆ ਜਾ ਸਕਦਾ ਹੈ। ਬਾਦਸ਼ਾਹ ਦਾ ਵਜ਼ੀਰਾਂ ਪ੍ਰਤੀ, ਹੁਕਮਰਾਨਾਂ ਦਾ ਪਰਜਾ ਪ੍ਰਤੀ, ਮਰਦਾਂ ਦਾ ਔਰਤਾਂ ਪ੍ਰਤੀ, ਮਾਪਿਆਂ ਦਾ ਬੱਚਿਆਂ ਪ੍ਰਤੀ ਕੀ ਫਰਜ਼ ਹੋਵੇ ਤੇ ਕੀ ਅਧਿਕਾਰ, ਇਹ ਲੀ ਤੈਅ ਕਰਦੀ ਹੈ। ਇਸੇ ਕਰਕੇ ਹਰ ਸਭਿਅਕ ਮਨੁੱਖ ਲੀ ਦਾ ਸਤਿਕਾਰ ਕਰਦਾ ਹੈ।"

ਸੂ ਯੂ ਨਾਲ ਗੱਲਬਾਤ ਦੌਰਾਨ ਕਨਫਿਉਸ਼ਿਅਸ ਨੇ ਆਖਿਆ, "ਲੀ ਸਮਾਜ ਨੂੰ ਗਠਿਤ ਕਰਦੀ ਹੈ। ਇਸ ਨਾਲ ਸੁਖ ਮਿਲਦਾ ਹੈ। ਇਹ ਸਾਡੀ ਢਾਲ ਹੈ। ਇਸ ਨਾਲ ਸਾਨੂੰ ਮਾਨਸਿਕ ਤੇ ਜਿਸਮਾਨੀ ਸੁਰੱਖਿਆ ਪ੍ਰਾਪਤ ਹੁੰਦੀ ਹੈ"। ਸੂ ਯੂ ਨੇ ਫਿਰ ਪੁੱਛਿਆ, "ਕੀ ਲੀ ਇੰਨੀ ਜ਼ਰੂਰੀ ਹੈ?" ਮਹਾਤਮਾ ਨੇ ਕਿਹਾ, "ਪੁਰਾਤਨ ਬਾਦਸ਼ਾਹਾਂ ਨੇ ਮਨੁੱਖੀ ਸੁਭਾਅ ਸਮਤਲ ਰੱਖਣ ਵਾਸਤੇ ਲੀ ਦੀ ਵਰਤੋਂ ਕੀਤੀ ਅਤੇ ਵਿਸ਼ਵ ਨੂੰ ਜਾਣਿਆ। ਜਿਸ ਨੇ ਲੀ ਗ੍ਰਹਿਣ ਕੀਤੀ ਉਹ ਤਰ ਗਿਆ ਤੇ ਜਿਸ ਨੇ ਤਿਆਗ ਦਿੱਤੀ ਉਹ ਮਰ ਗਿਆ।" ਲੀ ਦਾ ਆਧਾਰ ਸੁਰਗ ਵਿਚ ਹੈ, ਰੂਪ ਧਰਤੀ ਉਤੇ ਘੜਿਆ ਜਾਂਦਾ ਹੈ ਤੇ ਅੰਤਿਮ ਸੰਸਕਾਰ ਵੇਲੇ, ਪਿਤਰ ਪੂਜਾ ਵੇਲੇ, ਤੀਰਅੰਦਾਜ਼ੀ ਵੇਲੇ, ਦਸਤਾਰ-ਬੰਦੀ ਵੇਲੇ, ਨਿਆਂ, ਅਦਾਲਤਾਂ ਅਤੇ ਰਾਜਨੀਤਕ ਸੰਬੰਧਾਂ ਵਿਚ ਹਰ ਥਾਂ ਲੀ ਦਾ ਹੀ ਆਸਰਾ ਲਿਆ ਜਾਂਦਾ ਹੈ। ਇਸੇ ਕਰਕੇ ਸਾਧੂਆਂ ਨੇ ਲੀ ਨੂੰ ਉਤਮ ਕਿਹਾ। ਲੀ ਨਾਲ ਪਰਿਵਾਰ, ਦੇਸ਼ ਅਤੇ ਸੰਸਾਰ ਠੀਕ ਠਾਕ ਚਲਦਾ ਹੈ। ਪੰਜ ਮਨੁੱਖੀ ਰਿਸ਼ਤਿਆਂ ਉਤੇ ਲੀ ਦਾ ਅਧਿਕਾਰ ਹੈ। ਮਨੁੱਖੀ ਰਿਸ਼ਤੇ ਇਹ ਹਨ:-

ਬਾਦਸ਼ਾਹ ਦਾ ਪਰਜਾ ਨਾਲ ਰਿਸ਼ਤਾ

ਪਿਤਾ ਦਾ ਪੁੱਤਰ ਨਾਲ ਰਿਸ਼ਤਾ

ਪਤੀ ਦਾ ਪਤਨੀ ਨਾਲ ਰਿਸ਼ਤਾ

ਭਰਾਵਾਂ ਦਾ ਆਪਸ ਵਿਚ ਅਤੇ ਦੋਸਤਾਂ ਦਾ ਪ੍ਰਸਪਰ ਰਿਸ਼ਤਾ

ਵੱਡਿਆਂ ਦਾ ਛੋਟਿਆਂ ਨਾਲ ਰਿਸ਼ਤਾ

ਭਾਵੇਂ ਹੋਰ ਵੀ ਬਹੁਤ ਸਾਰੇ ਰਿਸ਼ਤੇ ਮਨੁੱਖਾਂ ਵਿਚਕਾਰ ਬਣੇ ਹੋਏ ਹਨ, ਪ੍ਰੰਤੂ ਕੇਂਦਰੀ ਮਹੱਤਵ ਰੱਖਣ ਵਾਲੇ ਇਹ ਪੰਜ ਰਿਸ਼ਤੇ ਹਨ। ਮਨੁੱਖਤਾ ਦੀ ਮੰਜ਼ਿਲ ਵਿਸ਼ਵ ਵਿਆਪਕ ਇਕਸੁਰਤਾ ਹੈ। ਮਨੁੱਖਾਂ ਦਾ ਧਰਤੀ ਨਾਲ ਅਤੇ ਧਰਤੀ ਦਾ ਆਕਾਸ਼ ਨਾਲ ਸੁਰ ਮਿਲੇ ਤਾਂ ਵਿਸ਼ਵ ਦੀ ਮਨਸ਼ਾ ਦਾ ਸਹੀ ਪਤਾ ਲਗਦਾ ਹੈ।

ਮਹਾਤਮਾ ਅਨੁਸਾਰ ਬਜ਼ੁਰਗ ਸੁਖੀ ਰਹਿੰਦੇ ਸਨ ਕਿਉਂਕਿ ਉਨ੍ਹਾਂ ਨੇ ਕੁਦਰਤ ਨਾਲ ਆਪਣੀ ਹੈਸੀਅਤ ਮਿਥ ਰੱਖੀ ਹੋਈ ਸੀ। ਵੱਡੇ ਛੋਟੇ ਜੇ ਸਭ ਆਪਣੀ-ਆਪਣੀ ਔਕਾਤ ਤੋਂ ਜਾਣੂ ਹੋਣ ਅਤੇ ਇਸ ਨੂੰ ਸਵੀਕਾਰ ਕਰ ਲੈਣ ਤਾਂ ਗੜਬੜ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ। ਤਾਓਵਾਦੀਆਂ ਨੇ ਮਹਾਤਮਾ ਦੀਆਂ ਇਨ੍ਹਾਂ ਗੱਲਾਂ ਦਾ ਮਖੌਲ ਉਡਾਇਆ ਪ੍ਰੰਤੂ ਉਸ ਨੇ ਦ੍ਰਿੜ੍ਹਤਾ ਨਾਲ ਸਹੀ ਨੂੰ ਸਹੀ ਕਿਹਾ। ਉਸ ਨੇ ਕਿਹਾ, ਦੂਜਿਆਂ ਨਾਲ ਇਹੋ ਜਿਹਾ ਵਿਹਾਰ ਕਰੋ ਜਿਹੋ ਜਿਹਾ ਤੁਸੀਂ ਚਾਹੁੰਦੇ ਹੋ ਕਿ ਉਹ ਤੁਹਾਡੇ ਨਾਲ ਕਰਨ।

ਉਸ ਨੇ ਕਿਹਾ- ਜੀਵਨ ਵਿਚ ਚਾਰ ਗੁਣ ਨਿਭਾਉਣ ਯੋਗ ਹਨ ਜਿਨ੍ਹਾਂ ਵਿਚੋਂ ਮੈਂ ਇਕ ਵੀ ਨਹੀਂ ਨਿਭਾ ਸਕਿਆ। ਮੈਨੂੰ ਆਪਣੀ ਮਾਤਾ ਦੀ ਉਸ ਤਰ੍ਹਾਂ ਸੇਵਾ ਕਰਨੀ ਚਾਹੀਦੀ ਸੀ ਜਿਸ ਤਰ੍ਹਾਂ ਮੈਂ ਸੋਚਦਾ ਹਾਂ ਮੇਰੇ ਬੱਚੇ ਮੇਰੀ ਕਰਨ। ਮੈਂ ਅਜਿਹਾ ਨਹੀਂ ਕੀਤਾ। ਮੈਨੂੰ ਆਪਣੇ ਬਾਦਸ਼ਾਹ ਦਾ ਸਤਿਕਾਰ ਕਰਨਾ ਚਾਹੀਦਾ ਸੀ ਜਿਵੇਂ ਕਿ ਮੈਂ ਆਪਣੇ ਅਧੀਨ ਕਿਸੇ ਵਜ਼ੀਰ ਤੋਂ ਖੁਦ ਲਈ ਉਮੀਦ ਰੱਖਦਾ ਸੀ। ਵੱਡੇ ਭਰਾ ਦਾ ਆਦਰ ਕਰਨਾ ਚਾਹੀਦਾ ਸੀ। ਦੋਸਤਾਂ ਦਾ ਸਤਿਕਾਰ ਕਰਨਾ ਚਾਹੀਦਾ ਸੀ, ਪ੍ਰੰਤੂ ਮੈਂ ਕੁਝ ਨਹੀਂ ਕਰ ਸਕਿਆ। ਉਸ ਨੂੰ ਪੁੱਛਿਆ ਗਿਆ ਕਿ ਜਿਹੜੇ ਬੁਰਾਈ ਕਰਦੇ ਹਨ ਉਨ੍ਹਾਂ ਨਾਲ ਕੀ ਵਿਹਾਰ ਕਰੀਏ? ਉਸ ਨੇ ਕਿਹਾ, ਜਿਹੜੇ ਨੇਕ ਹਨ ਉਨ੍ਹਾਂ ਨਾਲ ਨੇਕੀ ਕਰੋ ਤੇ ਬੁਰਿਆਂ ਨਾਲ ਨਿਆਂ ਕਰੋ। ਬੁਰਾਈ ਨੂੰ ਨਿਆਂ ਨਾਲ ਨਜਿਠੋ ਕਿਉਂਕਿ ਜੇ ਬੁਰੇ ਦਾ ਹਮੇਸ਼ਾਂ ਭਲਾ ਕਰਦੇ ਜਾਉਗੇ ਤਾਂ ਸ਼ਾਇਦ ਉਸ ਦਾ ਹੌਂਸਲਾ ਵਧ ਜਾਵੇ ਤੇ ਬਦਤਰ ਹੋ ਜਾਵੇ।

**ਪੰਜ ਮਹਾਨ ਫਰਜ਼**

ਲਾਈ ਚੀ ਨੇ ਕਨਫਿਊਸ਼ਿਅਸ ਦੇ ਅਧਿਐਨ ਤੋਂ ਬਾਅਦ ਹੇਠ ਲਿਖੇ ਪੰਜ ਫਰਜ਼ ਨਿਸ਼ਚਿਤ ਕੀਤੇ:-



ਪਿਤਾ ਵਿਚ ਦਿਆਲਤਾ ਅਤੇ ਪੁੱਤਰ ਵਿਚ ਸੰਤਾਨ ਵਾਲੀ ਸ਼ੁਧਤਾ।

ਵੱਡੇ ਭਰਾ ਵਿਚ ਸੁਹਿਰਦਤਾ ਅਤੇ ਛੋਟੇ ਵਿਚ ਨਿਮਰਤਾ।

ਪਤੀ ਦਾ ਨਿਆਂਪੂਰਣ ਵਤੀਰਾ ਅਤੇ ਪਤਨੀ ਵਿਚ ਆਗਿਆਕਾਰਤਾ।

ਵੱਡਿਆਂ ਵਿਚ ਮਨੁੱਖੀ ਹਮਦਰਦੀ ਅਤੇ ਨਿੱਕਿਆਂ ਵਿਚ ਆਦਰਭਾਵ।

ਸ਼ਾਸਕਾਂ ਵਿਚ ਉਦਾਰਤਾ ਅਤੇ ਪਰਜਾ ਵਿਚ ਵਫਾਦਾਰੀ।

ਜਿਸ ਸਮਾਜ ਵਿਚ ਇਹ ਦਸ ਪ੍ਰਕਾਰ ਦੇ ਗੁਣ ਹਨ ਉਥੇ ਲੀ ਹੈ, ਉਥੇ ਸੁੱਖ ਹੈ, ਉਥੇ ਸਹਿਜ ਹੈ। ਇਹੋ ਜਿਹੇ ਮਾਹੌਲ ਵਿਚ ਲੋਕਾਂ ਦੇ ਅੰਦਰੂਨੀ ਸਹੀ ਗੁਣ ਪ੍ਰਗਟ ਹੁੰਦੇ ਹਨ। ਨਾ ਲੜਾਈ, ਨਾ ਬੇਚੈਨੀ, ਨਾ ਬੇਇਨਸਾਫੀ ਦਿਖਾਈ ਦਿੰਦੀ ਹੈ। ਦੋਸਤਾਂ ਵਿਚ ਖੁਸ਼ੀ ਹੁੰਦੀ ਹੈ। ਘਰ ਵਿਚ ਖੁਸ਼ਹਾਲੀ ਹੁੰਦੀ ਹੈ ਤੇ ਰਾਜ ਵਿਚ ਸ਼ਾਂਤੀ। ਕਨਫਿਊਸ਼ਿਅਸ ਦੇ ਕਾਵਿ ਸੰਗ੍ਰਹਿ ਵਿਚ ਦਰਜ ਹੈ:-

ਜਦੋਂ ਪਤਨੀਆਂ, ਪੁੱਤਰ ਅਤੇ ਉਨ੍ਹਾਂ ਦੇ ਵਡੇਰੇ ਇੱਕ ਹੋਣ,

ਇਉਂ ਹੁੰਦਾ ਹੈ ਜਿਵੇਂ ਸਾਜ਼ ਇਕਸੁਰ ਹੋਣ।

ਭਰਾਵਾਂ ਦਾ ਮੇਲ ਹੋਵੇ ਤੇ ਸ਼ਾਂਤੀ ਹੋਵੇ,

ਤਾਂ ਸੰਗੀਤ ਦੀਆਂ ਤਾਰਾਂ ਢਿੱਲੀਆਂ ਨਹੀਂ ਹੁੰਦੀਆਂ।

ਖੁਸ਼ੀ ਅਤੇ ਮਿਲਾਪ ਦਾ ਦੀਵਾ ਘਰ ਵਿਚ ਜਗਦਾ ਹੈ।

ਬੱਚਿਆਂ ਦੇ ਜਨਮ ਨਾਲ ਰੰਗੀਨ ਦਿਨ ਆਉਂਦੇ ਹਨ।

ਮਹਾਤਮਾ ਚੁੰਝ-ਚਰਚਾ ਦਾ ਹਾਮੀ ਨਹੀਂ ਸੀ। ਉਸ ਨੇ ਅਧਿਆਤਮਵਾਦ ਸੰਬੰਧੀ ਕਲਪਨਾ ਉਡਾਰੀਆਂ ਨਹੀਂ ਮਾਰੀਆਂ। ਜੋ ਕਿਹਾ ਜੀਵਨ ਲਈ ਉਪਯੋਗੀ ਕਿਹਾ। ਹਰ ਸਮਾਜ ਦੀ ਛੋਟੀ ਤੋਂ ਛੋਟੀ ਇਕਾਈ ਪਰਿਵਾਰ ਹੈ, ਤੇ ਪਰਿਵਾਰ ਉਪਰ ਸੰਸਕ੍ਰਿਤੀ ਨਿਰਭਰ ਹੈ। ਪਰਿਵਾਰ ਠੀਕ ਹੋਵੇ ਤਾਂ ਮੁਲਕ ਠੀਕ ਹੁੰਦਾ ਹੈ। ਚੀਨ ਵਿਚ ਪਰਿਵਾਰ ਪ੍ਰਤੀ ਵਫਾਦਾਰੀ ਤੋਂ ਵੱਡਾ ਹੋਰ ਕੋਈ ਗੁਣ ਨਹੀਂ ਮੰਨਿਆ ਜਾਂਦਾ। ਅੱਜ ਦੇ ਸਮੇਂ ਵਾਂਗ ਇਹ ਨਹੀਂ ਸੀ ਕਿ ਬਾਲਗ ਹੋਣ ਬਾਅਦ ਕੋਈ ਮਨਮਰਜ਼ੀ ਕਰ ਸਕੇ, ਪਰਿਵਾਰ ਨਾਲ ਰਹੇ ਜਾਂ ਨਾ। ਮੌਤ ਤੱਕ ਪਰਿਵਾਰ ਦੀ ਜ਼ਿੰਮੇਵਾਰੀ ਨਿਭਾਉਣੀ ਪੈਂਦੀ ਸੀ। ਪਿਤਾ ਦੀ ਆਗਿਆ ਮੰਨਣੀ ਹੈ, ਪਿਤਾ ਦੀ ਮੌਤ ਤੋਂ ਪਿਛੋਂ ਵੱਡੇ ਭਰਾ ਦੀ ਆਗਿਆ ਮੰਨਣੀ ਹੈ। ਪਿਤਾ ਅਤੇ ਵੱਡੇ ਭਰਾ ਨੂੰ ਵੀ ਤਿਆਗ ਦੇ ਉਚੇ ਆਦਰਸ਼ ਕਾਇਮ ਕਰਨੇ ਪੈਂਦੇ ਹਨ, ਤਦ ਹੀ ਛੋਟੇ ਹੁਕਮ ਮੰਨਣਗੇ। ਜੇ ਸੰਤਾਨ ਸਹੀ ਨਹੀਂ ਤਾਂ ਇਸ ਲਈ ਪਿਤਾ ਕਸੂਰਵਾਰ ਹੈ ਕਿਉਂਕਿ ਉਸ ਨੇ ਪਰਿਵਾਰ ਵਲ ਪੂਰਾ ਧਿਆਨ ਨਹੀਂ ਦਿਤਾ, ਜਿੰਨਾਂ ਚਿਰ ਪਿਤਾ ਜੀਵਿਆ, ਦੇਖੋ ਕਿਸ ਲਈ ਜੀਵਿਆ। ਜਦੋਂ ਤੁਰ ਗਿਆ, ਦੇਖੋ ਕਿਵੇਂ ਵਿਛੜਿਆ।

ਮਿੰਗ ਵੂ ਨੇ ਪੁੱਤਰ ਦੇ ਫਰਜ਼ ਪੁੱਛੇ ਤਾਂ ਮਹਾਤਮਾ ਨੇ ਕਿਹਾ, ਮਾਤਾ ਪਿਤਾ ਨੂੰ ਕੇਵਲ ਉਦੋਂ ਖੇਚਲ ਦਿਉ ਜਦੋਂ ਤੁਸੀਂ ਬੀਮਾਰ ਹੋਵੋ। ਹੋਰ ਕਦੀ ਨਹੀਂ।

ਸੂ ਯੂ ਨੇ ਪੁੱਤਰ ਦੇ ਫਰਜ਼ ਬਾਰੇ ਪੁੱਛਿਆ ਤਾਂ ਮਹਾਤਮਾ ਨੇ ਕਿਹਾ, "ਜਿਹੜਾ ਬੰਦਾ ਮਾਪਿਆਂ ਨੂੰ ਭੋਜਨ ਦੇਵੇ, ਅੱਜ ਕੱਲ੍ਹ ਉਹ ਚੰਗਾ ਸਮਝਿਆ ਜਾਂਦਾ ਹੈ, ਭੋਜਨ ਤਾਂ ਅਸੀਂ ਆਪਣੇ ਕੁਤਿਆਂ ਅਤੇ ਘੋੜਿਆਂ ਨੂੰ ਵੀ ਖੁਆਉਂਦੇ ਹਾਂ। ਜੇ ਮਾਪਿਆਂ ਦਾ ਆਦਰ ਨਾ ਕੀਤਾ, ਕੇਵਲ ਰੋਟੀ ਦਿੱਤੀ, ਫਿਰ ਕੀ ਫਰਕ ਹੋਇਆ ਉਨ੍ਹਾਂ ਵਿਚ ਅਤੇ ਪਸ਼ੂਆਂ ਵਿਚ?

ਮਹਾਤਮਾ ਨੇ ਕਿਹਾ, "ਜਦੋਂ ਮਾਪੇ ਜਿਉਂਦੇ ਹੋਣ ਉਨ੍ਹਾਂ ਦੀ ਆਗਿਆ ਲੈ ਕੇ ਘਰੋਂ ਬਾਹਰ ਜਾਉ ਅਤੇ ਜਾਣ ਵੇਲੇ ਉਥੇ ਹੀ ਜਾਉ ਜਿਥੇ ਦਸ ਕੇ ਜਾ ਰਹੇ ਹੋ।

ਕਨਫਿਊਸ਼ਿਅਸ ਅਨੁਸਾਰ ਜਿਉਂਦੇ ਜੀ ਮਾਪਿਆਂ ਦਾ ਸਨਮਾਨ ਕਰਨਾ ਅਤੇ ਉਨ੍ਹਾਂ ਦੀ ਮੌਤ ਤੋਂ ਪਿਛੋਂ ਉਨ੍ਹਾਂ ਦੇ ਦੱਸੇ ਰਸਤੇ ਤੇ ਚੱਲਣਾ ਚਾਹੀਦਾ ਹੈ। ਅੱਜ ਵੀ ਚੀਨ ਵਿਚ ਪੰਘੂੜੇ ਤੋਂ ਲੈ ਕੇ ਮੌਤ ਦੇ ਬਿਸਤਰ ਤਕ ਮਾਤਾ ਪਿਤਾ ਅਤੇ ਸੰਤਾਨ ਦਾ ਰਿਸ਼ਤਾ ਅਟੁੱਟ ਅਤੇ ਸਤਿਕਾਰਯੋਗ ਸਮਝਿਆ ਜਾਂਦਾ ਹੈ। ਇਸ ਰਿਸ਼ਤੇ ਨੇ ਦੁਨੀਆਂ ਨੂੰ ਪਵਿਤੱਰ ਬਣਾਇਆ ਤੇ ਸੰਸਾਰ ਵਿਚ ਮੁਸੀਬਤਾਂ ਘਟ ਗਈਆਂ।

ਸਾਫ ਹੈ ਕਿ ਉਹ ਅਧਿਆਤਮਵਾਦੀ ਨਹੀਂ ਸੀ। ਚੀਨ ਵਿਚ ਈਸ਼ਵਰਵਾਦੀ, ਰਹੱਸਵਾਦੀ ਜਾ ਰੂਹਾਨੀ ਰੁਝਾਨ ਘੱਟ ਹੀ ਦੇਖਣ ਨੂੰ ਮਿਲਿਆ ਹੈ। ਕਨਫਿਊਸ਼ਿਅਸ ਦਾ ਸਿਧਾਂਤ ਚਾਲੂ ਹੋਇਆ, ਫਿਰ ਬੁੱਧ ਮੱਤ ਦਾ ਪ੍ਰਕਾਸ਼ ਹੋਇਆ ਤੇ ਆਖਰ ਮਾਰਕਸਵਾਦ ਨੂੰ ਸਵੀਕਾਰਿਆ ਗਿਆ।...ਇਨ੍ਹਾਂ ਸਾਰੇ ਮੱਤਾਂ ਦਾ ਈਸ਼ਵਰ ਨਾਲ ਕੋਈ ਸੰਬੰਧ ਨਹੀਂ। ਕਨਫਿਊਸ਼ਿਅਸ ਤੋਂ ਪਹਿਲਾਂ ਵੀ ਸਦਾਚਾਰਕ ਨਿਯਮਾਵਲੀ ਦਾ ਸਤਿਕਾਰ ਵਧੇਰੇ ਸੀ ਤੇ ਧਾਰਮਿਕ ਰਸਮਾਂ ਦੂਜੇ ਦਰਜੇ ਤੇ ਆਉਂਦੀਆਂ ਸਨ। ਮਹਾਤਮਾ ਨੇ ਵਿਸ਼ਪਵਿਆਪੀ ਨਿਯਮ ਨੂੰ ਤਾਉ ਕਿਹਾ। ਤਾਉ ਮਨੁੱਖੀ ਜੀਵਨ ਨੂੰ ਉਸੇ ਪ੍ਰਕਾਰ ਪ੍ਰਭਾਵਿਤ ਕਰਦਾ ਹੈ, ਜਿਵੇਂ ਸੂਰਜ ਰੁੱਤਾਂ ਨੂੰ। ਕਥਨ ਹੈ, ਨੈਤਿਕ ਨਿਯਮ ਮਰਦਾਂ ਔਰਤਾਂ ਵਾਸਤੇ ਪ੍ਰਕਾਸ਼ਤ ਹੋਇਆ ਅਤੇ ਧਰਤੀ ਆਸਮਾਨ ਉਤੇ ਛਾ ਗਿਆ। ਸਾਰੀ ਕੁਦਰਤ ਕਾਨੂੰਨ ਵਿਚ ਪਾਬੰਦ ਹੈ। ਨਾ ਕੋਈ ਕ੍ਰਿਸ਼ਮਾ ਹੈ ਨਾ ਅਨਹੋਣੀ। ਘਟਨਾਂਵਾਂ ਅਨੁਸ਼ਾਸਨ ਵਿਚ ਘਟ ਰਹੀਆਂ ਹਨ। ਜੇ ਕੁਦਰਤ ਵਿਚ ਤੁਹਾਨੂੰ ਕਾਰਨ-ਕਾਰਜ ਦੀ ਸਪਸ਼ਟ ਵਿਧੀ ਨਹੀਂ ਦਿਸ ਰਹੀ ਤਾਂ ਤੁਸੀਂ ਅੰਨ੍ਹੇ ਹੋ। ਕੁਦਰਤ ਵਿਚ ਕੋਈ ਗੁੰਝਲਾਂ ਨਹੀਂ, ਕੋਈ ਝਮੇਲੇ ਨਹੀਂ। ਵਿਸ਼ਵ ਦਾ ਇਕ ਨਿਸ਼ਚਿਤ ਨਿਯਮ ਹੈ, ਹੋਰ ਕੁਝ ਨਹੀਂ।

479 ਪੂਰਬ ਈਸਵੀ ਸਨ ਵਿਚ ਇਸ ਮਹਾਨ ਦਾਰਸ਼ਨਿਕ ਦਾ ਦੇਹਾਂਤ ਹੋ ਗਿਆ। ਉਸ ਦੇ ਅਧੂਰੇ ਕੰਮ ਨੂੰ ਉਸ ਦੇ ਵਿਦਿਆਰਥੀਆਂ ਨੇ ਪੂਰਾ ਕੀਤਾ। ਮਹਾਤਮਾ ਦੀਆਂ ਸਿਖਿਆਵਾਂ, ਯਾਦਾਂ ਅਤੇ ਟੋਟਕਿਆਂ ਨੂੰ ਸੰਪਾਦਤ ਕੀਤਾ ਗਿਆ। ਕਨਫਿਊਸ਼ਿਅਸ ਦੁਆਰਾ ਰਚਿਆ ਅਤੇ ਕਨਫਿਊਸ਼ਿਅਸ ਬਾਰੇ ਰਚਿਆ ਸਾਹਿਤ ਚੀਨ ਦਾ ਮਹਾਨ ਬੌਧਿਕ ਵਿਰਸਾ ਹੈ ਜਿਸ ਉਤੇ ਸੰਸਾਰ ਨੂੰ ਫ਼ਖ਼ਰ ਹੈ।



## ਕਨਫਿਊਸ਼ਿਅਸ ਦੀਆਂ ਲਿਖਤਾਂ ਦੀ ਸੰਖੇਪ ਜਾਣਕਾਰੀ

ਪਚਵੰਜਾ ਸਾਲ ਦੀ ਉਮਰ ਵਿਚ ਕਨਫਿਊਸ਼ਿਅਸ ਤਿੰਨ ਸ਼ਾਗਿਰਦਾਂ ਨੂੰ ਨਾਲ ਲੈ ਕੇ ਤੇਰਾਂ ਸਾਲ ਥਾਂ-ਥਾਂ ਨੌਕਰੀ ਦੀ ਤਲਾਸ਼ ਵਿਚ ਘੁੰਮਦਾ ਰਿਹਾ। ਚੀਨੀ ਰਿਆਸਤਾਂ ਦੇ ਰਾਜੇ ਉਸ ਦੀ ਵਿਦਵਤਾ ਅਤੇ ਈਮਾਨਦਾਰੀ ਤੋਂ ਵਾਕਫ ਸਨ, ਪਰੰਤੂ ਇਹ ਚੀਜ਼ਾਂ ਰਾਜਿਆਂ ਦੇ ਕਿਸ ਕੰਮ? ਸਨਮਾਨ ਕਰਨ ਦੀ ਥਾਂ ਸਗੋਂ ਉਸ ਨੂੰ ਸ਼ੱਕ ਦੀਆਂ ਨਿਗਾਹਾਂ ਨਾਲ ਦੇਖਿਆ ਜਾਣ ਲੱਗਾ। ਭਰਿਸ਼ਟ ਅਫ਼ਸਰ ਉਸ ਨੂੰ ਲਾਗੇ ਨਾ ਫਟਕਣ ਦਿੰਦੇ, ਕੁਝ ਥਾਵਾਂ ਉਤੇ ਉਸ ਉਤੇ ਹਮਲੇ ਹੋਏ ਤੇ ਉਸ ਨੂੰ ਜਾਨ ਬਚਾ ਕੇ ਦੌੜਨਾ ਪਿਆ। ਬਚਾਉ ਵਾਸਤੇ ਅੰਗ ਰੱਖਿਅਕ ਰਖਦਾ ਰਿਹਾ। ਇਹ ਦਸ਼ਾ ਦੇਖ ਕੇ ਇਕ ਬੰਦੇ ਨੇ ਕਿਹਾ, "ਮਹਾਤਮਾ, ਸਰਬਗਿਆਤਾ ਹੋਣ ਦੇ ਬਾਵਜੂਦ ਕੀ ਮਿਲਿਆ ਤੁਹਾਨੂੰ?" ਮਹਾਤਮਾ ਨੇ ਉੱਤਰ ਦਿੱਤਾ, "ਤੂੰ ਦਸ ਫਿਰ ਕੀ ਕਰਾਂ? ਕਿਸੇ ਧਨੀ ਦੇ ਰੱਥ ਦਾ ਰਥਵਾਨ ਲੱਗ ਜਾਵਾਂ ਕਿ ਤੀਰਅੰਦਾਜ਼ੀ ਸਿੱਖਣੀ ਸ਼ੁਰੂ ਕਰਾਂ?"

ਉਸ ਦਾ ਇਕ ਵਿਦਿਆਰਥੀ ਸਾਮੰਤ ਆਈ ਦੇ ਦਰਬਾਰ ਵਿਚ ਵੱਡੇ ਰੁਤਬੇ ਤੇ ਨਿਯੁਕਤ ਹੋਇਆ ਤਾਂ ਵਿਦਿਆਰਥੀ ਨੇ ਆਪਣੇ ਅਧਿਆਪਕ ਦਾ ਬੜਾ ਸਨਮਾਨ ਕੀਤਾ। ਸਾਮੰਤ ਨੇ ਮਹਾਤਮਾ ਨੂੰ ਦਰਬਾਰ ਵਿਚ ਸੱਦ ਲਿਆ ਅਤੇ ਜ਼ਰੂਰੀ ਮਸਲਿਆਂ ਉਤੇ ਅਕਸਰ ਸਲਾਹ ਮਸ਼ਵਰਾ ਕਰਦਾ। ਇਹ 484 ਪੂਰਬ ਈਸਵੀ ਦੀ ਗੱਲ ਹੈ ਜਦੋਂ ਉਸ ਦੀ ਉਮਰ 67 ਸਾਲ ਦੀ ਸੀ। ਵਧੇਰੇ ਸਮਾਂ ਹੁਣ ਵੀ ਉਹ ਅਧਿਆਪਨ ਦਾ ਕੰਮ ਕਰਦਾ। ਉਸ ਨੇ ਪੁਰਾਤਨ ਚੀਨੀ ਗ੍ਰੰਥਾਂ ਨੂੰ ਸੰਪਾਦਿਤ ਕਰਨ ਦਾ ਮਹਾਨ ਕਾਰਜ ਸਿਰੇ ਚਾੜ੍ਹਿਆ। ਉਸ ਨੇ ਸਭ ਲਿਖਤਾਂ ਨੂੰ ਵੱਖ-ਵੱਖ ਸੰਗ੍ਰਹਿਆਂ ਵਿਚ ਇਕੱਠਾ ਕੀਤਾ। ਇਨ੍ਹਾਂ ਗ੍ਰੰਥਾਂ ਨੂੰ ਕਨਫਿਊਸ਼ਿਅਸ ਕਲਾਸਿਕਸ ਕਿਹਾ ਜਾਂਦਾ ਹੈ। ਗ੍ਰੰਥ ਇਹ ਹਨ:-

1. ਸ਼ੂਚਿੰਗ (ਇਤਿਹਾਸ)
2. ਸ਼ੀਚਿੰਗ (ਕਾਵਿ ਸੰਗ੍ਰਹਿ)
3. ਲੀ ਕਾਈ (ਧਰਮ ਪੋਥੀ)
4. ਆਈ ਚਿੰਗ (ਪਰਿਵਰਤਨਾਂ ਦੀ ਪੋਥੀ)
5. ਚੁਨ ਚਿਊ (ਬਸੰਤ-ਪਤਝੜ ਦੇ ਬਿਰਤਾਂਤ)

### 1. ਸ਼ੂਚਿੰਗ

ਇਤਿਹਾਸ ਦੀ ਪੋਥੀ ਹੈ ਜਿਸ ਵਿਚ 2400 ਪੂਰਬ ਈਸਵੀ, ਭਾਵ ਅੱਜ ਤੋਂ ਕੋਈ ਸਾਢੇ ਚਾਰ ਹਜ਼ਾਰ ਸਾਲ ਪਹਿਲੋਂ ਤੋਂ ਲੈ ਕੇ ਕਨਫਿਊਸ਼ਿਅਸ ਦੇ ਸਮੇਂ ਤਕ ਦੇ ਬਿਰਤਾਂਤ ਦਰਜ ਹਨ। ਦਸਤਾਵੇਜ਼ੀ ਰਿਕਾਰਡ ਪੂਰੇ ਤੱਥਾਂ ਸਮੇਤ ਦਿਤਾ ਹੋਇਆ ਹੈ। ਇਸ ਕਿਤਾਬ ਵਿਚ ਸੁਪਨਾ ਲਿਆ ਗਿਆ ਹੈ ਕਿ ਸਾਰੇ ਸੰਸਾਰ ਵਿਚ ਕੇਵਲ ਇਕ ਬਾਦਸ਼ਾਹਤ ਹੋਵੇ ਤੇ ਬਾਦਸ਼ਾਹ ਨੇਕ ਹੋਵੇ।

2. **ਸ਼ੀਚਿੰਗ**

ਇਸ ਕਿਤਾਬ ਵਿਚ ਕਵਿਤਾਵਾਂ ਹਨ। ਇਹ ਕਵਿਤਾਵਾਂ ਧਾਰਮਿਕ ਘੱਟ ਅਤੇ ਸਮਾਜ ਸੁਧਾਰਕ ਵਧੇਰੇ ਹਨ।

3. **ਲੀ ਕਾਈ**

ਇਸ ਕਿਤਾਬ ਵਿਚ ਧਾਰਮਿਕ ਰਸਮਾਂ ਰੀਤਾਂ ਦਾ ਵਰਣਨ ਹੈ। ਦੱਸਿਆ ਗਿਆ ਹੈ ਕਿ ਕੀ ਕੁਝ ਕਰਨ ਨਾਲ ਕਬੀਲਦਾਰੀ ਠੀਕ ਢੰਗ ਨਾਲ ਚਲਦੀ ਹੈ। ਨੇਕ ਬਣਨ ਦੇ ਕਾਇਦੇ ਕਾਨੂੰਨ ਲਿਖੇ ਗਏ ਹਨ।

4. **ਆਈ ਚਿੰਗ**

ਇਸ ਗ੍ਰੰਥ ਵਿਚ ਕੁਦਰਤ ਦੀਆਂ ਤਬਦੀਲੀਆਂ ਦਾ ਲੇਖਾ ਜੋਖਾ ਹੈ। ਰੁਤਾਂ ਕਿਵੇਂ ਬਦਲਦੀਆਂ ਹਨ, ਦਿਨ ਰਾਤ ਕਿਵੇਂ ਆਉਂਦੇ ਹਨ, ਆਦਿਕ ਵਿਸ਼ਿਆਂ ਉਤੇ ਲਿਖਿਆ ਗਿਆ ਹੈ। ਕਿਤਾਬ ਦੇ ਨਾਮ ਤੋਂ ਲਗਦਾ ਹੈ ਜਿਵੇਂ ਇਸ ਵਿਚ ਵਿਗਿਆਨ ਦੇ ਕੋਈ ਨੇਮ ਸੁਲਝਾਏ ਗਏ ਹੋਣ ਪਰੰਤੂ ਅਜਿਹੀ ਗੱਲ ਨਹੀਂ। ਵਧੇਰੀਆਂ ਗੱਲਾਂ ਸਮਝ ਵਿਚ ਨਹੀਂ ਆਉਂਦੀਆਂ।

ਇਸ ਵਿਚ ਰਾਜਨੀਤੀ ਦਾ ਵੀ ਵੇਰਵਾ ਹੈ। 'ਲੂ' ਨਾਮ ਦੀ ਰਿਆਸਤ, ਜਿਸ ਵਿਚ ਕਨਫਿਊਸ਼ਿਅਸ ਰਹਿੰਦਾ ਸੀ, ਉਸ ਦੇ ਪ੍ਰਬੰਧ ਬਾਰੇ ਲਿਖਿਆ ਹੈ। ਵਧੇਰੇ ਜ਼ੋਰ ਇਸ ਪੱਖ ਉਤੇ ਦਿੱਤਾ ਗਿਆ ਹੈ ਕਿ ਰਾਜੇ ਨੇਕ ਹੋਣ ਤੇ ਸੰਸਾਰ ਵਿਚ ਨੈਤਿਕ ਹਕੂਮਤ ਹੋਏ ਤੇ ਆਕਾਸ਼ ਇਸ ਨੂੰ ਕੰਟਰੋਲ ਕਰੇ।

5. **ਚੁਨ ਚਿਉ**

ਚੁਨ ਚਿਉ ਸਮੇਤ ਇਨ੍ਹਾਂ ਪੰਜ ਗ੍ਰੰਥਾਂ ਨੂੰ ਪੰਜ-ਪਾਤਸ਼ਾਹ (The Five Kings) ਵੀ ਕਿਹਾ ਜਾਂਦਾ ਹੈ। ਇਹ ਚੀਨ ਵਿਚ ਬੜੇ ਸਤਿਕਾਰੇ ਜਾਂਦੇ ਗ੍ਰੰਥ ਹਨ।

ਇਨ੍ਹਾਂ ਪੰਜ ਕਲਾਸਿਕ ਗ੍ਰੰਥਾਂ ਤੋਂ ਇਲਾਵਾ ਚਾਰ ਹੋਰ ਕਿਤਾਬਾਂ, ਕਨਫਿਊਸ਼ਿਅਸ ਦੇ ਯੁੱਗ ਨਾਲ ਜੁੜੀਆਂ ਹੋਈਆਂ ਹਨ। ਇਨ੍ਹਾਂ ਕਿਤਾਬਾਂ ਨੂੰ 'ਚਾਰ ਸ਼ੂ' (The Four Shu) ਕਿਹਾ ਜਾਂਦਾ ਹੈ। ਇਨ੍ਹਾਂ ਦੇ ਨਾਮ ਇਹ ਹਨ–

6. ਲੂ ਯੂ (The Lue-Yu)
7. ਤਾ ਸ਼ੂ (The Ta Hseuth)
8. ਚੁੰਗ ਯੁੰਗ (The Chung-Yung)
9. ਮਿੰਗ ਜ਼ੂ (The Meng-tzu)

ਇਹ ਚਾਰ ਗ੍ਰੰਥ ਮਹਾਤਮਾ ਕਨਫਿਊਸ਼ਿਅਸ ਦੀਆਂ ਲਿਖਤਾਂ ਨਹੀਂ। ਇਹ ਉਸ ਦੇ ਵਿਦਿਆਰਥੀਆਂ ਰਾਹੀਂ ਤਿਆਰ ਕੀਤੀਆਂ ਕਿਤਾਬਾਂ ਹਨ। ਜੋ ਕੁਝ ਉਹ ਪੜ੍ਹਾਇਆ ਕਰਦਾ ਸੀ, ਜਿਹੋ ਜਿਹੇ ਉਸ ਦੇ ਵਿਚਾਰ ਸਨ ਤੇ ਸੰਬਾਦ



ਸਨ, ਉਨ੍ਹਾਂ ਨੂੰ ਸੰਗ੍ਰਹਿਤ ਕੀਤਾ ਗਿਆ। ਇਸ ਪ੍ਰਕਾਰ ਪਹਿਲੇ ਪੰਜ ਗ੍ਰੰਥ, ਮੂਲ ਗ੍ਰੰਥ (Original Sources) ਹੋਏ ਅਤੇ ਪਿਛਲੇ ਚਾਰ ਗ੍ਰੰਥ ਦੂਜੈਲਾ ਸਾਹਿਤ (Secondary Literature) ਹੋਇਆ।

ਚੀਨ ਦੇ ਲੋਕ ਕਦੀ ਵੀ ਵਾਲ ਦੀ ਖੱਲ ਉਤਾਰਨ ਵਾਲੀ ਰੁਚੀ ਦੇ ਨਹੀਂ ਰਹੇ। ਉਹ ਕੰਮ ਨਾਲ ਮਤਲਬ ਰਖਦੇ ਹਨ ਤੇ ਅਮਨ ਪਸੰਦ ਲੋਕ ਹਨ। ਪੁਰਾਣੇ ਸਮੇਂ ਤੋਂ ਲੈ ਕੇ ਹੁਣ ਤਕ ਉਨ੍ਹਾਂ ਦਾ ਇਹੋ ਸੁਭਾਅ ਰਿਹਾ ਹੈ। ਕਨਫਿਊਸ਼ਿਅਸ ਨੂੰ ਸਦੀਆਂ ਤਕ ਇਸੇ ਲਈ ਪਸੰਦ ਕੀਤਾ ਗਿਆ ਕਿਉਂਕਿ ਉਹ ਅਮਲ ਉਤੇ ਜ਼ੋਰ ਦਿੰਦਾ ਸੀ। ਬੁੱਧ ਮੱਤ ਤੇਜ਼ੀ ਨਾਲ ਚੀਨ ਵਿਚ ਫੈਲਿਆ ਅਤੇ ਅੱਜ ਤਕ ਲੋਕ ਮਨ ਵਿਚ ਵਸਿਆ ਹੋਇਆ ਹੈ। ਇਹ ਵੀ ਇਸੇ ਕਰਕੇ ਕਿ ਬੁੱਧ ਨੇ ਅਧਿਆਤਮਵਾਦੀ ਕੋਈ ਰਹੱਸਮਈ ਦਰਸ਼ਨ ਪੇਸ਼ ਨਹੀਂ ਕੀਤਾ ਸੀ ਸਗੋਂ ਨੇਕ ਬਣਨ ਦਾ ਰਾਹ ਦੱਸਿਆ ਸੀ। ਇਹੀ ਕਾਰਣ ਹੈ ਕਿ ਚੀਨ ਦੇ ਸਾਧੂਆਂ ਸੰਤਾਂ ਨੇ ਭਾਰਤੀ ਉਪਨਿਸ਼ਦਕਾਰਾਂ ਜਾਂ ਅਦਵੈਤਵਾਦੀਆਂ ਵਰਗਾ ਗੂੜ੍ਹ ਗਿਆਨ ਨਹੀਂ ਦਿੱਤਾ।

ਉਪਰ ਦਰਜ ਪੰਜ ਕਲਾਸਕੀ ਗ੍ਰੰਥਾਂ ਅਤੇ ਚਾਰ ਸੰਪਾਦਿਤ ਗ੍ਰੰਥਾਂ ਵਿਚੋਂ ਕੁਝ ਹਵਾਲੇ ਦੇਣੇ ਉਚਿਤ ਹੋਣਗੇ ਤਾਂ ਕਿ ਨਮੂਨੇ ਮਾਤਰ ਪਤਾ ਲਗ ਸਕੇ ਕਿ ਇਹਨਾਂ ਕਿਤਾਬਾਂ ਵਿਚਲੀ ਅਧਿਐਨ ਸਮੱਗਰੀ ਕਿਸ ਪ੍ਰਕਾਰ ਦੀ ਹੈ।

1. **ਸ਼ੂਚਿੰਗ ਗ੍ਰੰਥ ਵਿਚੋਂ ਕੁਝ ਬੰਦ**

ਤੇਰ੍ਹਵੇਂ ਸਾਲ ਦੀ ਬਸੰਤ ਰੁੱਤ ਵਿਚ ਭਾਰੀ ਸਭਾ ਹੋਈ ਜਿਸ ਵਿਚ ਇਕ ਬਾਦਸ਼ਾਹ ਮਾਂਗ ਚਿੰਗ ਆਪਣੇ ਜਾਗੀਰਦਾਰਾਂ ਅਤੇ ਮਿੱਤਰਾਂ ਦੇ ਮਹਾਨ ਇਕੱਠ ਨੂੰ ਸੰਬੋਧਨ ਕਰਦਾ ਹੈ। ਉਹ ਇਕ ਜੰਗ ਲੜਨੀ ਚਾਹੁੰਦਾ ਹੈ ਕਿਉਂਕਿ ਉਸ ਦਾ ਖਿਆਲ ਹੈ ਕਿ ਇਸ ਬਗੈਰ ਹੁਣ ਕੋਈ ਚਾਰਾ ਨਹੀਂ। ਉਹ ਹੇਠ ਲਿਖੇ ਸ਼ਬਦ ਬੋਲਦਾ ਹੈ:

'ਓ ਮੇਰੀਆਂ ਰਿਆਸਤਾਂ ਉਤੇ ਪੁਸ਼ਤ ਦਰ ਪੁਸ਼ਤ ਰਾਜ ਕਰਨ ਵਾਲੇ ਮਿਤਰੋ, ਮੇਰੇ ਸਭ ਅਫਸਰੋ ਅਤੇ ਮੇਰੇ ਪ੍ਰਬੰਧ ਵਿਚ ਹੱਥ ਵਟਾਉਣ ਵਾਲੇ ਦਾਨਸ਼ਵਰੋ, ਮੇਰਾ ਐਲਾਨ ਧਿਆਨ ਪੂਰਵਕ ਸੁਣੋ।

"ਆਕਾਸ਼ ਅਤੇ ਧਰਤੀ ਜੀਵਾਂ ਦੇ ਮਾਪੇ ਹਨ। ਸਭ ਜੀਵਾਂ ਦਾ ਸਿਰਤਾਜ ਮਨੁੱਖ ਹੈ। ਮਨੁੱਖਾਂ ਵਿਚੋਂ ਸਭ ਤੋਂ ਯੋਗ ਆਦਮੀ ਮਹਾਨ ਸਮਰਾਟ ਬਣਦਾ ਹੈ ਅਤੇ ਉਹੀ ਲੋਕਾਂ ਦਾ ਪਿਤਾ ਹੈ। ਪਰ ਹੁਣ ਕੀ ਹੋਇਆ ਕਿ ਸ਼ਾਂਗ ਦੇਸ਼ ਦਾ ਰਾਜਾ ਸ਼ਾਊ ਆਕਾਸ਼ ਦਾ ਸਤਿਕਾਰ ਨਹੀਂ ਕਰਦਾ ਤੇ ਲੋਕਾਂ ਉਪਰ ਜ਼ੁਲਮ ਕਰ ਰਿਹਾ ਹੈ। ਉਹ ਸ਼ਰਾਬ ਦੇ ਨਸ਼ੇ ਵਿਚ ਡੁੱਬਾ ਰਹਿੰਦਾ ਹੈ ਅਤੇ ਕਾਮ ਵਾਸ਼ਨਾਵਾਂ ਵਿਚ ਮਗਨ ਹੈ। ਉਸ ਨੇ ਲੋਕਾਂ ਉਤੇ ਜ਼ਿਆਦਤੀ ਕਰਨੀ ਆਰੰਭ ਕਰ ਦਿੱਤੀ ਹੈ। ਕਸੂਰਵਾਰਾਂ ਨੂੰ ਸਜ਼ਾ ਦੇਣ ਦੀ ਥਾਂ ਉਹ ਉਨ੍ਹਾਂ ਦੇ ਰਿਸ਼ਤੇਦਾਰਾਂ ਨੂੰ, ਸੰਬੰਧੀਆਂ ਨੂੰ ਦੰਡ ਦੇ ਰਿਹਾ ਹੈ। ਉਸ ਦੀ ਹਕੂਮਤ ਵਿਚ ਸਭ ਅਹੁਦਿਆਂ

ਉਤੇ ਪਿਤਾਪੁਰਖੀ ਕਾਇਦੇ ਅਨੁਸਾਰ ਲੋਕ ਬਿਰਾਜਮਾਨ ਹੁੰਦੇ ਹਨ (ਭਾਵ ਯੋਗਤਾ ਦਾ ਕੋਈ ਮੁੱਲ ਨਹੀਂ)। ਮਹਿਲ ਬਣਵਾਉਣੇ, ਬੁਰਜ ਚਿਣਵਾਉਣੇ ਸਾਇਆਬਾਨ ਲੁਆਉਣੇ, ਸ਼ਾਹਰਾਹ ਬਣਵਾਉਣੇ, ਝੀਲਾਂ ਖੁਦਵਾਉਣੀਆਂ, ਬਾਗ ਲੁਆਉਣੇ, ਅੱਯਾਸ਼ੀ ਦਾ ਇਹ ਸਾਜ਼ੋ-ਸਮਾਨ ਤਿਆਰ ਕਰਵਾਉਣਾ, ਉਸ ਦਾ ਬਸ ਇਕੋ ਇਕ ਕੰਮ ਰਹਿ ਗਿਆ ਹੈ। ਇਹ ਤੁਹਾਡੇ ਲਈ ਬੜੀ ਦੁਖਦਾਈ ਹਾਲਤ ਹੈ ਕਿਉਂਕਿ ਤੁਸੀਂ ਪਰਜਾ ਦੇ ਹਿਤਾਂ ਦੇ ਰਖਵਾਲੇ ਹੋ। ਭਲੇ ਅਤੇ ਚੰਗੇ ਲੋਕਾਂ ਨੂੰ ਉਸ ਨੇ ਅੱਗ ਵਿਚ ਸਾੜ ਦਿੱਤਾ ਹੈ। ਗਰਭਵਤੀਆਂ ਔਰਤਾਂ ਦੇ ਪੇਟ ਚੀਰ ਦਿਤੇ ਹਨ, ਅਜਿਹੇ ਕੰਮ ਕੀਤੇ ਹਨ ਕਿ ਆਸਮਾਨ ਕੰਬ ਗਿਆ ਹੈ। ਉਸ ਨੇ ਮੇਰੇ ਸਤਿਕਾਰਯੋਗ ਪਿਤਰਾਂ ਉਤੇ ਜ਼ੁਲਮ ਢਾਹੁਣਾ ਚਾਹਿਆ ਸੀ ਪਰੰਤੂ ਉਸ ਜ਼ਾਲਮ ਰਾਜੇ ਦੀ ਮਨਸ਼ਾ ਪੂਰੀ ਨਹੀਂ ਹੋ ਸਕੀ।

"ਇਨ੍ਹਾਂ ਕਾਰਨਾਂ ਕਰਕੇ ਮੈਂ ਤੁਹਾਡਾ ਬੱਚਾ, ਜੱਦੀ ਰਾਜਾ ਹਾਂ ਅਤੇ ਅਸੀਂ ਸ਼ਾਂਗ ਨੂੰ ਕਈ ਵੇਰ ਸਮਝਾਇਆ ਕਿ ਅਜਿਹਾ ਨਾ ਕਰੇ ਪਰੰਤੂ ਉਸ ਨੂੰ ਕੋਈ ਪਛਤਾਵਾ ਆਪਣੇ ਕੀਤੇ ਦਾ ਨਹੀਂ। ਉਹ ਪੱਥਰ ਦਿਲ ਬਣ ਚੁਕਾ ਹੈ। ਉਹ ਚੌਕੜੀ ਮਾਰ ਕੇ ਬੈਠਾ ਰਹਿੰਦਾ ਹੈ, ਨਾ ਕਦੀ ਧਰਮ ਨੂੰ ਯਾਦ ਕੀਤਾ ਨਾ ਮੰਦਰ ਗਿਆ। ਉਸ ਨੇ ਕਦੀ ਪ੍ਰਾਰਥਨਾ ਨਹੀਂ ਕੀਤੀ, ਕਦੀ ਬਲੀ ਨਹੀਂ ਦਿੱਤੀ। ਉਸ ਦੀ ਰਿਆਸਤ ਡਾਕੂਆਂ ਦੀ ਚੰਡਾਲ ਚੌਕੜੀ ਬਣ ਚੁੱਕੀ ਹੈ ਤੇ ਫਿਰ ਵੀ ਉਹ ਆਖਦਾ ਹੈ, "ਪਰਜਾ ਮੇਰੀ ਹੈ, ਹਕੂਮਤ ਮੇਰੀ ਹੈ"। ਕਦੀ ਨੇਕ ਬਣਨ ਬਾਰੇ ਉਸ ਨੇ ਸੋਚਿਆ ਹੀ ਨਹੀਂ।

"ਰੱਬ ਨੇ ਲੋਕਾਂ ਦੀ ਸੇਵਾ ਕਰਨ ਵਾਸਤੇ ਉਸ ਨੂੰ ਜ਼ਿੰਮੇਵਾਰੀ ਦਿੱਤੀ ਪਰੰਤੂ ਮਜ਼ਲੂਮਾਂ ਦਾ ਕੋਈ ਖਿਆਲ ਉਸ ਨੇ ਨਾ ਰੱਖਿਆ। ਕੌਣ ਅਪਰਾਧੀ ਹੈ, ਕਿੰਨਾ ਅਪਰਾਧੀ ਹੈ, ਤੁਸੀਂ ਖੁਦ ਹਿਸਾਬ ਲਾ ਲਵੋ, ਮੈਂ ਕੀ ਆਖਣਾ ਹੈ।

"ਜੇ ਦੋ ਰਾਜਾਂ ਦੀ ਤਾਕਤ ਇਕੋ ਜਿਹੀ ਹੋਵੇ, ਤਾਂ ਇਹ ਦੇਖਣਾ ਹੁੰਦਾ ਹੈ ਕਿ ਦੋਵਾਂ ਵਿਚੋਂ ਸਹੀ ਕੌਣ ਹੈ। ਸ਼ਾਂਗ ਪਾਸ ਲੱਖਾਂ ਅਫ਼ਸਰ ਹਨ, ਭਾਵ ਕਿ ਉਸ ਪਾਸ ਲੱਖਾਂ ਦਿਮਾਗ ਹਨ। ਮੇਰੇ ਪਾਸ ਕੇਵਲ ਤਿੰਨ ਹਜ਼ਾਰ ਅਫ਼ਸਰ ਹਨ ਪਰੰਤੂ ਇਨ੍ਹਾਂ ਦਾ ਮਨ ਇੱਕ ਹੈ ਕਿਉਂਕਿ ਸ਼ੁੱਧ ਹੈ। ਸ਼ਾਂਗ ਦੇ ਪ੍ਰਸ਼ਾਸਨ ਦੀ ਪੂਰੀ ਪੜਤਾਲ ਕੀਤੀ ਜਾ ਚੁਕੀ ਹੈ। ਕੁਦਰਤ ਨੇ ਇਸ ਹਕੂਮਤ ਨੂੰ ਖ਼ਤਮ ਕਰਨ ਦੀ ਆਗਿਆ ਦੇ ਦਿੱਤੀ ਹੈ। ਜੇ ਮੈਂ ਕੁਦਰਤ ਦੀ ਆਗਿਆ ਦਾ ਪਾਲਣ ਨਾ ਕਰਾਂ ਤਾਂ ਮੈਂ ਵੀ ਸ਼ਾਂਗ ਵਾਂਗ ਅਪਰਾਧੀ ਅਖਵਾਵਾਂਗਾ।

ਮੈਂ ਤੁਹਾਡਾ ਬੱਚਾ ਹਰ ਵਕਤ ਚਿੰਤਾ ਵਿਚ ਗ੍ਰਸਤ ਰਹਿੰਦਾ ਹਾਂ। ਮੈਨੂੰ ਆਪਣੇ ਸਵਰਗਵਾਸੀ ਪਿਤਰਾਂ ਦਾ ਹੁਕਮ ਪ੍ਰਾਪਤ ਹੋ ਗਿਆ ਹੈ। ਮੈਂ ਰੱਬ ਅੱਗੇ ਖਾਸ ਬਲੀ ਦੇ ਦਿੱਤੀ ਹੈ। ਮੈਂ ਮਹਾਨ ਧਰਤੀ ਦੀ ਸੇਵਾ ਕਰਨ ਵਾਲੀਆਂ ਸਭ ਰਸਮਾਂ ਪੂਰੀਆਂ ਕਰ ਲਈਆਂ ਹਨ। ਮੈਂ ਤੁਹਾਡੀ ਸਾਰਿਆਂ ਦੀ ਅਗਵਾਈ ਕਰਦਾ ਹਾਂ ਤਾਂ ਕਿ ਕੁਦਰਤ ਦੇ ਹੁਕਮ ਅਨੁਸਾਰ ਅਪਰਾਧੀਆਂ ਨੂੰ ਦੰਡ ਦੇਈਏ।



ਕੁਦਰਤ ਸਾਡੀ ਰਾਖੀ ਕਰੇਗੀ। ਲੋਕ ਜੋ ਚਾਹੁੰਦੇ ਹਨ, ਕੁਦਰਤ ਉਹੋ ਕੁਝ ਦੇ ਦਿੰਦੀ ਹੈ। ਮੇਰੀ ਸਹਾਇਤਾ ਕਰੋ। ਚਾਰ ਸਾਗਰਾਂ ਵਿਚਕਾਰ ਜੋ ਵੀ ਮਲੀਨ ਹੈ, ਅਸ਼ੁੱਧ ਹੈ ਆਉ ਉਸ ਨੂੰ ਸ਼ੁੱਧ ਕਰੀਏ, ਸਵੱਛ ਕਰੀਏ.... ਹਮੇਸ਼ਾਂ ਲਈ ਪਵਿੱਤਰ ਕਰੀਏ। ਹੁਣ ਫੈਸਲੇ ਦੀ ਘੜੀ ਆ ਚੁੱਕੀ ਹੈ। ਇਹ ਲੰਘ ਨਾ ਜਾਏ।"

ਉਪਰ ਦਿੱਤਾ ਭਾਸ਼ਣ ਯਸੂ ਮਸੀਹ ਦੇ ਜਨਮ ਤੋਂ ਹਜ਼ਾਰ ਸਾਲ ਪਹਿਲੋਂ ਦਾ ਹੈ।

### 2. ਸ਼ੀ ਚਿੰਗ:

ਇਹ ਕਾਵਿ ਸੰਗ੍ਰਹਿ ਹੈ। ਬਹੁਤ ਵਿਸ਼ਿਆਂ ਉਤੇ ਸ਼ਾਇਰੀ ਕੀਤੀ ਗਈ ਹੈ। ਜੀਵਨ ਦੇ ਸਭ ਪੱਖ ਸ਼ਾਮਲ ਕਰ ਲਏ ਗਏ ਹਨ।

ਇਕ ਬੰਦ ਨਮੂਨੇ ਵਜੋਂ ਦੇ ਰਹੇ ਹਾਂ। ਇਹ ਕਵਿਤਾ ਉਦੋਂ ਗਾਈ ਜਾਂਦੀ ਸੀ ਜਦੋਂ ਬੰਦੇ ਨੂੰ ਜਾਂ ਕਿਸੇ ਸਥਾਨ ਨੂੰ ਪਵਿਤਰ ਕਰਨਾ ਹੋਵੇ :

ਅਸੀਂ ਸਤਿਕਾਰ ਨਾਲ ਆਕਾਸ਼ ਤੋਂ ਅਸੀਸ ਮੰਗਦੇ ਹਾਂ।
ਦੇਖੋ ਕਿਵੇਂ ਸ਼ਾਨਾਂ ਮੱਤਾ ਚਮਕ ਰਿਹਾ ਹੈ ਅਸਮਾਨ!
ਚਾਰੇ ਸਾਗਰਾਂ ਵਿਚਕਾਰ ਘਿਰੀ ਧਰਤੀ ਉਤੇ ਲੋਕ ਏਕਤਾ ਵਿਚ ਹਨ।
ਦੇਸ਼ ਲੰਮੇ ਸਮੇਂ ਤੋਂ ਇਸੇ ਕਰਕੇ ਅਮਨ ਵਿਚ ਹੈ।
ਸ਼ਰਧਾ ਪੂਰਣ ਅਸੀਂ ਬਲੀ ਦੇਂਦੇ ਹਾਂ।
ਕੁਦਰਤ ਦੇ ਕਾਨੂੰਨ ਦੀ ਪਾਲਣਾ ਕਰਨ ਨਾਲ ਹਵਾਵਾਂ ਵਗਣੀਆਂ ਸ਼ੁਰੂ ਹੋ ਜਾਂਦੀਆਂ ਹਨ।
ਆਕਾਸ਼ ਦਾ ਰਹੱਸਮਈ ਕਾਨੂੰਨ ਸਾਨੂੰ ਬਖ਼ਸ਼ ਲਵੇ।
ਮੇਰਾ ਨਿੱਕਾ ਆਪਾ ਕਦੀ ਨੇਕ ਬਣੇਗਾ ਤੇ ਵੱਡਾ ਹੋਵੇਗਾ।
ਕੁਦਰਤ ਦੇ ਕਾਰਜ ਅਸੀਂ ਸਿਰੇ ਚਾੜ੍ਹਾਂਗੇ।

### 3. ਲੀ ਕਾਈ

ਇਹ ਪੋਥੀ ਧਰਮ ਗ੍ਰੰਥ ਵਜੋਂ ਸਤਿਕਾਰੀ ਜਾਂਦੀ ਹੈ ਜਿਸ ਵਿਚ ਕਨਫਿਊਸ਼ਿਅਸ ਨੇ ਉਸ ਵੇਲੇ ਦੇ ਅਤੇ ਉਸ ਤੋਂ ਪਹਿਲੋਂ ਦੇ ਧਾਰਮਿਕ ਕਰਮਕਾਂਡ ਦਰਜ ਕੀਤੇ ਹਨ। ਮਨੁੱਖ ਦੇ ਧਾਰਮਿਕ ਫਰਜ਼ਾਂ ਦੀ ਜਾਣਕਾਰੀ ਕਰਵਾਈ ਗਈ ਹੈ। ਪਰਿਵਾਰ ਪ੍ਰਤੀ ਉਸ ਦੀਆਂ ਕੀ ਜਿੰਮੇਵਾਰੀਆਂ ਹਨ, ਇਹ ਦਸਿਆ ਗਿਆ ਹੈ, ਸਾਰੇ ਕਰਮਕਾਂਡਾਂ ਦਾ ਹਵਾਲਾ ਦਿੰਦਿਆਂ ਮਹਾਤਮਾ ਆਪਣੇ

ਵਿਚਾਰ ਵੀ ਨਾਲ ਨਾਲ ਦਰਜ ਕਰੀ ਜਾਂਦਾ ਹੈ। ਉਹ ਕਈ ਵਾਰ ਆਖਦਾ ਹੈ ਕਿ ਸੰਸਕਾਰਾਂ ਵਿਚ ਕੁੱਝ ਨਹੀਂ ਪਿਆ। ਮਨੁੱਖ ਨੂੰ ਰਸਮਾਂ ਪਿਛੇ ਲੁਕੀ ਭਾਵਨਾ ਸਮਝਣੀ ਚਾਹੀਦੀ ਹੈ।

ਪੁੱਤਰਾਂ ਨੂੰ ਚਾਹੀਦਾ ਹੈ ਕਿ ਮਾਪਿਆ ਦੀ ਸੇਵਾ ਕਰਨ। ਮੁਰਗੇ ਦੀ ਪਹਿਲੀ ਬਾਂਗ ਵੇਲੇ ਆਪਣੇ ਹੱਥ ਧੋਣ ਅਤੇ ਕੁਰਲੀਆਂ ਕਰਨ, ਵਾਲਾਂ ਵਿਚ ਕੰਘੀ ਕਰਨ, ਸਿਰ ਰੇਸ਼ਮੀ ਕੱਪੜੇ ਨਾਲ ਢਕਣ। ਫਿਰ ਕਾਲੀਆਂ ਜਾਕਟਾਂ ਪਹਿਨਣ, ਗੋਡੇ ਢਕ ਲੈਣ, ਲੱਕ ਦੁਆਲੇ ਕੱਪੜਾ ਬੰਨ੍ਹਣ। ਲੱਕ ਦੁਆਲੇ ਵਲੇ ਕੱਪੜੇ ਨਾਲ ਵਰਤੋਂ ਵਿਚ ਆਉਣ ਵਾਲੇ ਛੁਰੀ ਕਾਂਟੇ ਲਟਕਾ ਲੈਣ। ਜੁਤਿਆਂ ਦੇ ਤਸਮੇ ਬੰਨ੍ਹੇ ਹੋਣ। ਅਜਿਹੀ ਰਸਮ ਮਾਪਿਆ ਨੂੰ ਸੁਖ ਪ੍ਰਦਾਨ ਕਰਦੀ ਹੈ।

–ਉਸ ਨੇ ਕਿਹਾ, ਉਤਰ ਅਤੇ ਪੂਰਬ ਦੇ ਜਾਹਲ ਲੋਕਾਂ ਨੇ ਆਪਣੇ ਰਾਜਕੁਮਾਰਾਂ ਅਤੇ ਰਾਜਿਆਂ ਨੂੰ ਬਚਾ ਕੇ ਰੱਖਿਆ ਹੈ। ਇਸ ਪੱਖੋਂ ਉਹ ਚੀਨ ਵਾਂਗ ਬਰਬਾਦ ਨਹੀਂ ਹੋਏ।

–ਕਿਸੇ ਨੇ ਪੁੱਛਿਆ, 'ਜੀ ਬਲੀ ਦੇਣ ਦਾ ਕੀ ਅਰਥ ਹੈ? ਉਸ ਨੇ ਕਿਹਾ, "ਮੈਨੂੰ ਪਤਾ ਨਹੀਂ। ਜਿਸ ਨੂੰ ਪਤਾ ਹੈ ਉਹ ਅਕਾਸ਼ ਹੇਠ ਸਭਨਾ ਵਸਤਾਂ ਉਤੇ ਆਰਾਮ ਨਾਲ ਇਸ ਤਰ੍ਹਾਂ ਅਧਿਕਾਰ ਜਮਾ ਸਕਦਾ ਹੈ," ਇਹ ਆਖ ਕੇ ਮਹਾਤਮਾ ਨੇ ਆਪਣੀ ਹਥੇਲੀ ਉਤੇ ਉਂਗਲ ਰੱਖ ਦਿਤੀ।

–ਸ਼ੂ ਕੁੰਗ ਨੇ ਕਿਹਾ, 'ਮਹਾਤਮਾ ਹਰ ਮਹੀਨੇ ਦੇ ਨਵੇਂ ਚੰਦ ਮੈਨੂੰ ਇਕ ਭੇਡ ਦੀ ਬਲੀ ਦੇਣੀ ਪੈਂਦੀ ਹੈ। ਮੈਂ ਇਸ ਘਾਟੇ ਕਾਰਨ ਦੁਖੀ ਹਾਂ।' ਮਾਲਕ ਨੇ ਕਿਹਾ – ਤੂੰ ਭੇਡਾਂ ਦੇ ਘਾਟੇ ਕਾਰਨ ਰੋਂਦਾ ਹੈ। ਮੈਂ ਬਕਵਾਸੀ ਰਸਮਾਂ ਤੇ ਰੋਂਦਾ ਹਾਂ।

ਉਸ ਨੇ ਕਿਹਾ– ਰਾਜ ਦਰਬਾਰ ਵਿਚ ਜਿਸ ਤਰ੍ਹਾਂ ਦੀਆਂ ਧਾਰਮਿਕ ਰਸਮਾਂ ਨਿਭਾਈਆਂ ਜਾਂਦੀਆਂ ਹਨ ਉਨ੍ਹਾਂ ਨੂੰ ਦੇਖ ਕੇ ਮੈਨੂੰ ਹਮੇਸ਼ਾ ਇਹ ਲਗਦਾ ਹੈ ਜਿਵੇਂ ਇਹ ਸਾਰੇ ਲੋਕ ਸਿਰੇ ਦੇ ਪਾਗਲ ਹਨ।

–ਮਹਾਤਮਾ ਨੇ ਕਿਹਾ, ਤਾਜਪੋਸ਼ੀ ਦੇ ਮੌਕੇ ਗੀਤ ਸੰਗੀਤ ਪੂਰਨ ਸੁੰਦਰਤਾ ਹੈ ਅਤੇ ਪੂਰਨ ਚੰਗਿਆਈ ਵੀ। ਜੰਗ ਵਿਚ ਕੂਚ ਕਰਨ ਵੇਲੇ ਦਾ ਬਿਗਲ ਸੋਹਣਾ ਤਾਂ ਲਗਦਾ ਹੈ ਚੰਗਾ ਨਹੀਂ।

ਇਸ ਗ੍ਰੰਥ ਦਾ ਵੱਡਾ ਭਾਗ ਨਸ਼ਟ ਹੋ ਗਿਆ।

479 ਪੂ. ਈ. ਵਿਚ ਜਦੋਂ ਉਸ ਦਾ ਦੇਹਾਂਤ ਹੋਇਆ ਤਾਂ ਆਪਣੇ ਕੰਮ ਕਾਜ ਅਤੇ ਪ੍ਰਾਪਤੀਆਂ ਤੋਂ ਉਹ ਸੰਤੁਸ਼ਟ ਨਹੀਂ ਸੀ। ਹਾਂ ਮੌਤ ਉਪਰੰਤ ਉਸ ਦੇ ਵਿਦਿਆਰਥੀਆਂ ਨੇ ਬੜੇ ਵਡੇ ਆਤਮ ਵਿਸ਼ਵਾਸ ਨਾਲ ਚੀਨ ਦੇ ਬੌਧਿਕ ਅਤੇ ਰਾਜਨੀਤਕ ਨਿਰਮਾਣ ਦਾ ਕਾਰਜ ਆਰੰਭਿਆ। ਉਸ ਦੇ ਖਿਆਲਾਂ ਦੀ



ਛਾਪ ਹਜ਼ਾਰਾਂ ਸਾਲ ਬੀਤ ਜਾਣ ਉਪਰੰਤ ਅੱਜ ਤੱਕ ਚੀਨ ਦੇ ਸਮਾਜ ਉਤੇ ਉਕਰੀ ਪਈ ਹੈ।

ਮਾਲਕ ਨੇ ਕਿਹਾ – ਉਚੇ ਉਚੇ ਰੁਤਬਿਆਂ ਉਤੇ ਬੈਠੇ ਤੰਗ ਦਿਲ ਆਦਮੀ, ਸ਼ਰਧਾ ਬਗੈਰ ਕੀਤੀਆਂ ਜਾਂਦੀਆਂ ਧਾਰਮਿਕ ਰਸਮਾਂ, ਦਿਲ ਵਿਚ ਦੁਖ ਨਾ ਹੋਣ ਦੇ ਬਾਵਜੂਦ ਮਨਾਇਆ ਜਾ ਰਿਹਾ ਸੋਗ ... ਬਸ ਇਹ ਹੈ ਉਹ ਸਭ ਕੁਝ ਜੋ ਨਾ ਮੈਂ ਦੇਖ ਸਕਦਾ ਹਾਂ ਨਾਂ ਬਰਦਾਸ਼ਤ ਕਰ ਸਕਦਾ ਹਾਂ।

### 4. ਆਈ ਚਿੰਗ ਵਿਚਲੇ ਪ੍ਰਸੰਗ

ਕਨਫਿਊਸ਼ਿਅਸ ਦਾ ਇਹ ਗ੍ਰੰਥ ਵੀ ਕਾਵਿ ਸੰਗ੍ਰਹਿ ਹੈ। ਰਚਨਾਵਾਂ ਵਿਚ ਨੈਤਿਕ, ਰੂਹਾਨੀ ਅਤੇ ਸਿਆਸੀ ਵਿਚਾਰ ਅੰਕਿਤ ਹਨ। ਇਸ ਸੰਗ੍ਰਹਿ ਵਿਚ 1200 ਪੂਰਬ ਈਸਾ ਤਕ ਦੀਆ ਰਚਨਾਵਾਂ ਨੱਥੀ ਕੀਤੀਆਂ ਮਿਲਦੀਆਂ ਹਨ। ਵਧੇਰੇ ਰਚਨਾਵਾਂ ਮਹਾਤਮਾ ਦੀਆਂ ਖੁਦ ਲਿਖੀਆਂ ਹੋਈਆਂ ਹਨ। ਕੁਝ ਹਿੱਸੇ ਹੇਠਾਂ ਤਰਜਮਾ ਕਰਕੇ ਦਿੱਤੇ ਜਾ ਰਹੇ ਹਨ।

**(ੳ) ਅਧਿਆਇ ਛੇਵਾਂ:**

ਚੰਗੇ ਮਨੁੱਖ ਦੇ ਗੁਣ – ਮਹਾਨ ਮਨੁੱਖ ਉਹ ਹੈ ਜਿਹੜਾ ਕੁਦਰਤ ਨਾਲ ਇਕ–ਸੁਰ ਹੈ। ਉਸ ਦੇ ਗੁਣ ਧਰਤੀ ਤੇ ਆਕਾਸ਼ ਵਰਗੇ ਹੋਣ। ਚਮਕ ਦਮਕ ਚੰਦ ਸੂਰਜ ਜਿਹੀ ਹੋਵੇ, ਅਨੁਸ਼ਾਸਨ ਚਾਰ ਰੁੱਤਾਂ ਵਰਗਾ ਹੋਵੇ, ਚੰਗਿਆਈ ਤੇ ਬੁਰਾਈ ਵਿਚ ਜੋ ਸੁਰਗ ਨਰਕ ਵਾਂਗ ਫਰਕ ਦੇਖਦਾ ਹੋਵੇ, ਉਹ ਕੁਦਰਤ ਦੀ ਅਗਵਾਈ ਵੀ ਕਰ ਸਕਦਾ ਹੈ ਤੇ ਕੁਦਰਤ ਉਸ ਦੀ ਕਿਸੇ ਗੱਲ ਦਾ ਬੁਰਾ ਨਹੀਂ ਮਨਾਉਂਦੀ।

**(ਅ) ਬ੍ਰਹਿਮੰਡ ਦੇ ਸਿਧਾਂਤ**

ਇਸ ਅਧਿਆਇ ਵਿਚ ਕਈ ਥਾਵਾਂ ਤੇ ਲੀ ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਲਿਖਿਆ ਹੈ, "ਲੀ ਕੁਦਰਤ ਵਿਚ ਕੰਮ ਕਰ ਰਹੀ ਹੈ। ਉਸ ਨੇ ਸੂਰਜ ਨੂੰ ਸ਼ਕਤੀ ਦਿੱਤੀ, ਸੂਰਜ ਨੇ ਰੁੱਤਾਂ ਬਣਾਈਆਂ।"

ਸਭ ਸਕਤੀਆਂ ਪੂਰਬ ਵਿਚੋਂ ਉਦੈ ਹੁੰਦੀਆਂ ਹਨ। ਸੂਰਜ ਸਿਰਜਣਹਾਰ ਹੈ। ਸਭ ਵਸਤਾਂ ਦਾ ਸਹੀ ਕੰਟਰੋਲ ਕਰਨਾ ਹੀ ਸਿਆਣਪ ਹੈ। "ਲਾਈ" ਉਹ ਸ਼ਕਤੀ ਹੈ ਜੋ ਚਮਕ ਦਮਕ ਦਿੰਦੀ ਹੈ, ਜਦੋਂ ਸਾਧੂਆਂ ਨੇ ਕੁਦਰਤ ਦਾ ਹੁਕਮ ਸੁਣਨਾ ਹੋਵੇ ਉਹ ਦੱਖਣ ਦਿਸ਼ਾ ਵੱਲ ਮੂੰਹ ਕਰ ਲੈਂਦੇ ਹਨ। ਜੜ੍ਹ ਅਤੇ ਚੇਤਨ ਵਸਤਾਂ ਆਪਸ ਵਿਚ ਟਕਰਾਉਂਦੀਆਂ ਰਹਿੰਦੀਆਂ ਹਨ।

–ਨੇਕ ਆਦਮੀ ਨੇਕੀ ਕਰਕੇ ਸੰਤੁਸ਼ਟ ਹੈ, ਪਰ ਚਤੁਰ ਆਦਮੀ ਉਹ ਹੈ ਜਿਹੜਾ ਇਸ ਕਰਕੇ ਨੇਕੀ ਕਰਦਾ ਹੈ ਕਿਉਂਕਿ ਇਹ ਲਾਭਦਾਇਕ ਹੈ।

–ਕਿਸੇ ਨੇ ਪੁੱਛਿਆ, 'ਮਾਲਕ ਕੀ ਇਹ ਗਲ ਸਹੀ ਹੈ ਕਿ ਨੇਕ ਆਦਮੀ ਨੂੰ ਪਤਾ ਹੈ ਕਿ ਕਿਸ ਨੂੰ ਪਿਆਰ ਕਰਨਾ ਹੈ ਅਤੇ ਕਿਸ ਨੂੰ ਨਫ਼ਰਤ ਕਰਨੀ

ਹੈ?" ਮਹਾਤਮਾ ਨੇ ਕਿਹਾ, ਜਿਸ ਮਨੁਖ ਵਿਚ ਰਤਾ ਜਿੰਨੀ ਵੀ ਨੇਕੀ ਹੈ, ਉਹ ਨਫ਼ਰਤ ਨਹੀਂ ਕਰਦਾ।

-ਹਰ ਮਨੁਖ ਵਿਚ ਅਣਗਿਣਤ ਕਮੀਆਂ ਹਨ। ਉਨ੍ਹਾਂ ਕਮੀਆਂ ਵਲ ਨਜ਼ਰ ਮਾਰਨ ਨੂੰ ਹੀ ਨੇਕੀ ਕਿਹਾ ਜਾਂਦਾ ਹੈ। ਇਹੀ ਪੰਥ ਹੈ।

-ਜਦੋਂ ਰਾਜੇ ਆਪਣੇ ਦਿਲਾਂ ਉਤੇ ਸਦਾਚਾਰ ਦਾ ਗਹਿਣਾ ਪਹਿਨ ਲੈਂਦੇ ਹਨ ਤਾਂ ਆਮ ਲੋਕ ਉਨ੍ਹਾਂ ਦੇ ਕਦਮਾਂ ਵਿਚ ਆਪਣੇ ਦਿਲ ਵਿਛਾ ਦਿੰਦੇ ਹਨ। ਜਦੋਂ ਰਾਜੇ ਸਿਰਫ ਸਜ਼ਾਵਾਂ ਦੇਣ ਬਾਰੇ ਸੋਚਣ ਲਗ ਪੈਂਦੇ ਹਨ, ਉਦੋਂ ਲੋਕ ਰਿਆਇਤਾਂ ਮੰਗਣ ਵਾਲੇ ਭਿਖਾਰੀ ਹੋ ਜਾਂਦੇ ਹਨ।

-ਜੇ ਧਾਰਮਿਕ ਰਸਮਾਂ ਕਰਨ ਨਾਲ ਹੀ ਬਾਦਸ਼ਾਹੀਆਂ ਚਲਦੀਆਂ ਹਨ ਤਾਂ ਮੇਰੇ ਕੋਲ ਇਸ ਬਾਰੇ ਕੁਝ ਕਹਿਣ ਵਾਸਤੇ ਸ਼ਬਦ ਨਹੀਂ ਹਨ। ਤੇ ਜੇ ਤੁਹਾਨੂੰ ਪਤਾ ਹੈ ਕਿ ਰਸਮਾਂ ਦੇ ਹੁੰਦਿਆਂ ਸੁੰਦਿਆਂ ਸਲਤਨਤਾਂ ਬਰਬਾਦ ਹੋ ਗਈਆਂ ਤਾਂ ਫਿਰ ਕਿਉ ਕਰਦੇ ਹੋ ਇਹ ਪਖੰਡ?

-ਮੈਂ ਰਾਜਗੱਦੀ ਉਤੇ ਨਹੀਂ ਹਾਂ ਇਸ ਗੱਲ ਦੀ ਮੈਨੂੰ ਚਿੰਤਾ ਨਹੀਂ। ਮੈਨੂੰ ਚਿੰਤਾ ਤਦ ਹੁੰਦੀ ਜੇ ਮੈਂ ਰਾਜਗੱਦੀ ਦੇ ਯੋਗ ਨਾਂ ਹੁੰਦਾ। ਮੈਂ ਪ੍ਰਸਿੱਧ ਨਹੀਂ ਹੋਇਆ। ਮੈਨੂੰ ਇਸਦਾ ਫ਼ਿਕਰ ਨਹੀਂ। ਮੈਂ ਆਪਣੇ ਆਪ ਨੂੰ ਗੁਣਵਾਨ ਬਣਾਉਣ ਲਈ ਫਿਕਰਵੰਦ ਹਾਂ।

-ਵੱਡਾ ਮਨੁਖ ਸੋਚਦਾ ਹੈ ਕਿ ਸਹੀ ਕੀ ਹੈ। ਘਟੀਆ ਆਦਮੀ ਸੋਚਦਾ ਹੈ ਫਾਇਦੇਮੰਦ ਕੀ ਹੈ।

-ਗੁੱਸਾ ਆਉਣ ਕਾਰਨ ਬਦਲਾ ਲੈਣ ਬਾਰੇ ਸੋਚਣਾ ਸੁਭਾਵਕ ਹੈ। ਕਮਾਲ ਸਨ ਉਹ ਲੋਕ ਜਿਹੜੇ ਬਦਲਾ ਲੈ ਸਕਦੇ ਸਨ ਪਰ ਬਦਲਾ ਲੈਣਾ ਭੁਲ ਗਏ।

-ਮਾਲਕ ਨੇ ਕਿਹਾ, ਨੇਕੀ ਤੁਹਾਨੂੰ ਇਕੱਲਿਆਂ ਨਹੀਂ ਰਹਿਣ ਦਿੰਦੀ। ਜੇ ਤੁਸੀਂ ਚੰਗੇ ਹੋ ਤਾਂ ਉਜਾੜ ਬੀਆਬਾਨਾ ਵਿਚ ਚਲੇ ਜਾਣਾ - ਤੁਹਾਡੇ ਆਲੇ ਦੁਆਲੇ ਮੇਲੇ ਲਗ ਜਾਣਗੇ, ਭੀੜਾਂ ਜੁੜ ਜਾਣਗੀਆਂ। ਅਜ਼ਮਾ ਕੇ ਦੇਖਣਾ।

## 5. ਚੁਨ ਚਿਊ

ਇਹ ਗ੍ਰੰਥ ਵੀ ਮਹਾਤਮਾ ਦਾ ਆਪਣਾ ਲਿਖਿਆ ਹੋਇਆ ਹੈ। ਇਸ ਵਿਚ ਉਸ ਦੀ ਜੱਦੀ ਰਿਆਸਤ ਲੂ ਦਾ ਤੇ ਉਸ ਦੇ ਜਾਗੀਰਦਾਰਾਂ ਦਾ ਬਿਰਤਾਂਤ ਦਰਜ ਹੈ। ਆਮ ਬੰਦੇ ਲਈ ਇਸ ਵਿਚ ਘਟਨਾਵਾਂ ਦੀ ਲੜੀ ਹੈ ਪਰੰਤੂ ਸਿਆਣਾ ਬੰਦਾ ਇਸ ਵਿਚੋਂ ਹੋਰ ਬੜਾ ਕੁਝ ਲੱਭ ਲੈਂਦਾ ਹੈ। ਮਹਾਤਮਾ ਆਪ ਇਸ ਗ੍ਰੰਥ ਵਿਚ ਇਕ ਥਾਂ ਲਿਖਦਾ ਹੈ, "ਸ਼ਹਿਜ਼ਾਦੇ ਹੂਆਨ ਵੇਲੇ ਤੋਂ ਲੈ ਕੇ ਮੈਂ ਤੱਥ ਦਰਜ ਕੀਤੇ ਹਨ, ਸ਼ੈਲੀ ਇਤਿਹਾਸਕ ਰੱਖੀ ਹੈ ਪਰੰਤੂ ਉਸ ਦੇ ਅਰਥਾਂ ਦਾ ਫ਼ੈਸਲਾ ਕਰਨਾ ਮੈਂ ਆਪਣੇ ਹੱਥ ਵਿਚ ਰੱਖਿਆ ਹੋਇਆ ਹੈ।" ਬੁੱਧੀਮਾਨ ਬੰਦਾ ਸਾਧਾਰਣ ਹਵਾਲਿਆਂ ਵਿਚੋਂ ਬੜੀ ਵਧੀਆ ਸਾਮੱਗਰੀ ਪ੍ਰਾਪਤ



ਕਰਦਾ ਹੈ। ਇਕ ਥਾਂ ਮਹਾਤਮਾ ਲਿਖਦਾ ਹੈ, "ਵੀ ਰਿਆਸਤ ਦੇ ਲੋਕਾਂ ਨੇ ਚਯੂ ਰਾਜਕੁਮਾਰ ਨੂੰ ਮਾਰ ਦਿੱਤਾ।" ਦੂਜੀ ਥਾਂ ਲਿਖਿਆ ਹੈ, "ਚਯੂ ਰਾਜਕੁਮਾਰ ਨੇ ਆਤਮ ਹੱਤਿਆ ਕੀਤੀ।" ਇਸ ਦਾ ਭਾਵ ਹੈ ਕਿ ਇਸ ਰਾਜਕੁਮਾਰ ਨੇ ਖ਼ੁਦ ਅਜਿਹੇ ਮਾੜੇ ਕੰਮ ਕੀਤੇ ਜਿਹੜੇ ਆਤਮਘਾਤੀ ਸਨ ਤੇ ਉਸ ਨੇ ਮਰਨਾ ਹੀ ਸੀ। ਉਸ ਨੂੰ ਠੀਕ ਸਜ਼ਾ ਮਿਲੀ। ਇਉਂ ਹਿਬਰੂ ਧਰਮ ਗ੍ਰੰਥ 'ਕਿੰਗਜ਼' ਵਾਂਗ ਇਹ ਪ੍ਰਤੀਕਮਈ ਇਤਿਹਾਸ ਹੈ ਜਿਸ ਵਿਚ ਇਹ ਵਿਸ਼ਵਾਸ ਦ੍ਰਿੜ੍ਹ ਹੈ ਕਿ "ਸਰਬ ਸ਼ਕਤੀਮਾਨ ਪਰਮੇਸ਼ਰ ਮਨੁੱਖੀ ਕਾਰਜਾਂ ਵਿਚ ਦਖਲ ਦੇਂਦਾ ਹੈ"।

ਉੱਪਰ ਦਰਜ ਪੰਜ ਗ੍ਰੰਥ ਮਹਾਤਮਾ ਨੇ ਤੇ ਬਾਕੀ ਚਾਰ ਪੋਥੀਆਂ ਵਿਦਿਆਰਥੀਆਂ ਨੇ ਉਵੇਂ ਰਚੀਆਂ ਜਿਵੇਂ ਅਰਸਤੂ ਦੇ ਸੰਵਾਦ ਪਲੈਟੋ ਨੇ ਲਿਖੇ। ਇਹ ਵੀ ਮਹਾਤਮਾ ਦੀਆਂ ਹੀ ਹਨ ਪਰੰਤੂ ਉਨ੍ਹਾਂ ਦੀ ਮੌਤ ਤੋਂ ਬਾਦ ਰਚੀਆਂ ਗਈਆਂ। ਭਾਵੇਂ ਪਹਿਲੇ ਪੰਜ ਗ੍ਰੰਥ ਵਧੇਰੇ ਭਰੋਸੇਯੋਗ ਹਨ, ਪਿਛਲੇ ਚਾਰ ਗ੍ਰੰਥਾਂ ਦੀ ਪ੍ਰਮਾਣਿਕਤਾ ਉਤੇ ਪ੍ਰਸ਼ਨ ਉਠਦੇ ਰਹੇ ਹਨ। ਕੁੱਝ ਵੀ ਹੈ, ਜਿਨ੍ਹਾਂ ਲੋਕਾਂ ਨੇ ਮਹਾਤਮਾ ਦੇ ਚਰਨਾਂ ਵਿਚ ਬੈਠ ਕੇ ਵਿਦਿਆ ਪ੍ਰਾਪਤ ਕੀਤੀ, ਉਨ੍ਹਾਂ ਨੇ ਆਪਣੇ ਗੁਰੂ ਦੀ ਮੌਤ ਤੋਂ ਬਾਅਦ ਉਸ ਦੇ ਚਿੰਤਨ ਸਾਗਰ ਨੂੰ ਸੰਭਾਲਣ ਦਾ ਯਤਨ ਕੀਤਾ। ਅਜਿਹੇ ਯਤਨ ਕਰਦਿਆਂ ਹਮੇਸ਼ਾਂ ਹੀ ਕੁਝ ਊਣਤਾਈਆਂ ਰਹਿ ਜਾਣੀਆਂ ਸੁਭਾਵਕ ਹੁੰਦੀਆਂ ਹਨ ਪਰੰਤੂ ਇਨ੍ਹਾਂ ਚਾਰ ਰਚਨਾਵਾਂ ਵਿਚੋਂ ਵੀ ਸਾਨੂੰ ਕਨਫਿਊਸ਼ਿਅਸ ਦੀ ਸ਼ੁੱਧ ਆਤਮਾ ਦੇ ਦਰਸ਼ਨ ਹੁੰਦੇ ਹਨ।

'ਲੂ ਯੂ' ਗ੍ਰੰਥ ਚੀਨ ਵਿਚ ਬੜਾ ਹਰਮਨ ਪਿਆਰਾ ਹੋਇਆ। ਇਸ ਵਿਚ ਅਖਾਣ ਅਤੇ ਮੁਹਾਵਰੇ ਵਧੇਰੇ ਹਨ ਜਿਸ ਕਰਕੇ ਅਨੁਵਾਦਕਾਂ ਨੂੰ ਦੂਜੀਆਂ ਭਾਸ਼ਾਵਾਂ ਵਿਚ ਤਰਜਮਾ ਕਰਨ ਵੇਲੇ ਮੁਸ਼ਕਲਾਂ ਆਈਆਂ ਹਨ ਕਿਉਂਕਿ ਸਹੀ ਭਾਵਨਾ ਉਲਥਾਈ ਜਾ ਸਕਣੀ ਔਖਾ ਕੰਮ ਹੈ। ਪ੍ਰੋਫੈਸਰ ਐਡਵਰਡ ਨੇ ਇਕ ਕਥਨ ਦਾ ਅਨੁਵਾਦ ਇਹ ਕੀਤਾ ਹੈ, "ਜੇ ਤੁਹਾਨੂੰ ਸਵੇਰੇ ਸੱਚ ਦਾ ਪਤਾ ਲੱਗ ਜਾਵੇ ਤਾਂ ਸ਼ਾਮ ਨੂੰ ਤੁਸੀਂ ਬਿਨਾਂ ਪਛਤਾਏ ਮਰ ਸਕਦੇ ਹੋ।" ਪਰੰਤੂ ਹਫ਼ (Hughes) ਆਖਦਾ ਹੈ ਕਿ ਇਹ ਮਹਾਤਮਾ ਦੀ ਸ਼ਬਦਾਵਲੀ ਨਹੀਂ। ਉਸ ਦਾ ਗੱਲ ਕਰਨ ਦਾ ਢੰਗ ਕੁਝ ਇਸ ਤਰ੍ਹਾਂ ਸੀ, "ਸਵੇਰੇ ਧਰਮ ਨੂੰ ਜਾਣਨਾ, ਸ਼ਾਮ ਨੂੰ ਮੌਤ ਦੀ ਗੋਦ ਵਿਚ ਸੌਂ ਜਾਣਾ, ਇਸ ਵਿਚ ਬੁਰਾ ਕੀ ਹੈ?"

ਕੁਝ ਇਕ ਹੋਰ ਕਥਨ ਹਨ:

-ਉੱਚੀ ਨਸਲ ਦਾ ਮਨੁੱਖ ਆਪਣੀ ਆਤਮਾ ਉਤੇ ਧਿਆਨ ਕੇਂਦਰਿਤ ਕਰਦਾ ਹੈ। ਆਮ ਬੰਦਾ ਜ਼ਮੀਨ ਉਤੇ ਧਿਆਨ ਟਿਕਾ ਕੇ ਰੱਖਦਾ ਹੈ।

-ਜਿਸ ਆਦਮੀ ਨੇ ਸੇਵਾ ਕਰਨੀ ਹੈ ਉਹ ਆਪਣੀ ਇਨਸਾਨੀਅਤ ਕਦੀ ਨਹੀਂ ਛੱਡਦਾ। ਕਿਸੇ ਹਾਲਤ ਵਿਚ ਉਹ ਜ਼ਮੀਰ ਦਾ ਸੌਦਾ ਨਹੀਂ ਕਰਦਾ। ਉਹ ਮਰਨਾ ਪਸੰਦ ਕਰਦਾ ਹੈ ਸੌਦੇਬਾਜ਼ੀ ਨਹੀਂ।

ਵਾਂਗ ਸੰਨਸ਼ੀਆ ਨੇ ਪੁੱਛਿਆ, ਮਾਲਕ ਇਸ ਦਾ ਕੀ ਅਰਥ ਹੈ– ਮੰਦਰ ਵਲ ਧਿਆਨ ਦੇਣ ਦੀ ਥਾਂ ਚੁਲ੍ਹੇ ਵਲ ਧਿਆਨ ਦਿਉ? ਉਸ ਨੇ ਕਿਹਾ– ਇਹ ਕਥਨ ਸਹੀ ਨਹੀਂ ਹੈ। ਜਿਸ ਬੰਦੇ ਨੇ ਆਸਮਾਨ ਦੀ ਛਾਂ ਹੇਠ ਪਾਪ ਕੀਤੇ ਹੋਣ, ਉਹ, ਫਿਰ ਪ੍ਰਾਰਥਨਾ ਕਿਥੇ ਕਰੇ?

ਚੁੰਗ ਨੇ ਪੁੱਛਿਆ, ਇਨਸਾਨੀਅਤ ਕਿਸ ਨੂੰ ਕਹਿੰਦੇ ਹਨ? ਉਸ ਨੇ ਕਿਹਾ– ਲੋਕਾਂ ਵਿਚ ਇਸ ਤਰ੍ਹਾਂ ਰਹੋ ਜਿਵੇਂ ਤੁਸੀਂ ਵੱਡੇ ਮਹਿਮਾਨ ਦੇ ਸਾਹਮਣੇ ਹੋਵੋ। ਲੋਕਾਂ ਨੂੰ ਉਨ੍ਹਾਂ ਦੀਆਂ ਜ਼ਿੰਮੇਵਾਰੀਆਂ ਇਸ ਤਰ੍ਹਾਂ ਸਮਝਾਉ ਜਿਵੇਂ ਤੁਸੀਂ ਬਲੀਦਾਨ ਦੇ ਰਹੇ ਹੋਵੋ। ਤਦ ਨਾ ਰਾਜ ਵਿਚ ਤੁਹਾਡੇ ਬਾਰੇ ਕਿਸੇ ਨੂੰ ਗਿਲਾ ਹੋਵੇਗਾ ਨਾ ਤੁਹਾਡੇ ਭਾਈਚਾਰੇ ਵਿਚ।

– ਸਿਆਣਿਆਂ ਬੰਦਿਆਂ ਵਿਚ ਨਾ ਊਚ ਨੀਚ ਹੁੰਦੀ ਹੈ ਨਾ ਜ਼ਾਤਪਾਤ।

– ਤੁਸੀਂ ਆਪਣੀ ਸ਼ਕਤੀ ਨਾਲ ਤਕੜੇ ਜਰਨੈਲ ਨੂੰ ਅਤੇ ਉਸ ਦੀ ਸੈਨਾ ਨੂੰ ਹਰਾ ਸਕਦੇ ਹੋ, ਨਿਹੱਥੇ ਕਰ ਸਕਦੇ ਹੋ, ਪਰੰਤੂ ਇਕ ਸਾਧਾਰਣ ਆਦਮੀ ਦੇ ਦਿਲ ਵਿਚ ਬੈਠੇ ਵਹਿਮ ਨੂੰ ਪੁੱਟਣਾ ਔਖਾ ਕੰਮ ਹੈ, ਕਿਤੇ ਔਖਾ।

– ਵੱਡਾ ਆਦਮੀ ਆਪਣੇ ਆਪ ਤੋਂ ਸਵਾਲ ਪੁੱਛਦਾ ਹੈ, ਆਪਣੇ ਆਪ ਨੂੰ ਕਸੂਰਵਾਰ ਠਹਿਰਾਉਂਦਾ ਹੈ। ਆਮ ਲੋਕ ਦੂਜਿਆਂ ਤੇ ਕਿੰਤੂ ਕਰਕੇ ਦੂਜਿਆਂ ਨੂੰ ਦੋਸ਼ੀ ਗਰਦਾਨਦੇ ਹਨ।

– ਜੇ ਨੇਕ ਬਣਨ ਦੇ ਰਸਤੇ ਵਿਚ ਗਰੀਬੀ ਰੁਕਾਵਟ ਬਣੇ ਗਰੀਬੀ ਨੂੰ ਲਾਹਨਤ। ਜੇ ਨੇਕ ਬਣਨ ਦੇ ਰਸਤੇ ਵਿਚ ਦੌਲਤ ਰੁਕਾਵਟ ਬਣੇ ਤਾਂ ਅਮੀਰੀ ਨੂੰ ਲਾਹਨਤ। ਪਰ ਜੇ ਦੋਵਾਂ ਦੇ ਹੁੰਦਿਆਂ ਜਾਂ ਦੋਵਾਂ ਦੇ ਬਗੈਰ ਵੀ ਨੇਕੀ ਕੀਤੀ ਜਾ ਸਕਦੀ ਹੈ ਤਾਂ ਅਮੀਰੀ ਗਰੀਬੀ ਨੂੰ ਦੋਸ਼ ਦੇਣ ਵਾਲੇ ਤੇ ਲਾਹਨਤ।

ਕਨਫਿਊਸ਼ਿਅਸ ਦੇ ਕਥਨ ਸਿਧੇ ਸਾਦੇ ਹਨ ਪਰੰਤੂ ਉਹ ਦਿਲ ਦੀਆਂ ਤੈਹਾਂ ਅੰਦਰ ਵਸਦੇ ਜਾਂਦੇ ਹਨ। ਕਿਤੇ-ਕਿਤੇ ਉਹ ਦਾਰਸ਼ਨਿਕ ਲਗਦਾ ਹੈ, ਸਮੁੰਦਰ ਜਿੰਨਾ ਡੂੰਘਾ ਅਤੇ ਸ਼ਾਂਤ। ਕਿਤੇ-ਕਿਤੇ ਉਹ ਮਹਾਂਕਵੀ ਲਗਦਾ ਹੈ ਤੇਜ਼ ਤਰਾਰ ਅਤੇ ਆਕਾਸ਼ ਤੱਕ ਉੱਚਾ। ਕਦੀ ਉਹ ਸਾਨੂੰ ਬਜ਼ੁਰਗ ਪਿਤਾ ਲਗਦਾ ਹੈ ਜਿਹੜਾ ਸਾਡਾ ਭਲਾ ਕਰਨ ਹਿਤ ਸਾਨੂੰ ਕਦੀ ਪਿਆਰ ਨਾਲ ਸਮਝਾਉਂਦਾ ਹੈ ਕਦੀ ਗੁੱਸੇ ਹੁੰਦਾ ਹੈ। ਪਰੰਤੂ ਉਹ ਸਾਨੂੰ ਨਫ਼ਰਤ ਨਹੀਂ ਕਰਦਾ, ਸਾਨੂੰ ਤਿਆਗਦਾ ਨਹੀਂ। ਉਸ ਨੇ ਆਪਣੀ ਉਂਗਲ ਸਾਡੇ ਨਿੱਕੇ ਹੱਥ ਵਿਚ ਫੜਾਈ ਹੋਈ ਹੈ। ਸਾਨੂੰ ਬਹੁਤੀ ਵਾਰੀ ਪਤਾ ਨਹੀਂ ਲਗਦਾ ਉਹ ਕਿਧਰ ਲੈਕੇ ਜਾਏਗਾ। ਪਰੰਤੂ ਸਾਨੂੰ ਉਸ ਨਾਲ ਤੁਰਨ ਵਿਚ ਆਨੰਦ ਆਉਂਦਾ ਹੈ। ਅਸੀਂ ਉਸ ਨਾਲ ਤੁਰਦੇ-ਤੁਰਦੇ ਦੂਰ ਲੰਘ ਆਏ ਹਾਂ ਪਰੰਤੂ ਥੱਕੇ ਨਹੀਂ।

-"ਨੇਕੀ ਤੁਹਾਨੂੰ ਇਕੱਲਿਆਂ ਨਹੀਂ ਰਹਿਣ ਦਿੰਦੀ। ਜੇ ਤੁਸੀਂ ਨੰਗ ਮਲੰਗ ਹੋ, ਤਾਂ ਉਜਾੜ ਥਾਂ ਉਤੇ ਜਾ ਕੇ ਬੈਠ ਜਾਉ, ਤੁਹਾਡੇ ਦੁਆਲੇ ਭੀੜਾਂ ਜੁੜ ਜਾਣਗੀਆਂ, ਮੇਲੇ ਲਗ ਜਾਣਗੇ।



ਉਸ ਨੇ ਇਕ ਦਿਨ ਕਿਹਾ, "ਧਰਮ ਦਾ ਕੋਈ ਲਾਭ ਨਹੀਂ। ਮੈਂ ਤਾਂ ਸਮੁੰਦਰ ਪਾਰ ਕਰਕੇ ਦੂਜੇ ਪਾਸੇ ਜਾਵਾਂਗਾ। ਮੈਨੂੰ ਉਮੀਦ ਹੈ ਤੁਸੀਂ ਮੇਰੇ ਨਾਲ ਚਲੋਗੇ।" ਜੂ ਲੂ ਇਕਦਮ ਤਿਆਰ ਹੋ ਗਿਆ। ਉਸ ਨੇ ਕਿਹਾ, "ਇਹੋ ਜਿਹੇ ਹੋ ਤੁਸੀਂ ਸਭ। ਸਰੀਰਕ ਤਾਕਤ ਅਤੇ ਹੌਂਸਲਾ ਦਿਖਾਉਣ ਲਈ ਹਮੇਸ਼ਾਂ ਤਿਆਰ। ਮੈਨੂੰ ਲਗਦਾ ਹੈ ਕਿ ਸਿਆਣੇ ਬੰਦਿਆਂ ਦੇ ਦਰਸ਼ਨ ਮੈਨੂੰ ਕਦੀ ਨਹੀਂ ਹੋਣਗੇ।"

"ਮੈਨੂੰ ਮਿੰਗ ਚੀਹ ਚੰਗਾ ਲਗਦਾ ਹੈ ਕਿਉਂਕਿ ਉਹ ਸ਼ੇਖੀਖੋਰ ਨਹੀਂ। ਜਦੋਂ ਉਨ੍ਹਾਂ ਦੇ ਪਿੰਡ ਉਤੇ ਹਮਲਾ ਹੋਇਆ ਤਾਂ ਉਹ ਸਭ ਤੋਂ ਪਿਛੋਂ ਪਿੰਡ ਵਿਚੋਂ ਨਿਕਲਿਆ। ਮੈਂ ਉਸ ਦੇ ਹੌਂਸਲੇ ਦੀ ਦਾਦ ਦਿੰਦਿਆਂ ਕਿਹਾ ਕਿ ਤੂੰ ਬੁਜ਼ਦਿਲਾਂ ਵਾਂਗ ਵਾਹੋਦਾਹੀ ਨਹੀਂ ਦੌੜਿਆ। ਤੂੰ ਦੁਸ਼ਮਣ ਤੋਂ ਡਰਿਆ ਨਹੀਂ। ਮਿੰਗ ਨੇ ਜਵਾਬ ਦਿੱਤਾ, "ਮਾਲਿਕ ਮੈਂ ਇਸ ਕਰਕੇ ਪਿਛੇ ਨਹੀਂ ਰਿਹਾ ਕਿ ਮੈਂ ਬਹਾਦਰ ਸੀ। ਮੈਂ ਬਿਮਾਰ ਸੀ ਤੇ ਮੇਰਾ ਘੋੜਾ ਬੁੱਢਾ ਸੀ।ਅਸੀਂ ਦੌੜ ਹੀ ਨਹੀਂ ਸਕੇ।"

ਜ਼ੂ ਕੁੰਗ ਨੇ ਪੁੱਛਿਆ, "ਫਰਜ਼ ਕਰੋ ਕਿਸੇ ਕੋਲ ਕੀਮਤੀ ਹੀਰਾ ਹੈ। ਉਸ ਬੰਦੇ ਨੂੰ ਹੀਰਾ ਕੱਪੜੇ ਵਿਚ ਲਪੇਟ ਕੇ ਸੰਦੂਕ ਵਿਚ ਲੁਕਾ ਦੇਣਾ ਚਾਹੀਦਾ ਹੈ ਕਿ ਜੌਹਰੀ ਨੂੰ ਦਿਖਾ ਕੇ ਵਾਜਬ ਕੀਮਤ ਵੱਟ ਲੈਣੀ ਚਾਹੀਦੀ ਹੈ?" ਮਹਾਤਮਾ ਨੇ ਕਿਹਾ, "ਕੱਪੜਿਆਂ ਵਿਚ ਨਾ ਲਪੇਟੋ। ਗੁਣਵਾਨਾਂ ਨੂੰ ਦਿਖਾਉ ਤੇ ਕੀਮਤ ਵਸੂਲੋ। ਦੇਖੋ ਮੈਂ ਨੰਗ ਮਲੰਗ ਦੇਰ ਤੋਂ ਉਡੀਕ ਰਿਹਾ ਹਾਂ ਕੋਈ ਗੁਣਵਾਨ ਪਾਰਖੂ ਆਵੇ ਤੇ ਮੇਰਾ ਮੁੱਲ ਪਾਵੇ।"

ਸੱਚ ਇਹ ਹੈ ਕਿ ਇਸ ਮਹਾਨ ਫਕੀਰ ਦਾ ਮੁੱਲ ਪਾਉਣਾ ਸੌਖਾ ਕਾਰਜ ਨਹੀਂ। ਕੋਈ ਉਸ ਜਿੱਡਾ ਹੋਵੇ ਤਾਂ ਉਸ ਨੂੰ ਸਮਝੇ। ਉਸ ਦੇ ਬੋਲ ਅਤੇ ਲਿਖਤਾਂ ਹਨੇਰੇ ਵਿਚ ਜਗਦੇ ਦੀਪਕ ਹਨ ਜਿਹੜੇ ਸਾਨੂੰ ਡਗ-ਮਗਾਉਣ ਨਹੀਂ ਦਿੰਦੇ।

-ਕਿਹਾ, ਕੁੰਗ ਚਾਂਗ ਨੂੰ ਭਾਵੇਂ ਕੈਦ ਵਿਚ ਸੁੱਟ ਦਿੱਤਾ ਗਿਆ ਸੀ ਪਰ ਉਹ ਚੰਗਾ ਬੰਦਾ ਹੈ। ਮੈਂ ਆਪਣੀ ਬੇਟੀ ਦੀ ਸ਼ਾਦੀ ਉਸੇ ਨਾਲ ਕਰਾਂਗਾ।

-ਨਾਨ ਜੁੰਗ ਬਾਰੇ ਕਿਹਾ ਕਿ ਜਿਸ ਦੇਸ ਵਿਚ ਨਿਆਂ ਹੈ ਉਸ ਦੇਸ ਵਿਚ ਇਸ ਦੀ ਤਾਕਤ ਨੂੰ ਨਜ਼ਰ ਅੰਦਾਜ਼ ਨਹੀਂ ਕੀਤਾ ਜਾ ਸਕਦਾ। ਜਿਸ ਦੇਸ ਵਿਚ ਅਨਿਆਂ ਹੈ, ਨਾਨਜੁੰਗ ਕਰੋਪ ਤੋਂ ਬਚਣ ਦੇ ਸਮਰੱਥ ਹੈ। ਇਸ ਕਰਕੇ ਮੈਂ ਆਪਣੀ ਭਤੀਜੀ ਦਾ ਇਸੇ ਨਾਲ ਵਿਆਹ ਕਰਾਂਗਾ।

-ਜ਼ੂ ਕੁੰਗ ਨੇ ਕਿਹਾ, ਮਾਲਕ ਮੇਰੇ ਬਾਰੇ ਤੁਹਾਡਾ ਕੀ ਵਿਚਾਰ ਹੈ? ਮਹਾਤਮਾ ਨੇ ਕਿਹਾ - ਤੂੰ ਘੜਾ ਹੈਂ। ਜ਼ੂ ਕੁੰਗ ਨੇ ਪੁੱਛਿਆ - ਕਿਸ ਕੰਮ ਆਉਣ ਵਾਲਾ ਘੜਾ? ਮਾਲਕ ਨੇ ਕਿਹਾ - ਉਹ, ਜਿਹੜਾ ਮੜ੍ਹੀਆਂ ਵਿਚ ਜਾ ਕੇ ਭੰਨੀਦਾ ਹੈ।

-ਕਿਸੇ ਨੇ ਕਿਹਾ, ਜਾਨ ਯੁੰਗ ਚੰਗਾ ਇਨਸਾਨ ਹੈ ਪਰ ਬੁਲਾਰਾ ਚੰਗਾ

ਨਹੀਂ। ਮਾਲਕ ਨੇ ਕਿਹਾ – ਉਸ ਨੂੰ ਚੰਗਾ ਬੁਲਾਰਾ ਹੋਣ ਦੀ ਕੀ ਲੋੜ ਹੈ। ਚਪਰ ਚਪਰ ਕਰਕੇ ਦੂਜਿਆਂ ਨੂੰ ਨੀਂਵਾ ਦਿਖਾਉਣ ਵਿਚ ਕੀ ਵਡਿਆਈ? ਜਾਨ ਯੁੰਗ ਚੰਗਾ ਹੈ ਕਿ ਬੁਰਾ ਮੈਨੂੰ ਪਤਾ ਨਹੀਂ ਕਿਉਂਕਿ ਮੈਂ ਉਸ ਨੂੰ ਜਾਣਦਾ ਨਹੀਂ ਪਰ ਉਸ ਨੂੰ ਜਾਕੇ ਦੱਸੋ ਕਿ ਜਿਹੜੇ ਚੰਗੇ ਹਨ ਉਨ੍ਹਾਂ ਨੂੰ ਚੰਗੇ ਬੁਲਾਰੇ ਬਣਨ ਦੀ ਲੋੜ ਨਹੀਂ ਹੁੰਦੀ।

–ਜ਼ੂ ਕੁੰਗ ਨੇ ਮਹਾਤਮਾ ਨੂੰ ਪੁੱਛਿਆ – ਜੀ, ਹੁਈ ਬਾਰੇ ਤੁਹਾਡਾ ਕੀ ਖਿਆਲ ਹੈ?

–ਮਾਲਕ ਨੇ ਕਿਹਾ – ਮੈਂ ਦਸ ਗੱਲਾਂ ਕਰਦਾ ਹਾਂ ਉਹ ਇਕ ਸਮਝਦਾ ਹੈ। ਇਕ ਦੇ ਸਹਾਰੇ ਫਿਰ ਉਹ ਬਾਕੀ ਗਲਾਂ ਬਾਰੇ ਅੰਦਾਜੇ ਲਾਉਣ ਲਗਦਾ ਹੈ। ਜਦੋਂ ਉਹ ਦਸ ਵਿਚੋਂ ਇਕ ਸਮਝ ਸਕਿਆ ਹੈ ਤਾਂ ਇਕ ਦੀ ਸਹਾਇਤਾ ਨਾਲ ਦਸ ਕਿਵੇਂ ਸਮਝ ਲਏਗਾ?

–ਸਾਈ ਯੂ ਸਾਰਾ ਦਿਨ ਸੁੱਤਾ ਰਹਿੰਦਾ। ਉਸ ਬਾਰੇ ਮਹਾਤਮਾ ਨੇ ਕਿਹਾ, ਮੈਂ ਗਲੀ ਹੋਈ ਲਕੜੀ ਉਤੇ ਖੁਣਾਈ ਕਿਵੇਂ ਕਰਾਂ? ਸੁੱਕੇ ਗੁਹਾਰੇ ਉੱਪਰ ਕਰਨੀ ਫੇਰ ਫੇਰ ਕੇ ਕੋਈ ਸਮਤਲ ਨਹੀਂ ਕਰ ਸਕਦਾ।

–ਜ਼ੂ ਲੂ ਜਦੋਂ ਮਹਾਤਮਾ ਦੀ ਕੋਈ ਚੰਗੀ ਗੱਲ ਸੁਣਦਾ ਤਾਂ ਉਸਨੂੰ ਜੀਵਨ ਦੇ ਅਮਲ ਵਿਚ ਲਿਆਉਣ ਦਾ ਅਸਫਲ ਯਤਨ ਕਰਦਾ ਪਰ ਨਾਲ ਹੀ ਡਰਦਾ ਰਹਿੰਦਾ ਕਿ ਕਿਤੇ ਮਹਾਤਮਾ ਹੁਣ ਹੋਰ ਕੋਈ ਚੰਗੀ ਗੱਲ ਜਲਦੀ ਨਾ ਦੱਸ ਦੇਵੇ ਤੇ ਫਿਰ ਹੋਰ ਔਖਾ ਹੋਣਾ ਪਵੇ।

–ਚਾਈ ਵੇਨ ਜ਼ੂ ਗੱਲ ਕਰਨ ਤੋਂ ਪਹਿਲਾਂ ਤਿੰਨ ਵਾਰ ਸੋਚਦਾ। ਮਹਾਤਮਾ ਨੇ ਕਿਹਾ, ਦੋ ਵਾਰੀ ਸੋਚਣਾ ਬਹੁਤ ਹੁੰਦਾ ਹੈ।

–ਜਦੋਂ ਮਹਾਤਮਾ ਚਿੰਨ ਸ਼ਹਿਰ ਵਿਚ ਸੀ ਉਹ ਕਹਿਣ ਲਗਾ, ਚਲੋ ਚਲੀਏ। ਚਲੋ ਵਾਪਸ ਚਲੀਏ। ਘਰ ਬਚੇ ਬੇਪ੍ਰਵਾਹ ਅਤੇ ਮੋਟੀ ਬੁੱਧੀ ਵਾਲੇ ਹੋ ਗਏ ਹਨ। ਉਹ ਸਭਿਅਤਾ ਦੀ ਸ਼ਾਨ ਸ਼ੌਕਤ ਨਾਲ ਆਪਣੇ ਆਪ ਨੂੰ ਸਜਾ ਰਹੇ ਹਨ ਪਰ ਸਭਿਅਤਾ ਹੈ ਕੀ, ਇਸ ਦਾ ਉਨ੍ਹਾਂ ਨੂੰ ਪਤਾ ਨਹੀਂ।

–ਮਾਲਕ ਨੇ ਕਿਹਾ, ਮੈਂ ਅਜਿਹੇ ਆਦਮੀ ਦੀ ਤਲਾਸ਼ ਵਿਚ ਫਿਰ ਰਿਹਾ ਹਾਂ ਜਿਹੜਾ ਆਪਣੇ ਗੁਨਾਹਾਂ ਨੂੰ ਪਛਾਣਕੇ ਆਪਣੀ ਅਦਾਲਤ ਵਿਚ ਆਪਣੇ ਉਤੇ ਮੁਕੱਦਮਾ ਚਲਾਵੇ ਤੇ ਆਪਣੇ ਆਪ ਨੂੰ ਦੋਸ਼ੀ ਗਰਦਾਨ ਕੇ ਸਜ਼ਾ ਦੇਵੇ।

## ਕਿਤਾਬ ਛੇਵੀਂ

–ਤੁਹਾਨੂੰ ਸਭ ਨੂੰ ਪਤਾ ਹੈ ਕਿ ਘਰੋਂ ਬਾਹਰ ਜਾਈਏ ਤਾਂ ਦਰਵਾਜੇ ਵਿਚੋਂ ਦੀ ਹੀ ਜਾਈਦਾ ਹੈ। ਇਸੇ ਤਰ੍ਹਾਂ ਸੰਸਾਰ ਦਾ ਕੇਵਲ ਇਕੋ ਬੂਹਾ ਹੈ – ਉਹ ਹੈ ਪੰਥ।



ਕਿਹਾ – ਕੁਝ ਨੇਕੀ ਬਾਰੇ ਜਾਣਦੇ ਹਨ। ਕੁਝ ਨੇਕੀ ਕਰਦੇ ਹਨ। ਕੁਝ ਨੇਕੀ ਕਰਦਿਆਂ ਪ੍ਰਸੰਨ ਵੀ ਹੁੰਦੇ ਹਨ।

–ਸਾਨੂੰ ਸਾਡੇ ਵਡੇਰਿਆਂ ਨੇ ਕਿਹਾ ਸੀ, ਬਦੀ ਦਾ ਬਦਲਾ ਨੇਕੀ ਕਰਕੇ ਚੁਕਾਣਾ। ਠੀਕ ਕਿਹਾ। ਇਸੇ ਤਰਾਂ ਕਰਾਂਗੇ ਅਸੀਂ। ਪਰ ਐ ਦਾਨਸ਼ਵਰ ਬਾਬਿਓ, ਜਿਨ੍ਹਾਂ ਨੇ ਸਾਡੇ ਨਾਲ ਨੇਕੀ ਕੀਤੀ ਸੀ, ਉਨ੍ਹਾਂ ਦਾ ਬਦਲਾ ਕਿਵੇਂ ਚੁਕਾਈਏ?

## ਕਿਤਾਬ ਸੱਤਵੀਂ

ਕਿਹਾ– ਮੈਂ ਉਹੀ ਤੁਹਾਨੂੰ ਦੱਸਿਆ ਜੋ ਮੈਂ ਸਿਖਿਆ। ਮੈ ਆਪਣੇ ਕੋਲੋਂ ਕੁਝ ਨਹੀਂ ਰਲਾਇਆ। ਮੈਂ ਪੂਰਨ ਵਫਾਦਾਰੀ ਨਾਲ ਪੁਰਾਤਨ ਬਜ਼ੁਰਗਾਂ ਵਿਦਵਾਨਾ ਦਾ ਸਤਿਕਾਰ ਕੀਤਾ। ਜੋ ਕੁਝ ਕਹਿਣਯੋਗ ਸੀ, ਮੈਂ ਬਹਾਦਰੀ ਨਾਲ ਕਿਹਾ। ਮੈਂ ਖਾਮੋਸ਼ ਬੈਠਾ ਰਹਿੰਦਾ ਤੇ ਨੋਟ ਕਰਦਾ ਕਿ ਮੈਨੂੰ ਕੀ ਦਸਿਆ ਜਾ ਰਿਹਾ ਹੈ। ਨਾ ਮੈਂ ਪੜ੍ਹਨੋ ਥਕਦਾ ਸਾਂ ਨਾਂ ਪੜਾਉਣੋਂ। ਮੈਂ ਫ਼ਖ਼ਰ ਨਾਲ ਕਹਿ ਸਕਦਾ ਹਾਂ ਕਿ ਮੇਰੇ ਵਿਚ ਇਹ ਗੁਣ ਹਨ। ਪਰ ਕਦੀ ਕਦੀ ਜਦੋਂ ਮੈਨੂੰ ਲਗਦਾ ਹੈ ਮੈਂ ਸਦਾਚਾਰ ਤੋਂ ਉਰੇ ਪਰੇ ਜਾ ਰਿਹਾ ਹਾਂ, ਜਾਂ ਕਿ ਮੈਂ ਵਿਦਿਆ ਵਿਚ ਨਿਪੁੰਨ ਨਹੀਂ ਹਾਂ ਜਾਂ ਫਲਾਣਾ ਵਿਦਵਾਨ ਫਲਾਣੀ ਥਾਂ ਹੈ, ਮੈਂ ਉਸ ਨੂੰ ਮਿਲਣ ਨਹੀਂ ਜਾਂਦਾ ਤੇ ਫਲਾਣਾ ਬੰਦਾ ਚੰਗਾ ਨਹੀਂ ਪਰ ਮੈਂ ਉਸ ਨੂੰ ਠੀਕ ਕਰਨ ਦਾ ਯਤਨ ਨਹੀਂ ਕੀਤਾ, ਇਹ ਵਿਚਾਰ ਮੈਨੂੰ ਦੇਰ ਤੱਕ ਬੇਚੈਨ ਕਰਦੇ ਰਹਿੰਦੇ ਹਨ।

–ਮੈਂ ਉਸ ਨੂੰ ਪੜ੍ਹਾਉਂਦਾ ਹਾਂ ਜਿਸ ਦਾ ਦਿਲ ਵਿਦਿਆ ਲਈ ਸਹਿਕ ਰਿਹਾ ਹੋਵੇ, ਉਸ ਨੂੰ ਪੜ੍ਹਾਉਂਦਾ ਹਾਂ ਜਿਸ ਦੇ ਦਿਲ ਵਿਚ ਉਤੇਜਨਾ ਦੇ ਬੁਲਬੁਲੇ ਉਡ ਰਹੇ ਹੋਣ। ਜਦੋਂ ਮੈਂ ਚਾਦਰ ਦੀ ਇਕ ਕੰਨੀ ਫੜਾਂ ਤਾਂ ਵਿਦਿਆਰਥੀ ਬਾਕੀ ਦੀਆਂ ਤਿੰਨ ਕੰਨੀਆਂ ਆਪੇ ਚੁਕ ਲਵੇ...... ਤਾਂ ਮੈਂ ਪੜ੍ਹਾਉਣਾ ਜਾਰੀ ਰਖਦਾ ਹਾਂ, ਨਹੀਂ ਤਾਂ ਚੁਪ ਕਰਕੇ ਤੁਰ ਜਾਨਾ।

–ਮੈਨੂੰ ਜਿਉਣ ਲਈ ਹੋਰ ਸਮਾਂ ਮਿਲ ਜਾਵੇ ਤਾਂ ਮੈਂ ਪੰਜਾਹ ਸਾਲ ਹੋਰ ਪੜ੍ਹਾਂ। ਫਿਰ ਮੈਂ ਗਲਤੀਆਂ ਕਰਨ ਤੋਂ ਮੁਕਤ ਹੋ ਸਕਦਾ ਹਾਂ।

–ਜਦੋਂ ਉਹ ਬਿਮਾਰ ਸੀ ਤਾਂ ਜ਼ੂ ਲੂ ਨੇ ਪੁਛਿਆ – ਜੀ ਮੈਂ ਤੁਹਾਡੇ ਲਈ ਪਸ਼ਚਾਤਾਪ ਦੀ ਰਸਮ ਅਦਾ ਕਰ ਆਵਾਂ? ਮਾਲਕ ਨੇ ਕਿਹਾ–"ਕੀ ਅਜਿਹੀ ਕੋਈ ਰਸਮ ਵੀ ਹੁੰਦੀ ਹੈ? ਜ਼ੂ ਲੂ ਨੇ ਕਿਹਾ—ਹਾਂ ਜੀ, ਆਕਾਸ਼ ਦੀਆਂ ਰੂਹਾਂ ਅਤੇ ਧਰਤੀ ਦੀਆਂ ਰੂਹਾਂ ਨੂੰ ਸਾਖੀ ਮੰਨ ਕੇ ਪਸ਼ਚਾਤਾਪ ਦੀ ਰਸਮ ਕਰਨ ਨਾਲ ਲਾਭ ਹੁੰਦਾ ਹੈ। ਮਹਾਤਮਾ ਨੇ ਕਿਹਾ – ਤਦ ਰਹਿਣ ਦੇ। ਧਰਤੀ ਆਕਾਸ਼ ਨੂੰ ਸਾਖੀ ਮੰਨ ਕੇ ਮੁੱਦਤ ਤੋਂ ਮੈਂ ਪਸ਼ਚਾਤਾਪ ਕਰ ਰਿਹਾ ਹਾਂ। ਰਸਮ ਕੀ ਕਰਨੀ, ਪਸ਼ਚਾਤਾਪ ਕਰੀਦਾ ਹੈ।

–ਲੱਖਾਂ ਦੀ ਗਿਣਤੀ ਵਿਚ ਲੋਕਾਂ ਨੂੰ ਮੈਂ ਆਪਣੇ ਮਗਰ ਲਾ ਸਕਦਾ ਹਾਂ।

ਪਰ ਜੇ ਤੁਸੀਂ ਕਹੋ ਕਿ ਇਨ੍ਹਾਂ ਨੂੰ ਗੱਲ ਸਮਝਾ ਵੀ ਦਿਆਂ ਇਹ ਨਹੀਂ ਹੋ ਸਕਦਾ।

-ਉਸ ਨੇ ਕਿਹਾ - ਇਸ ਤਰ੍ਹਾਂ ਸਿੱਖਿਆ ਪ੍ਰਾਪਤ ਕਰੋ ਜਿਵੇਂ ਤੁਸੀਂ ਕਿਸੇ ਦੇ ਪਿਛੇ-ਪਿਛੇ ਤੁਰ ਰਹੇ ਹੋਵੋ ਪਰ ਉਸ ਤੱਕ ਪਹੁੰਚ ਨਹੀਂ ਸਕੇ। ਤੁਹਾਨੂੰ ਉਸ ਦੇ ਗੁਆਚ ਜਾਣ ਦਾ ਹਮੇਸ਼ਾਂ ਡਰ ਰਹੇ।

-ਕਿਸੇ ਨੇ ਪੁੱਛਿਆ, ਜੀ ਤੁਸੀਂ ਵਿਦਿਆ ਕਿਵੇਂ ਹਾਸਲ ਕੀਤੀ? ਉਸ ਨੇ ਕਿਹਾ, - ਨਾ ਕੋਈ ਪਰੀ ਕਿਤਾਬ ਦੇਣ ਆਈ ਸੀ ਨਾ ਕੋਈ ਦੇਵਤਾ ਅਸੀਸ ਦੇ ਕੇ ਗਿਆ। ਹਾਂ ਦਰਿਆਵਾਂ ਕੋਲ ਸਮੁੰਦਰ ਤਕ ਪੁਜਣ ਦਾ ਨਕਸ਼ਾ ਨਹੀਂ ਹੁੰਦਾ ਪਰ ਉਹ ਅਪੜ ਜਾਂਦੇ ਹਨ।

-ਉਸ ਨੇ ਪੂਰਬ ਦੇ ਜਾਂਗਲੀ ਕਬੀਲਿਆਂ ਵਿਚ ਜਾਣ ਦਾ ਫ਼ੈਸਲਾ ਕੀਤਾ ਤਾਂ ਕਿਸੇ ਨੇ ਕਿਹਾ - ਮਾਲਕ ਉਹ ਜਾਹਲ ਹਨ। ਨਾ ਉਨ੍ਹਾਂ ਵਿਚ ਬੁਧੀ ਹੈ ਨਾ ਕੋਮਲਤਾ। ਤੁਹਾਡੇ ਲਈ ਮੁਸ਼ਕਲਾਂ ਪੈਦਾ ਕਰਨਗੇ। ਮਹਾਤਮਾ ਨੇ ਕਿਹਾ - ਦੇਖਣਾ। ਮੈਂ ਜਾਵਾਂਗਾ... ਨਾ ਬੁੱਧੀ ਦੀ ਘਾਟ ਮਿਲੇਗੀ ਨਾ ਕੋਮਲਤਾ ਦੀ। ਸੂਖਮਤਾ ਵਿਚ ਤੁਸੀਂ ਉਨ੍ਹਾਂ ਦਾ ਮੁਕਾਬਲਾ ਨਹੀਂ ਕਰ ਸਕੋਗੇ।

-ਉਸ ਨੇ ਕਿਹਾ, ਅਜਿਹੀਆਂ ਟਾਹਣੀਆਂ ਬਥੇਰੀਆਂ ਹਨ ਜਿਨ੍ਹਾਂ ਨੂੰ ਫੁਲ ਨਹੀਂ ਲਗੇ, ਤਾਂ ਕੀ ਹੋਇਆ। ਦੁੱਖ ਤਾਂ ਉਨ੍ਹਾਂ ਟਾਹਣੀਆਂ ਦਾ ਹੈ ਜਿਹੜੀਆਂ ਫੁਲਾਂ ਨਾਲ ਲੱਦੀਆਂ ਗਈਆਂ ਪਰ ਫਲ ਨਹੀਂ ਲੱਗੇ।

-ਉਸ ਨੇ ਕਿਹਾ ਬੱਚਿਆ ਦਾ ਸਤਿਕਾਰ ਕਰੋ। ਕੀ ਪਤਾ ਕੱਲ੍ਹ ਨੂੰ ਉਹ ਕੀ ਬਣ ਜਾਣ? ਮੇਰੇ ਪਾਸ ਜਦੋਂ ਕੋਈ ਪੰਜਾਹ ਸਾਲ ਤੋਂ ਵਡੀ ਉਮਰ ਦਾ ਕਰੂਪ ਬੰਦਾ ਆਉਂਦਾ ਹੈ, ਮੈਨੂੰ ਉਹ ਚੰਗਾ ਨਹੀਂ ਲਗਦਾ। ਪੰਜਾਹ ਸਾਲ ਮੈਂ ਉਸ ਨੂੰ ਖਾਸਾ ਲੰਮਾਂ ਸਮਾਂ ਦਿੱਤਾ ਸੀ, ਉਹ ਚੰਗੇ ਕੰਮਾਂ ਨਾਲ ਆਪਣੀ ਕਰੂਪਤਾ ਦੂਰ ਕਰਕੇ ਸੁਹਣਾ ਹੋ ਸਕਦਾ ਸੀ।

-ਮਹਾਤਮਾ ਨੇ ਗੀਤ ਸੁਣਾਇਆ -

ਅਸਾਂ ਫੜੀ ਚੈਰੀ ਦੀ ਫੁੱਲਾਂ ਲੱਦੀ ਟਾਹਣੀ<br>
ਪਰ ਨਿਕਲ ਗਈ ਹੱਥੋਂ, ਜਾ ਪਈ ਅਹੁ ਦੂਰ।<br>
ਇਹ ਗਲ ਨਹੀਂ ਕਿ ਮੈਂ ਤੈਨੂੰ ਪਿਆਰ ਨਹੀਂ ਕਰਦਾ,<br>
ਕਰਾਂ ਕੀ, ਤੂੰ ਦੂਰ ਹੀ ਬੜੀ ਹੈਂ।

ਗਾਉਣ ਪਿਛੋਂ ਕਹਿਣ ਲੱਗਾ — ਮੈਂ ਉਸ ਨੂੰ ਪਿਆਰ ਨਹੀਂ ਕਰਦਾ ਹੋਣਾ। ਪਿਆਰ ਹੁੰਦਾ ਤਾਂ ਦੂਰੀਆਂ ਦਾ ਫਿਕਰ ਕਦ ਕਰਦਾ? ਫਿਰ ਕਿਹੜੀ ਦੂਰੀ, ਦੂਰੀ ਹੁੰਦੀ?



# ਨਾਗਸੈਨ

ਈਸਵੀ ਸਨ ਸ਼ੁਰੂ ਹੋਣ ਤੋ ਥੋੜ੍ਹਾ ਸਮਾਂ ਪਹਿਲਾਂ ਜਾਂ ਥੋੜ੍ਹਾ ਸਮਾਂ ਬਾਦ ਨਾਗਸੈਨ ਦੇ ਵਿਸ਼ਵ-ਪ੍ਰਸਿੱਧ ਗ੍ਰੰਥ ਸਿਲਿੰਦ-ਪ੍ਰਸ਼ਨ ਦੀ ਰਚਨਾ ਸਿਆਲਕੋਟ ਸ਼ਹਿਰ ਵਿਚ ਹੋਈ ਜਿਸ ਸ਼ਹਿਰ ਦਾ ਨਾਮ ਉਦੋਂ ਸਾਕਲ ਸੀ। ਇਸ ਹਿਸਾਬ ਇਹ ਰਚਨਾ ਦੋ ਹਜ਼ਾਰ ਸਾਲ ਦੇ ਕਰੀਬ ਪੁਰਾਣੀ ਹੈ। ਪੁਰਾਣੇ ਵੇਲਿਆਂ ਤੋਂ, ਬਾਕੀ ਕੌਮਾਂ ਤੋਂ ਇਲਾਵਾ ਯੂਨਾਨੀਆਂ ਨੇ ਵੀ ਪੁਰਾਤਨ ਪੰਜਾਬ ਉਪਰ ਹਮਲੇ ਕੀਤੇ, ਕਦੀ ਲੁਟ ਦਾ ਮਾਲ ਲਿਜਾਂਦੇ, ਕਦੀ ਸਥਾਈ ਰਾਜ ਸਥਾਪਤ ਕਰਦੇ। ਮਿਲਿੰਦ, ਅਲੈਗਜ਼ੈਂਡਰੀਆ ਦਾ ਸ਼ਾਸਕ ਸੀ ਜਿਸਦਾ ਪੂਰਾ ਨਾਮ ਮੀਨਾਂਦਰ ਸੀ ਪਰ ਪਾਲੀ ਵਿਚ ਉਸਨੂੰ ਮਿਲਿੰਦ ਲਿਖਿਆ ਮਿਲਦਾ ਹੈ। ਗ੍ਰੰਥ ਦਾ ਮੂਲ ਨਾਮ ਮਿਲਿੰਦ-ਪਨਹ ਹੈ, ਪਾਲੀ ਵਿਚ ਪਨਹ ਮਾਇਨੇ ਪ੍ਰਸ਼ਨ ਹੈ।

ਉਸਦਾ ਰਾਜ ਅਮਨ ਸ਼ਾਂਤੀ ਅਤੇ ਨਿਆਂਪੂਰਨ ਸੀ, ਲੋਕ ਖੁਸ਼ਹਾਲ ਸਨ, ਇਸ ਦਾ ਸਬੂਤ ਖੁਦ ਨਾਗਸੈਨ ਹੀ ਦੇ ਦਿੰਦਾ ਹੈ। ਉਦੋਂ ਦਾ ਇਹ ਪੁਰਾਤਨ ਪੰਜਾਬ ਪੂਰੇ ਦਾ ਪੂਰਾ ਬੋਧ ਪੰਜਾਬ ਸੀ। ਹੈਰਾਨੀਜਨਕ ਤੱਥ ਇਹ ਹੈ ਕਿ ਜਿਸ ਧਰਤੀ ਉਪਰ ਮਿਲਿੰਦ-ਪ੍ਰਸ਼ਨ ਗ੍ਰੰਥ ਰਚਿਆ ਗਿਆ ਉਥੋਂ ਇਹ ਸਦਾ ਲਈ ਲੋਪ ਹੋ ਗਿਆ। ਨਾ ਲੋਕ ਇਸ ਗ੍ਰੰਥ ਨੂੰ ਜਾਣਨ ਨਾ ਇਸ ਦੇ ਕਰਤਾ ਨੂੰ। ਐਮ.ਏ. ਵਿਚ ਪੜ੍ਹਦਿਆਂ ਪਹਿਲੀ ਵਾਰ ਮੈਂ ਇਸ ਦਾ ਨਾਮ ਸੁਣਿਆ ਤੇ 1975 ਵਿਚ ਪਾਠ ਕੀਤਾ। ਉਦੋਂ ਦਾ ਮੇਰੇ ਮਨ ਵਿਚ ਸੁਫਨਾ ਸੀ ਕਿ ਇਸਦਾ ਪੰਜਾਬੀ ਭਾਸ਼ਾ ਵਿਚ ਅਨੁਵਾਦ ਨਿਹਾਇਤ ਜ਼ਰੂਰੀ ਹੈ। ਪੰਜਾਬ ਵਿਚੋਂ ਸਰਕਦਿਆਂ ਸਰਕਦਿਆਂ ਇਹ ਦੱਖਣੀ ਭਾਰਤ ਵਿਚ ਪੁੱਜਿਆ ਤੇ ਉਥੋਂ ਸ੍ਰੀ ਲੰਕਾ ਗਿਆ। ਦੱਖਣੀ ਭਾਰਤੀਆਂ ਨੇ ਅਤੇ ਲੰਕਾ ਨਿਵਾਸੀਆਂ ਨੇ ਇਸ ਨੂੰ ਆਪਣੀ ਸਿੰਘਲੀ ਭਾਸ਼ਾ ਵਿਚ ਅਨੁਵਾਦ ਵੀ ਕੀਤਾ ਤੇ ਸਟੈਂਡਰਡ ਟੈਕਸਟ ਵੀ ਬਣਾਈ। ਦੁਨੀਆਂ ਦੀ ਵਰਤੋਂ ਵਿਚ ਜਿਹੜੀ ਸੈਂਚੀ ਅਜ ਆਉਂਦੀ ਹੈ, ਉਹ ਲੰਕਾ ਵਾਲੀ ਟੈਕਸਟ ਹੈ। ਰਾਈਸ ਡੇਵਿਡਜ਼ ਅਤੇ ਮੈਕਸਮੂਲਰ ਨੇ ਜਦੋਂ ਅੰਗਰੇਜ਼ੀ ਦੀਆਂ ਦੋ ਜਿਲਦਾਂ ਵਿਚ ਇਸ ਗ੍ਰੰਥ ਦਾ ਸੰਪਾਦਨ ਅਤੇ ਅਨੁਵਾਦ ਕੀਤਾ, ਉਨ੍ਹਾਂ ਨੇ ਲੰਕਾਂ ਦੀਆਂ ਸੈਂਚੀਆਂ ਦਾ ਸਹਾਰਾ ਲਿਆ ਕਿਉਂਕਿ ਹੋਰ ਬੋਲੀਆਂ ਵਿਚ ਪ੍ਰਾਪਤ ਮਿਲਿੰਦ ਪ੍ਰਸ਼ਨ ਦਾ ਆਧਾਰ ਵੀ ਸਿੰਘਲੀ ਗ੍ਰੰਥ ਹੀ ਹਨ। ਲੰਕਾ ਵਿਚ ਮੁੜ ਇਸ ਦਾ ਪਾਲੀ ਅਨੁਵਾਦ ਕਰਕੇ ਬਰਮਾ ਅਤੇ ਸਿਆਮ ਵਿਚ ਸੈਂਚੀਆਂ ਭੇਜੀਆਂ ਗਈਆਂ।

ਮਿਲਿੰਦ ਪਨਹ ਦਾ ਰੁਤਬਾ ਪਾਲੀ ਤ੍ਰਿਪਿਟਿਕ (ਬੋਧ ਧਰਮ ਗ੍ਰੰਥ, ਸੁਤ ਪਿਟਿਕ, ਵਿਨਯ ਪਿਟਿਕ, ਧੱਮ ਪਿਟਿਕ) ਤੋਂ ਬਾਦ ਬਾਕੀ ਸਾਰੇ ਬੋਧ ਸਾਹਿਤ ਤੋਂ ਸ਼੍ਰੋਮਣੀ ਹੈ। ਨਾਗਸੈਨ, ਮਹਾਤਮਾ ਬੁੱਧ ਤੋਂ ਪੰਜ ਸਦੀਆਂ ਬਾਦ ਹੋਇਆ ਤੇ

ਨਾਗਸੈਨ ਤੋਂ ਪੰਜ ਸੌ ਸਾਲ ਬਾਦ ਸਰਬਪਰਵਾਣਤ ਬੋਧ ਵਿਦਵਾਨ ਬੁੱਧਘੋਸ਼ ਹੋਇਆ ਜਿਸ ਦੀ ਅੱਠਕਥਾ ਰਚਨਾ ਪੂਰਨ ਸਤਿਕਾਰਯੋਗ ਹੈ। ਵਿਦਵਤਾ ਵਿਚ ਬੁੱਧਘੋਸ਼ ਬਾਬਤ ਕਿਤੇ ਵਿਵਾਦ ਨਹੀਂ, ਪਰ ਆਪਣੇ ਗ੍ਰੰਥ ਵਿਚ ਥਾਂ ਥਾਂ ਉਹ ਨਾਗਸੈਨ ਦਾ ਜ਼ਿਕਰ ਕਰਦਿਆਂ ਲਿਖਦਾ ਹੈ ਕਿ ਉਸਦਾ ਕੋਈ ਮੁਕਾਬਲਾ ਨਹੀਂ, ਉਹ ਸਾਡੀ ਸੁਪਰੀਮ ਕੋਰਟ ਹੈ। ਜਦੋਂ ਬੁਧਘੋਸ਼ (500 ਏ.ਡੀ.) ਕਿਸੇ ਸਮਕਾਲੀ ਵਿਵਾਦ ਦਾ ਹੱਲ ਕਰਨ ਲਈ ਦਲੀਲ ਛੂੰਹਦਾ ਹੈ, ਜੇਕਰ ਉਸ ਮਸਲੇ ਬਾਰੇ ਉਸਨੂੰ ਨਾਗਸੈਨ ਦੀ ਕੋਈ ਪੰਕਤੀ ਮਿਲ ਜਾਵੇ ਤਦ ਉਹ ਅਗੇ ਸੰਵਾਦ ਤੋਰਦਾ ਹੀ ਨਹੀਂ, ਲਿਖ ਦਿੰਦਾ ਹੈ –"ਸਾਡੇ ਵਡੇਰੇ ਨਾਗਸੈਨ ਨੇ ਇਸ ਬਾਰੇ ਫੈਸਲਾ ਕਰ ਦਿਤਾ ਹੈ ਤਾਂ ਅਸੀਂ ਏਨੇ ਮੂਰਖ ਨਹੀਂ ਕਿ ਆਪਣੇ ਆਪਣੇ ਹੋਰ ਵਿਚਾਰ ਵੀ ਦੇਈਏ।" ਮੰਨਿਆ ਗਿਆ ਹੈ ਕਿ ਕੁੱਲ ਬੋਧ ਸਾਹਿਤ ਦੀ ਵਾਰਤਕ ਵਿਚ ਅਤੇ ਦਾਰਸ਼ਨਿਕ ਦਲੀਲ ਯੁਕਤੀ ਵਿਚ ਉਸ ਦੀ ਕਲਾ ਸਿਖਰਲਾ ਮੁਕਾਮ ਛੂੰਹਦੀ ਹੈ।

ਸਿੰਘਲੀ ਭਾਸ਼ਾ ਵਿਚ ਪਹਿਲੀ ਵਾਰ 1877 ਈਸਵੀ ਵਿਚ ਮਿਲਿੰਦ ਪ੍ਰਸ਼ਨ ਅੱਠ ਜਿਲਦਾਂ ਵਿਚ ਛਪਿਆ। ਜਿਨ੍ਹਾਂ ਪੰਜ ਦਾਨੀਆਂ ਨੇ ਇਹ ਕੰਮ ਸਿਰੇ ਚਾੜ੍ਹਿਆ, ਉਹ ਹਨ ਕਰੋਲੀ ਪੀਰੀ, ਅਬਰਾਹਮ ਲਿਵੇਰਾ, ਲੂਈ ਮੇਂਦੀ, ਵਿਜੇਰਤਨ, ਨੰਦੀਮਦੀ ਅਮਰਸੇਖਰ ਅਤੇ ਚਾਰਲੀ ਅਰਨੌਲੀ। ਇਸ ਛਾਪ ਦਾ ਕੱਚਾ ਖਰੜਾ ਪਾਲੀ ਤੋਂ ਸਿੰਘਲੀ ਵਿਚ ਲੰਕਾ ਦੇ ਰਾਜੇ ਕੀਰਤੀ ਸ੍ਰੀਰਾਗ ਸਿੰਘ ਦੀ ਸਰਪ੍ਰਸਤੀ ਅਧੀਨ 1747 ਈਸਵੀ ਵਿਚ ਤਿਆਰ ਹੋਇਆ ਸੀ ਤੇ ਸਮਕਾਲੀ ਬੋਧ ਵਿਦਵਾਨਾਂ ਨੇ ਇਸ ਵਿਚ ਪੂਰੀ ਤਨਦੇਹੀ ਨਾਲ ਆਪਣਾ ਆਪਣਾ ਹਿੱਸਾ ਪਾਇਆ। "ਇਹ ਗ੍ਰੰਥ ਜਿਸਦਾ ਕੋਈ ਸਾਨੀ ਨਹੀਂ, ਜੋ ਬੋਧ ਸਿਧਾਂਤ ਸਮਝਣ ਵਿਚ ਗਿਆਨਵਾਨਾ ਲਈ ਸਦਾ ਸਹਾਈ ਹੋਵੇਗਾ, ਜਿਸ ਦੇ ਪਾਠ ਕਰਨ ਉਪਰੰਤ ਦੁਵਿਧਾ ਖਤਮ ਹੋਏਗੀ ਤੇ ਗਿਆਨ ਦਾ ਪ੍ਰਕਾਸ਼, ਇਸ ਵਿਚ ਸਮੇਂ ਸਮੇਂ ਉਤਾਰੇ ਕਰਦਿਆਂ ਜੋ ਊਣਤਾਈਆਂ ਸ਼ਾਮਲ ਹੋ ਗਈਆਂ, ਉਹ ਦੂਰ ਕਰਕੇ ਨਵਪ੍ਰਕਾਸ਼ਨ ਦਾ ਕਾਰਜ ਵਿਦਵਾਨ ਮਹੋਤੀ ਵੱਤ ਗੁਣਾਨੰਦ ਕਰਨਗੇ।" ਇਹ ਐਲਾਨ ਬੋਧ ਸਿੰਘ ਦੇ ਪ੍ਰਮੁੱਖ ਭਿੱਖੂ ਸੰਘਰਾਗ ਵਿਲੀਵਿੱਤ ਸਰਨਕਰ ਨੇ ਕੀਤਾ।

ਪਹਿਲੀ ਸਦੀ ਈਸਵੀ ਤੋਂ ਲੈ ਕੇ 1747 ਈਸਵੀ ਤੱਕ ਇਸ ਗ੍ਰੰਥ ਦਾ ਕੋਈ ਇਤਿਹਾਸ ਨਹੀਂ ਮਿਲਦਾ, ਯਾਨੀ ਕਿ ਕਿਸ ਕਿਸ ਵਿਦਵਾਨ ਰਾਹੀਂ ਇਹ ਕਿਸ ਕਿਸ ਦੇਸ ਅਤੇ ਕਿਹੜੀ ਕਿਹੜੀ ਬੋਲੀ ਵਿਚ ਉਲਥਾਇਆ ਗਿਆ, ਬਾਰੇ ਕੋਈ ਸੰਕੇਤ ਪ੍ਰਾਪਤ ਨਹੀਂ। ਜਿਸ ਥਾਂ ਤੇ ਗ੍ਰੰਥ ਦਾ ਜਨਮ ਹੋਇਆ ਉਥੋਂ ਦੇ ਵਸਨੀਕ ਗ੍ਰੰਥ ਅਤੇ ਗ੍ਰੰਥਕਾਰ ਦੋਹਾਂ ਨੂੰ ਨਹੀਂ ਜਾਣਦੇ। ਸ੍ਰੀ ਲੰਕਾ ਵਿਚ ਇਹ ਲੋਕ ਸਾਹਿਤ ਬਣ ਕੇ ਸਾਖੀਆਂ ਦੇ ਰੂਪ ਵਿਚ ਅੱਜ ਤੱਕ ਸੁਣਾਇਆ ਜਾਂਦਾ ਹੈ। ਪੰਜਾਬੀਆਂ ਲਈ ਹਰੀ ਸਿੰਘ ਨਲੂਏ ਉਪਰ ਫ਼ਖਰ ਕਰਨਾ ਸ਼ੋਭਨੀਕ



ਹੈ ਠੀਕ, ਪਰ ਨਾਗਸੈਨ ਦਾ ਨਾਮ ਤੱਕ ਉਡ ਜਾਣਾ ਸ਼ਰਮਨਾਕ ਤੱਥ ਹੈ। ਬੁਧਘੋਸ਼ ਜਦੋਂ ਆਪਣੇ ਗ੍ਰੰਥ ਰਚ ਰਿਹਾ ਸੀ, ਉਸਦੇ ਸਾਹਮਣੇ ਨਾਗਸੈਨ ਦਾ ਗ੍ਰੰਥ ਪਿਆ ਸੀ ਜਿਸ ਵਿਚੋਂ ਉਹ ਹਵਾਲੇ ਤਾਂ ਦਿੰਦਾ ਹੈ ਪਰ ਗ੍ਰੰਥ ਦਾ ਪਿਛਲਾ ਪੰਜ ਸਦੀਆਂ ਦਾ ਇਤਿਹਾਸ ਉਹ ਵੀ ਨਹੀਂ ਦੱਸਦਾ ਕਿ ਕਿਥੋਂ ਕਿਥੋਂ ਇਹ ਉਸ ਤੱਕ ਪੁਜਦਾ ਹੋਇਆ। ਯੋਰਪ ਵਿਚ ਇਸ ਦੀਆਂ ਸੱਤ ਪ੍ਰਮਾਣਿਕ ਹਥ ਲਿਖਤਾਂ ਪਈਆਂ ਹਨ ਜੋ ਸਾਰੀਆਂ ਲੰਕਾਂ ਰਾਹੀਂ ਉੱਥੇ ਪੁੱਜੀਆਂ।

ਇਸ ਗ੍ਰੰਥ ਦੀ ਅਲੋਚਨਾ ਇਹ ਕਹਿਕੇ ਵੀ ਕੀਤੀ ਗਈ ਕਿ ਨਾ ਕੋਈ ਸੰਵਾਦ ਮਿਲਿੰਦ ਅਤੇ ਨਾਗਸੈਨ ਵਿਚ ਹੋਇਆ, ਨਾ ਇਸ ਤਰ੍ਹਾਂ ਦੀ ਕੋਈ ਇਤਿਹਾਸਕ ਘਟਨਾ ਘਟੀ। ਨਿੰਦਕਾਂ ਨੇ ਕਿਹਾ ਅਪਣੇ ਮੱਤ ਨੂੰ ਦਾਰਸ਼ਨਿਕ ਵਿਧੀ ਰਾਹੀਂ ਹੋਰ ਸਾਫ਼ ਕਰਨ ਹਿਤ ਕਲਪਿਤ ਮੀਟਿੰਗ ਵਿਚ ਕਲਪਿਤ ਪ੍ਰਸ਼ਨ ਅਤੇ ਕਲਪਿਤ ਉੱਤਰ ਘੜ ਲਏ ਗਏ। ਇਸ ਤਰ੍ਹਾਂ ਦਾ ਸਾਹਿਤਕ ਰੁਮਾਂਸ ਹਰੇਕ ਧਰਮ ਵਿਚ ਕਿਤੇ ਵਧ ਕਿਤੇ ਘੱਟ ਚਲਦਾ ਹੀ ਰਹਿੰਦਾ ਹੈ। ਇਸ ਸ਼ੱਕ ਦੇ ਹੱਕ ਵਿਚ ਇਹ ਗਵਾਹੀ ਵੀ ਦਿਤੀ ਜਾਂਦੀ ਹੈ ਕਿ ਗ੍ਰੰਥ ਵਿਚ ਮਿਲਿੰਦ ਦੀ ਥਾਂ ਨਾਗਸੈਨ ਸ਼ਕਤੀਸ਼ਾਲੀ ਨਾਇਕ ਵੱਜੋਂ ਉਭਰਦਾ ਹੈ। ਇਹ ਤਾਂ ਹੋਣਾ ਹੀ ਸੀ। ਪਹਿਲੀ ਗੱਲ ਤਾਂ ਇਹ ਕਿ ਮਿਲਿੰਦ ਦਾਰਸ਼ਨਿਕ ਹੈ ਈ ਨਹੀਂ ਸੀ, ਇਹ ਗੱਲ ਉਹ ਨਾਗਸੈਨ ਦੇ ਸਾਹਮਣੇ ਨਿਰੁੱਤਰ ਹੁੰਦਿਆਂ ਖੁਦ ਸਵੀਕਾਰ ਕਰਦਾ ਹੈ। ਦੂਜਾ, ਬੋਧਾਚਾਰੀਆ ਨੇ ਆਪਣੇ ਗ੍ਰੰਥ ਵਿਚ ਜੇ ਨਾਗਸੈਨ ਨੂੰ ਮਹਾਂਨਾਇਕ ਦਿਖਾਇਆ ਹੈ, ਮਿਲਿੰਦ ਨੂੰ ਨਹੀਂ ਤਾਂ ਇਸ ਦੀ ਮਹੱਤਤਾ ਘਟ ਕਿਵੇਂ ਗਈ? ਸਗੋਂ ਮੈਂ ਇਸ ਨੂੰ ਬਹਾਦਰੀ ਮੰਨਦਾ ਹਾਂ ਕਿ ਨਾਗਸੈਨ ਸਮੇਤ ਬਾਕੀ ਭਿੱਖੂ ਮਿਲਿੰਦ ਦੀ ਪਰਜਾ ਹਨ। ਅਜੋਕੇ ਵਿਦਵਾਨਾ ਵਰਗੇ ਹੁੰਦੇ ਤਦ ਉਹ ਮਹਾਰਾਜੇ ਦਾ ਗੁਣਗਾਇਨ ਰੱਜ ਕੇ ਕਰਦੇ। ਉਹ ਨਾਗਸੈਨ ਨੂੰ ਸਲਾਮ ਕਰਦੇ ਹਨ, ਮਿਲਿੰਦ ਦਾ ਸਥਾਨ ਅਕਲ ਇਲਮ ਵਿਚ ਦੂਜੇ ਥਾਂ ਤੇ ਰੱਖਿਆ ਹੈ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਜਿਨ੍ਹਾਂ ਦਿਨਾਂ ਵਿਚ ਗ੍ਰੰਥ ਦੀ ਰਚਨਾ ਹੋਈ, ਉਦੋਂ ਯੂਨਾਨੀ ਮੀਨਾਂਦਰ ਉਤਰ ਪੱਛਮੀ ਭਾਰਤ ਦਾ ਮਾਲਕ ਸੀ। ਉਸਦਾ ਨਾਮ ਮਿਲਿੰਦ ਲਿਖ ਦੇਣਾ ਇਥੋਂ ਦੇ ਭਾਸ਼ਾਈ ਰੁਝਾਣਾ ਦਾ ਨਤੀਜਾ ਹੈ। ਸੰਸਕ੍ਰਿਤ ਦੇ ਚੰਦ੍ਰ ਨੂੰ ਚੰਦ, ਇੰਦ੍ਰ ਨੂੰ ਇੰਦ (ਕੇਤੇ ਇੰਦ ਚੰਦ ਸੂਰ ਕੇਤੇ – ਜਪੁਜੀ) ਲਿਖਣ ਦਾ ਰਿਵਾਜ ਹੈ। ਇਥੇ ਤਾਂ ਦਿਮਿਤ੍ਰੀਓਸ ਬਦਲ ਕੇ ਦੇਵਮੰਤੀ ਨਾਮ ਹੋ ਗਿਆ ਸੀ। ਪਲੂਟਾਰਕ ਨੇ ਮਿਲਿੰਦ ਦਾ ਜ਼ਿਕਰ ਬਹੁਤ ਸਤਿਕਾਰ ਨਾਲ ਕੀਤਾ ਹੈ ਤੇ ਲਿਖਿਆ ਹੈ ਕਿ ਫੁਲ ਚੁਗਣ ਦੀ ਰਸਮ ਵੇਲੇ ਮਿਲਿੰਦ ਸਮੇਤ ਬਹੁਤ ਸਾਰੇ ਰਾਜਿਆਂ ਨੇ ਅਸਥੀਆਂ ਵਿਚੋਂ ਹਿੱਸਾ ਮੰਗਿਆ ਤਾਂ ਕਿ ਉਹ ਉਨ੍ਹਾਂ ਉਪਰ ਬੋਧਸਤੂਪ ਉਸਾਰ ਸਕਣ। ਇਹ ਮਾਣ ਇਸ ਤੋਂ ਪਹਿਲਾਂ ਕੇਵਲ ਸਿਧਾਰਥ ਦੀਆਂ ਅਸਥੀਆਂ ਨੂੰ ਮਿਲਿਆ ਸੀ। ਇਸ ਤੱਥ ਤੋਂ ਇਹ ਸੰਕੇਤ ਵੀ ਮਿਲਦਾ ਹੈ ਕਿ ਨਾਗਸੈਨ ਦੇ ਪ੍ਰਭਾਵ ਅਧੀਨ ਮਿਲਿੰਦ ਬੋਧੀ ਹੋ

ਗਿਆ ਹੋਵੇ ਕਿਉਂਕਿ ਅਸਥੀਆਂ ਲਿਜਾਣ ਦਾ ਉਦੇਸ਼ ਧਾਰਮਿਕ ਹੈ ਸਿਆਸੀ ਨਹੀਂ।

ਹੁਣ ਤੱਕ ਮਿਲਿੰਦ ਦੇ 22 ਸਿੱਕੇ ਮਿਲੇ ਹਨ ਜੋ ਕਾਬਲ, ਮਥਰਾ, ਕਸ਼ਮੀਰ ਅਤੇ ਗੁਜਰਾਤ ਤੱਕ ਦੇ ਇਲਾਕਿਆਂ ਤੱਕ ਫੈਲੇ ਹੋਏ ਸਨ। ਅੱਠ ਸਿੱਕਿਆਂ ਉਪਰ ਮਿਲਿੰਦ ਦੀ ਅਰਥੀ ਉਕਰੀ ਹੋਈ ਹੈ ਜਿਸਦਾ ਅਰਥ ਹੋਇਆ ਕਿ ਮੌਤ ਉਪਰੰਤ ਵੀ ਉਸਦਾ ਸਤਿਕਾਰ ਹੋਇਆ ਤੇ ਸਿੱਕਾ ਚੱਲਿਆ। ਜੁਆਨ ਮਿਲਿੰਦ ਤੋਂ ਲੈਕੇ ਬਜ਼ੁਰਗ ਮਿਲਿੰਦ ਦੇ ਚਿਹਰੇ ਹਨ। ਸਿੱਕਿਆਂ ਦੇ ਇਕ ਪਾਸੇ ਯੂਨਾਨੀ ਤੇ ਦੂਜੇ ਪਾਸੇ ਪਾਲੀ ਲਿਖਤ ਹੈ। ਛਾਲ ਮਾਰਦਾ ਘੋੜਾ, ਡਾਲਫਿਨ ਮੱਛੀ, ਦੇਵਤਾ, ਦੋ ਘਮੰਡਾਂ ਵਾਲਾ ਊਠ, ਚਿੰਘਾੜਦਾ ਹਾਥੀ, ਰਿੱਛ, ਪਹੀਆ ਅਤੇ ਰੁੱਖ ਦਾ ਪੱਤਾ ਆਦਿਕ ਚਿੰਨ੍ਹ ਵਖ ਵਖ ਸਿੱਕਿਆਂ ਉਪਰ ਹਨ। ਉੱਲੂ ਅਤੇ ਬਲਦ ਦਾ ਸਿਰ ਵੀ ਹੈ। ਪਹੀਏ ਨੂੰ ਛੱਡ ਕੇ ਕੋਈ ਚਿੰਨ੍ਹ ਬੋਧੀ ਨਹੀਂ, ਲੋਕ-ਵੇਦਿਕ ਹਨ।

ਨਾਗਸੈਨ ਨੇ ਜਿਨ੍ਹਾਂ ਦਰਿਆਵਾਂ ਦਾ ਜ਼ਿਕਰ ਕੀਤਾ ਹੈ, ਉਹ ਹਨ ਗੰਗਾ, ਜਮਨਾ, ਰਾਵੀ, ਬਿਆਸ, ਝਨਾ, ਸਰਸਵਤੀ। ਮੈਕਸਮੂਲਰ ਦਾ ਪੱਕਾ ਦਾਅਵਾ ਹੈ ਕਿ ਉਹ ਪੰਜਾਬ ਦਾ ਵਾਸੀ ਸੀ। ਉਸਦੀ ਸਹੀ ਜਨਮ ਭੂਮੀ, ਯਾਨੀ ਕਿ ਕਿਸ ਸ਼ਹਿਰ ਕਿਸ ਪਿੰਡ ਦਾ ਸੀ ਬਾਬਤ ਕੋਈ ਪਤਾ ਨਹੀਂ ਪਰ ਪੰਜਾਬੀ ਹੋਣ ਬਾਬਤ ਸ਼ੱਕ ਨਹੀਂ। ਮੈਕਸਮੂਲਰ ਉਸਨੂੰ ਸ਼ਾਂਤ ਸਾਗਰ ਵਿਚ ਤੈਰਦਾ ਹੋਇਆ ਵੱਡਾ ਤੇ ਭਾਰਾ ਜਹਾਜ਼ ਆਖਦਾ ਹੈ ਜਿਹੜਾ ਡੋਲਦਾ ਨਹੀਂ, ਜਿਸ ਨੂੰ ਦਿਸ਼ਾ ਦਾ ਭੁਲੇਖਾ ਨਹੀਂ ਤੇ ਜਿਸ ਵਿਚ ਸਵਾਰ ਮੁਸਾਫ਼ਰ ਅਤੇ ਉਨ੍ਹਾਂ ਦਾ ਸਾਮਾਨ ਸੁਰੱਖਿਅਤ ਹੈ। ਇਹ ਕਾਫਲਾ ਮੁਕਤੀਦੁਆਰ ਤੱਕ ਪੁੱਜਣ ਵਾਸਤੇ ਦ੍ਰਿੜ੍ਹ ਹੈ।

ਕਿਤਾਬ ਦੇ ਪਹਿਲੇ ਅਧਿਆਇ ਦਾ ਨਾਮ ਹੈ ਬਾਹਿਰ ਕਥਾ, ਭਾਵ ਮੂਲ ਪਾਠ ਨਾਲ ਜਿਸ ਦਾ ਸਿੱਧਾ ਸਬੰਧ ਨਹੀਂ, ਇਹ ਆਲੇ ਦੁਆਲੇ ਦੀ ਜਾਣ ਪਛਾਣ ਹੈ ਜਿਹੜੀ ਸਹਿਜੇ ਸਹਿਜੇ ਵਿਸ਼ੇ ਵੱਲ ਵਧੇਗੀ। ਬਾਹਿਰ, ਭਾਵ ਬਾਹਰਲੀ। ਵਸਤੂ ਦੇ ਦੁਆਲੇ ਪਰਿਕਰਮਾ ਕਰਾਂਗੇ, ਵਸਤੂ ਦੇ ਅੰਦਰ ਪ੍ਰਵੇਸ਼ ਕਰਨਾ ਅਜੇ ਦੂਰ ਹੈ। ਸੁਹਣੀ ਧਰਤੀ, ਸੁਹਣੀਆਂ ਵਾਦੀਆਂ, ਬਾਗ, ਪਾਣੀ ਦੀ ਕੋਈ ਘਾਟ ਨਹੀਂ, ਚਰਾਂਦਾਂ, ਝੀਲਾਂ, ਤਲਾਬਾਂ, ਦਰਿਆਵਾਂ, ਪਹਾੜੀਆਂ ਅਤੇ ਜੰਗਲਾਂ ਵਿਚਕਾਰ ਘਿਰਿਆ ਹੋਇਆ ਸੁਰਗ ਹੈ ਇਹ। ਸਿਆਣੇ ਨੱਕਾਸ਼ਾਂ ਨੇ ਇਸਦੇ ਡਿਜ਼ਾਈਨ ਸੰਵਾਰੇ ਹਨ। ਲੋਕਾਂ ਨੂੰ ਪਤਾ ਨਹੀਂ ਕਿ ਜ਼ਿਆਦਤੀ ਕੀ ਹੁੰਦੀ ਹੈ, ਕੋਈ ਦੁਸ਼ਮਣ ਨਹੀਂ, ਤਕਲੀਫ ਨਹੀਂ। ਸੁਰੱਖਿਆ ਹਿਤ ਦੀਵਾਰ ਹੈ, ਉਚੇ ਮੀਨਾਰ ਅਤੇ ਬੁਲੰਦ ਦਰਵਾਜੇ ਹਨ। ਵਿਚਕਾਰ ਸਫੈਦ ਰੰਗ ਦਾ ਸ਼ਾਹੀ ਮਹੱਲ ਹੈ, ਇਕਦਮ ਸ਼ਾਂਤ।

ਗਲੀਆਂ, ਚੌਕ ਅਤੇ ਬਾਜ਼ਾਰ ਸਵੱਛ ਵਿਉਂਤਬੰਦੀ ਦਾ ਨਤੀਜਾ ਹਨ। ਕੀਮਤੀ ਸਾਮਾਨ ਨਾਲ ਦੁਕਾਨਾ ਭਰੀਆਂ ਭਕੁੰਨੀਆਂ ਹਨ। ਹਿਮਾਲਾ ਪਰਬਤ



ਵਾਂਗ ਆਕਾਸ਼ ਛੂੰਹਦੀਆਂ ਇਮਾਰਤਾਂ ਹਨ। ਗਲੀਆਂ ਵਿਚੋਂ ਦੀ ਹਾਥੀ, ਘੋੜੇ, ਰਥ, ਪੈਦਲ ਮਰਦ, ਸੁਣੱਖੀਆਂ ਔਰਤਾਂ ਦੇ ਕਾਫਲੇ ਚਲਦੇ ਦਿਸਣਗੇ। ਬ੍ਰਾਹਮਣ, ਅਮੀਰਜ਼ਾਦੇ, ਕਾਰੀਗਰ ਤੇ ਨੌਕਰ, ਹਰ ਤਰ੍ਹਾਂ ਦੇ ਲੋਕ। ਜਿਹੜੇ ਮਰਜ਼ੀ ਧਰਮ ਦਾ ਵਿਦਵਾਨ ਇਥੇ ਪੁੱਜੇ, ਖਿੜੇ ਹੋਠਾਂ ਨਾਲ ਮਧੁਰ ਬੋਲਾਂ ਨਾਲ, ਉਸਦਾ ਸੁਆਗਤ ਹੁੰਦਾ ਹੈ। ਬਨਾਰਸ ਦੀ ਮਖਮਲ ਤੋਂ ਲੈਕੇ ਹਰ ਤਰ੍ਹਾਂ ਦਾ ਕੱਪੜਾ, ਇਤਰ, ਫੁੱਲ ਸਜੇ ਦਿਸਣਗੇ। ਹਰੇਕ ਤਰ੍ਹਾਂ ਦੇ ਗਹਿਣਿਆਂ ਅਤੇ ਸਜਾਵਟਾਂ ਨਾਲ ਭਰੀਆਂ ਦੁਕਾਨਾਂ ਹਨ, ਕੁਸ਼ਲ ਵਪਾਰੀ ਹਨ। ਤਾਂਬੇ, ਪੱਥਰ, ਚਾਂਦੀ ਅਤੇ ਸੋਨੇ ਦੇ ਲਿਸ਼ਕਾਰੇ ਅਸਮਾਨ ਨੂੰ ਚੁੰਧਿਆ ਰਹੇ ਹਨ, ਖ਼ਜ਼ਾਨੇ ਹੀ ਖਜ਼ਾਨੇ। ਖਾਣ ਪੀਣ ਦੀਆਂ ਚੀਜ਼ਾਂ ਦੇ ਭੰਡਾਰ ਨੱਕੋ ਨੱਕ ਭਰੇ ਹੋਏ ਹਨ, ਮਿਠਾਈਆਂ ਅਤੇ ਸ਼ਰਬਤਾਂ ਦੀ ਭਰਮਾਰ। ਮੁਕਾਬਲਾ ਕਰਨਾ ਹੋਵੇ ਤਾਂ ਧਨਵਾਨ ਇਹ ਉੱਤਰਾਕੁਰੂ ਵਰਗਾ ਤੇ ਸ਼ਾਨ, ਦੇਵਤਿਆਂ ਦੇ ਸ਼ਹਿਰ ਅਲਕਮੰਡ ਜਿਹੀ ਹੈ।

ਸਿਆਲਕੋਟ ਬਾਬਤ ਉਕਤ ਕਥਨ ਤੋਂ ਬਾਦ ਨਾਗਸੈਨ ਲਿਖਦਾ ਹੈ - ਛੇ ਖੰਡਾਂ ਵਿਚ ਅਸੀਂ ਅਪਣਾ ਗ੍ਰੰਥ ਵੰਡਾਂਗੇ:

1. ਪਹਿਲਾ ਭਾਗ ਪੁੱਬ-ਕਥਾ (ਪੁੱਬ-ਜੋਗ ਸ਼ਬਦ ਵੀ ਵਰਤਿਆ ਹੈ, ਭਾਵ ਪਿਛਲੇ ਜਨਮ ਦੀ ਕਹਾਣੀ)
2. ਮਿਲਿੰਦ ਦੇ ਆਮ ਪ੍ਰਸ਼ਨ
3. ਪ੍ਰਮੁੱਖ ਹਸਤੀਆਂ ਬਾਬਤ ਪ੍ਰਸ਼ਨ
4. ਆਪਾਵਿਰੋਧੀ ਕਥਨਾ ਬਾਬਤ ਪ੍ਰਸ਼ਨ
5. ਅਸਪਸ਼ਟ ਸਮੱਸਿਆਵਾਂ ਬਾਬਤ ਸੰਵਾਦ
6. ਉਹ ਪ੍ਰਸ਼ਨ ਜਿਹੜੇ ਰੂਪਕਾਂ ਨਾਲ ਸਬੰਧਤ ਹਨ।

ਪਿਛਲੀ ਕਥਾ (ਭਾਵ ਨਾਗਸੈਨ ਦੇ ਪਿਛਲੇ ਜਨਮ ਦੀ ਕਹਾਣੀ) ਇਥੋਂ ਸ਼ੁਰੂ ਹੁੰਦੀ ਹੈ:

'ਬਹੁਤ ਲੰਮਾ ਸਮਾਂ ਪਹਿਲਾਂ ਗੰਗਾ ਦਰਿਆ ਕਿਨਾਰੇ ਬੋਧ ਆਸ਼ਰਮ ਹੋਇਆ ਕਰਦਾ ਸੀ ਜਿਥੇ ਭਿੱਖੂ ਧਰਮ ਅਤੇ ਵਿਦਿਆ ਗ੍ਰਹਿਣ ਕਰਿਆ ਕਰਦੇ। ਆਸ਼ਰਮ ਦੀ ਸਫ਼ਾਈ ਕਰਨ ਹਿਤ ਇਕ ਉਪਾਸ਼ਕ ਨਿੱਤਨੇਮ ਅਨੁਸਾਰ ਹੱਥ ਵਿਚ ਝਾੜੂ ਲੈਕੇ ਸਵੇਰਸਾਰ ਆਉਂਦਾ। ਉਸਦੇ ਹੋਠਾਂ ਉਪਰ ਬੁੱਧ ਦਾ ਸਿਮਰਨ ਹੁੰਦਾ ਤੇ ਹੱਥ ਕੰਮ ਵਿਚ ਮਗਨ ਹੁੰਦੇ। ਕੂੜੇ ਦਾ ਢੇਰ ਆਸ਼ਰਮ ਵਲ ਵਧਦਾ ਆ ਰਿਹਾ ਸੀ। ਇਸ ਅਨਪੜ੍ਹ ਸਫਾਈ ਸੇਵਕ ਨੂੰ ਕਿਨੀ ਵਾਰ ਕਿਹਾ ਕਿ ਕੂੜਾ ਪਰੇ ਸੁੱਟੇ ਤੇ ਵਧਿਆ ਢੇਰ ਪਿਛੇ ਹਟਾ ਦਏ ਪਰ ਉਸਨੇ ਗੱਲ ਗੌਲੀ ਨਾਂ। ਦੋ ਤਿੰਨ ਵਾਰ ਕਹਿਣ ਤੇ ਵੀ ਅਸਰ ਨਾ ਹੋਇਆ ਤਾਂ ਮਹਾਂਸੈਨ (ਨਾਗਸੈਨ ਦਾ ਪੂਰਬਲਾ ਨਾਮ) ਨੇ ਉਸਦੇ ਮੂੰਹ ਤੇ ਝਾੜੂ ਮਾਰਿਆ। ਇਹ ਜਾਹਲ ਬੰਦਾ ਢੇਰ ਪਰੇ ਵੀ ਹਟਾਈ ਗਿਆ, ਨਾਲੇ ਰੋਂਦਾ ਰੋਂਦਾ ਇਉਂ ਕਹੀ ਜਾਂਦਾ ਸੀ - "ਹਰੇਕ ਜਨਮ ਵਿਚ ਬਾਰ ਬਾਰ ਸਫਾਈ ਕਰਦਾ ਰਿਹਾ ਤਾਂ ਮੈਨੂੰ ਨਿਰਵਾਣ ਮਿਲੇਗਾ, ਮੈਂ ਸੂਰਜ ਵਾਂਗ ਚਮਕਾਂਗਾ ਇਕ ਦਿਨ।"

ਕੰਮ ਮੁਕਾ ਕੇ ਉਹ ਗੰਗਾ ਵਿਚ ਇਸ਼ਨਾਨ ਕਰਨ ਗਿਆ। ਪੂਰੀ ਤਾਕਤ ਨਾਲ ਗਰਜਦਾ ਹੋਇਆ ਦਰਿਆ ਭਰਿਆ ਵਗਿਆ ਜਾਂਦਾ ਦੇਖਕੇ ਉਸਨੇ ਕਿਹਾ, "ਹੇ ਸਾਕਯਮੁਨੀ ਪਿਤਾ, ਹਰ ਜਨਮ ਵਿਚ ਸੇਵਾ ਕਰਾਂਗਾ, ਸਹੀ ਗੱਲ ਨੂੰ ਸਹੀ ਕਹਾਂਗਾ, ਸਮੇਂ ਸਿਰ ਕਹਾਂਗਾ ਜੋ ਮਰਜੀ ਮੇਰੇ ਨਾਲ ਬੀਤੇ, ਕੀ ਤੂੰ ਮੈਨੂੰ ਇਸ ਦਰਿਆ ਜਿੰਨੀ ਤਾਕਤ ਦਏਂਗਾ ਫੇਰ?"

ਜਿਸ ਮਹਾਂਸੈਨ ਭਿੱਖੂ ਨੇ ਸਫਾਈ ਸੇਵਕ ਨੂੰ ਕੁੱਟਿਆ, ਉਸਨੇ ਉਸਦੇ ਇਹ ਬੋਲ ਸੁਣੇ ਤਾਂ ਹੈਰਾਨ ਹੋ ਗਿਆ ਕਿ ਇਹ ਫਜ਼ੂਲ ਜਿਹਾ ਜਾਹਲ ਬੰਦਾ ਕੀ ਕੀ ਮੰਗ ਰਿਹਾ ਹੈ। ਉਸਦੇ ਮਨ ਵਿਚ ਆਇਆ ਕਿ ਮੈਂ ਵੀ ਇਸੇ ਵਾਂਗ ਅਰਦਾਸ ਕਰਾਂ, ਇਹਦੇ ਬੋਲ ਬਰਕਤ ਵਾਲੇ ਹਨ। ਇਸ਼ਨਾਨ ਕਰਕੇ ਭਿੱਖੂ ਨੇ ਅਰਦਾਸ ਕੀਤੀ - ਹੇ ਸਿਧਾਰਥ ਪਿਤਾ, ਹਰ ਜਨਮ ਵਿਚ ਮੈਨੂੰ ਇਹ ਤਾਕਤ ਦੇਹ ਕਿ ਮੈਂ ਡੂੰਘੇ ਰਹੱਸ ਪ੍ਰਗਟ ਕਰ ਸਕਾਂ, ਮੁਸ਼ਕਲ ਤੋਂ ਮੁਸ਼ਕਲ ਸਵਾਲ ਦਾ ਉੱਤਰ ਮੇਰੇ ਕੋਲ ਹੋਵੇ। ਦਰਿਆ ਜਿਵੇਂ ਹਰੇਕ ਵਸਤੂ ਨੂੰ ਰੋੜ੍ਹ ਲਿਜਾਂਦਾ ਹੈ, ਮੇਰੇ ਵਹਾਅ ਵਿਚ ਸਭ ਵਹਿ ਜਾਣ।"

ਦੋਵਾਂ ਦੀਆਂ ਪ੍ਰਾਰਥਨਾਵਾਂ ਨਾਲ ਬੁੱਧ ਪ੍ਰਸੰਨ ਹੋਇਆ, ਕਿਹਾ - ਇਹ ਦੁਨੀਆਂ ਵਿੱਚ ਫੇਰ ਜਾਣਗੇ। ਸੂਖਮ ਬੋਧ-ਕਾਨੂੰਨ ਅਤੇ ਦਰਸ਼ਨ ਦੀਆਂ ਅਣਖੁੱਲ੍ਹੀਆਂ ਗੰਢਾਂ ਖੋਲ੍ਹਣਗੇ, ਇਨ੍ਹਾਂ ਦੋਹਾਂ ਦੇ ਸਵਾਲ ਅਤੇ ਜਵਾਬ ਰੂਪਕਾਂ ਅਤੇ ਅਲੰਕਾਰਾਂ ਦੀ ਬਾਰਸ਼ ਕਰਨਗੇ। ਸਮਾਂ ਬੀਤਣ ਨਾਲ ਧਰਮ ਵਿਚ ਜਿਹੜਾ ਹਨੇਰਾ ਹੋ ਜਾਏਗਾ, ਇਹ ਦੋਵੇਂ ਫੇਰ ਉਥੇ ਚਾਨਣ ਕਰਨਗੇ।

ਬੁੱਧ ਦੀ ਅਸੀਸ ਨਾਲ ਜਾਹਲ ਸਫਾਈ ਸੇਵਕ ਮੁੜ ਜਨਮ ਲੈਕੇ ਸਿਆਲਕੋਟ ਦਾ ਬਾਦਸ਼ਾਹ ਹੋਇਆ ਜਿਸਦਾ ਨਾਮ ਮਿਲਿੰਦ ਸੀ। ਵੱਡਾ ਪਾਰਖੂ, ਵਿਦਵਾਨ ਪੁਰਖ, ਭੂਤ ਭਵਿੱਖ ਬਾਬਤ ਹੋਰ ਵੀ ਜਾਣਨ ਲਈ ਉਤਾਵਲਾ, ਖਟਦਰਸ਼ਨ, ਗਣਿਤ, ਸੰਗੀਤ, ਹਿਕਮਤ, ਵੇਦ, ਪੁਰਾਣ ਅਤੇ ਇਤਿਹਾਸ ਦਾ ਗਿਆਤਾ ਸੀ। ਯੁੱਧ ਨੀਤੀ ਅਤੇ ਰਾਜਨੀਤੀ ਤਾਂ ਉਸਦਾ ਕਿੱਤਾ ਹੀ ਸੀ, ਉਸ ਨੂੰ ਸ਼ਾਇਰੀ, ਜਾਦੂ ਅਤੇ ਨਛੱਤਰਾਂ ਦਾ ਗਿਆਨ ਸੀ। ਉਸ ਨਾਲ ਵਿਚਾਰ ਵਟਾਂਦਰਾ ਕਰਨਾ ਦੁਰਗਮ ਕਾਰਜ ਸੀ। ਭਾਰਤ ਦੇਸ ਵਿਚ ਉਸ ਵਰਗੀ ਜਿਸਮਾਨੀ ਤਾਕਤ, ਫੁਰਤੀ ਅਤੇ ਧਨ ਵੀ ਹੋਰ ਕਿਸੇ ਪਾਸ ਨਹੀਂ ਸੀ। ਸੈਨਾਵਾਂ ਦੀ ਗਿਣਤੀ ਨਹੀਂ ਸੀ ਕੋਈ।

ਇਕ ਦਿਨ ਆਲੇ ਦੁਆਲੇ ਬੈਠੇ ਰਾਜਦਰਬਾਰੀਆਂ ਨੂੰ ਉਸਨੇ ਕਿਹਾ - ਮੇਰੀ ਜਗਿਆਸਾ ਸਤੁੰਸ਼ਟ ਕਰਨ ਵਾਲਾ ਕੋਈ ਵਿਦਵਾਨ ਨਹੀਂ ਦਿਸਦਾ। ਰਾਜਮੰਤਰੀ ਨੇ ਹਉਕਾ ਲੈ ਕੇ ਕਿਹਾ - ਹਾਂ ਮਹਾਰਾਜ। ਸਿਆਲਕੋਟ ਵਿਦਵਾਨਾਂ ਤੋਂ ਸੱਖਣਾ ਹੋ ਗਿਆ ਹੈ।

ਹਿਮਾਲਾ ਵਿਚ ਤਪੱਸਿਆ ਕਰਦੇ ਬੋਧ ਸਾਧੂਆਂ ਪਾਸ ਇਹ ਖਬਰ ਪੁੱਜੀ। ਇਹ ਉਹ ਭਿੱਖੂ ਸਨ ਜਿਹੜੇ ਜੀਵਨ ਮੁਕਤ ਹੋ ਚੁਕੇ ਸਨ। ਜੁਗੰਧਰ ਪਰਬਤ



ਉਪਰ ਅਸੱਗੁਤ ਨੇ ਸਭਾ ਬੁਲਾਈ ਤੇ ਕਿਹਾ - ਭਾਈਓ, ਕੋਈ ਹੈ ਅਜਿਹਾ ਜਿਹੜਾ ਮਿਲਿੰਦ ਦੇ ਸ਼ੰਕੇ ਨਵਿਰਤ ਕਰ ਸਕੇ?

ਸਭ ਪਾਸੇ ਖਾਮੋਸ਼ੀ ਛਾ ਗਈ। ਦੂਜੀ ਫ਼ਿਰ ਤੀਜੀ ਵਾਰ ਅਸੱਗੁਤ ਨੇ ਸਵਾਲ ਕੀਤਾ ਪਰ ਨਿਰੁੱਤਰ। ਫਿਰ ਉਸਨੇ ਸੰਘ ਨੂੰ ਸੰਬੋਧਨ ਕਰਦਿਆਂ ਕਿਹਾ - ਸਵਰਗ ਵਿਚ ਵਿਗਿਆਂਤ ਮਹਲ ਦੇ ਪੂਰਬਲੀ ਹਵੇਲੀ ਕੇਤਮਤੀ ਵਿਚ ਮੁਕਤ ਹੋਇਆ ਦੇਵ ਰਹਿੰਦਾ ਹੈ ਜਿਸਦਾ ਨਾਮ ਮਹਾਂਸੈਨ ਹੈ। ਸਿਰਫ਼ ਉਹੀ ਅਜਿਹਾ ਸਮਰੱਥਾਵਾਨ ਹੈ।

ਬ੍ਰਹਮ ਗਿਆਨੀਆਂ ਦੀ ਇਹ ਸਭਾ ਉਡੀ ਤਾਂ ਕੇ ਸੁਰਗ ਵਿਚ ਮਹਾਂਸੈਨ ਦੇ ਦਰਬਾਰ ਵਿੱਚ ਹਾਜ਼ਰ ਹੋਵੇ। ਦੇਵਾਂ ਦੇ ਰਾਜੇ ਸੱਕ ਨੇ ਪੁੱਛਿਆ - ਮਾਤਲੋਕ ਦੇ ਸਾਧੂਆਂ ਦੀ ਮੰਡਲੀ ਇਧਰ ਆਕਾਸ਼ ਲੋਕ ਵਲ ਕੀ ਕਰਨ ਆ ਰਹੀ ਹੈ ਅਸੱਗੁਤ?

ਅਸੱਗੁਤ ਨੇ ਕਿਹਾ - ਧਰਤੀ ਉਪਰ ਵਡਪਰਤਾਪੀ ਰਾਜਾ ਮਿਲਿੰਦ ਖੁਦ ਵਿਦਵਾਨ ਹੈ ਅਤੇ ਹੋਰ ਜਾਣਨ ਦਾ ਇਛੁਕ ਹੈ ਮਹਾਰਾਜ। ਕੋਈ ਉਸ ਦੀ ਪਿਆਸ ਬੁਝਾਉਣ ਵਾਲਾ ਉਥੇ ਨਹੀਂ। ਸੱਕ ਨੇ ਕਿਹਾ - ਇਥੇ ਮਹਾਂਸੈਨ ਨਾਮ ਦਾ ਦੇਵ ਇਸ ਕਾਬਲ ਹੈ। ਪਰ ਮਿਲਿੰਦ ਦੀ ਜਗਿਆਸਾ ਪੂਰਤੀ ਲਈ ਉਸ ਨੂੰ ਫਿਰ ਮਨੁੱਖਾ ਜਨਮ ਧਾਰਨ ਕਰਨਾ ਪਵੇਗਾ।

ਇਸ ਮੰਡਲੀ ਸਮੇਤ ਸੱਕ ਮਹਾਸੈਨ ਪਾਸ ਗਿਆ, ਗਲਵਕੜੀ ਪਾਕੇ ਮਿਲਿਆ ਤੇ ਕਿਹਾ, ਇਨ੍ਹਾਂ ਸਾਧੂਆਂ ਦੀ ਬੇਨਤੀ ਹੈ ਕਿ ਇਕ ਵਾਰ ਫੇਰ ਧਰਤੀ ਉਪਰ ਜਾਓ ਮਹਾਸੈਨ। ਮਹਾਸੈਨ ਨੇ ਕਿਹਾ - ਨਾ ਭਰਾਓ। ਕਰਮਾ ਤੋਂ ਮਸਾਂ ਛੁਟਕਾਰਾ ਮਿਲਿਆ ਹੈ। ਕਿਉਂ ਉਸੇ ਖੱਪਖਾਨੇ ਵਿਚ ਮੁੜੀਏ ਜਿਥੋਂ ਮਿਹਨਤ ਕਰਕੇ ਬਾਹਰ ਨਿਕਲੇ?

ਸੱਕ ਅਤੇ ਅਸੱਗੁਤ ਨੇ ਕਿਹਾ - ਕਿਰਪਾਲੂ ਹੋਵੋ ਮਹਾਂਸੈਨ। ਸਾਨੂੰ ਨਹੀਂ, ਸੰਘ ਨੂੰ, ਧਰਮ ਨੂੰ ਤੁਹਾਡੀ ਲੋੜ ਹੈ। ਤੁਹਾਡੇ ਜਿਹਾ ਕੋਈ ਹੋਰ ਹੁੰਦਾ ਅਸੀਂ ਉਸ ਪਾਸ ਚਲੇ ਜਾਂਦੇ। ਤਥਾਗਤ ਦੇ ਧਰਮ ਨੂੰ ਮੁੜ ਤੋਂ ਸੁਰਜੀਤ ਕਰਨ ਲਈ ਮਾਤਲੋਕ ਵਿਚ ਪਧਾਰੋ ਮਹਾਂਸੈਨ।

ਦਿਆਲੂ ਮਹਾਂਸੈਨ ਇਸ ਲਈ ਮੰਨ ਗਿਆ ਕਿਉਂਕਿ ਸੰਘ ਨੂੰ ਉਸ ਦੀ ਸੇਵਾ ਚਾਹੀਦੀ ਸੀ। ਅਸੱਗੁਤ ਨੇ ਰੋਹਣ ਨੂੰ ਕਿਹਾ - ਕਜੰਗਲ ਨਾਮ ਦੇ ਪਿੰਡ ਵਿਚ ਇਕ ਬ੍ਰਾਹਮਣ ਰਹਿੰਦਾ ਹੈ ਜਿਸਦਾ ਨਾਮ ਸੋਨੁੱਤਰ ਹੈ। ਉਸਦੇ ਘਰ ਬੇਟਾ ਪੈਦਾ ਹੋਵੇਗਾ ਜਿਸਦਾ ਨਾਮ ਉਹ ਨਾਗਸੈਨ ਰੱਖਣਗੇ। ਸੱਤ ਸਾਲ ਦਸ ਮਹੀਨੇ ਉਸਦੇ ਘਰ ਭਿਖਿਆ ਮੰਗਣ ਜਾਈਂ ਹਰ ਰੋਜ਼। ਇਸ ਤਰ੍ਹਾਂ ਦਾ ਸਬੱਬ ਬਣੇਗਾ ਕਿ ਤੇਰੇ ਰਾਹੀਂ ਉਹ ਬੱਚਾ ਸੰਘ ਵਿਚ ਦਾਖ਼ਲ ਹੋਵੇ। ਜਦੋਂ ਉਹ ਸੰਘਪ੍ਰਵੇਸ਼ ਕਰ ਲਵੇ ਤਦ ਤੇਰੀ ਜ਼ਿੰਮੇਵਾਰੀ ਖ਼ਤਮ ਹੋਵੇਗੀ।

ਸੋਨੁੱਤਰ ਬ੍ਰਾਹਮਣ ਦੀ ਔਰਤ ਦੇ ਪੁੱਤਰ ਜੰਮਿਆ ਤਾਂ ਤਿੰਨ ਕਰਾਮਾਤਾਂ

ਹੋਈਆਂ। ਹਥਿਆਰ ਅੱਗ ਦੀਆਂ ਲਪਟਾਂ ਵਿਚ ਜਲ ਗਏ, ਕਾਲ ਪਿਆ ਹੋਇਆ ਸੀ, ਜਮ ਕੇ ਬਾਰਸ਼ ਹੋਈ ਤੇ ਭਰਪੂਰ ਅੰਨ ਹੋਇਆ। ਰੋਹਣ ਹਰ ਰੋਜ਼ ਬ੍ਰਾਹਮਣ ਦੇ ਦਰ ਉਪਰ ਜਾਂਦਾ, ਭਿਖਿਆ ਤਾਂ ਕੀ ਮਿਲਣੀ ਸੀ, ਕੋਈ ਉਸ ਵੱਲ ਦੇਖਦਾ ਵੀ ਨਾਂ, ਹੱਥ ਜੋੜਨੇ ਜਾਂ ਸਿਰ ਝੁਕਾਉਣਾ ਤਾਂ ਦੂਰ ਦੀ ਗੱਲ ਹੈ। ਸਗੋਂ ਲੱਗੇਵਾਹ ਉਸਦੀ ਬੇਇਜ਼ਤੀ ਕੀਤੀ ਜਾਂਦੀ।

ਇਕ ਦਿਨ ਰਸਤੇ ਵਿਚ ਵਾਪਸ ਜਾਂਦੇ ਰੋਹਣ ਨੂੰ ਬ੍ਰਾਹਮਣ ਮਿਲਿਆ ਤਾਂ ਪੁੱਛਿਆ – ਭਿੱਖੂ ਸਾਡੇ ਘਰੋਂ ਮਿਲਿਆ ਕੁੱਝ? "ਹਾਂ, ਮਿਲਿਆ ਜਜਮਾਨ।" ਬ੍ਰਾਹਮਣ ਕ੍ਰੋਧਵਾਨ ਹੋਕੇ ਘਰ ਆਇਆ ਤੇ ਪਰਿਵਾਰ ਨੂੰ ਪੁੱਛਿਆ ਕਿ ਰੋਹਣ ਨੂੰ ਕੀ ਦਿੱਤਾ? ਸਭ ਨੇ ਕਿਹਾ – ਕੁਝ ਦੇਣ ਦਾ ਸਵਾਲ ਈ ਨੀ। ਠੀਕ ਹੈ, ਕੱਲ੍ਹ ਨੂੰ ਮੰਗਤਾ ਆਵੇਗਾ ਤਾਂ ਜ਼ਲੀਲ ਕਰਾਂਗਾ ਕਿ ਝੂਠ ਕਿਉਂ ਬੋਲਿਆ।

ਅਗਲੀ ਸਵੇਰ ਰੋਹਣ ਆਇਆ ਤਾਂ ਬ੍ਰਾਹਮਣ ਨੇ ਰੋਕ ਕੇ ਕਿਹਾ – ਝੂਠ ਬੋਲਣਾ ਭਿੱਖੂਆਂ ਲਈ ਸਹੀ ਹੈ ਰੋਹਣ? ਰੋਹਣ ਨੇ ਕਿਹਾ – ਹਰਗਿਜ਼ ਨਹੀਂ ਜੀ। ਫ਼ਿਰ ਤੂੰ ਇਹ ਕਿਉਂ ਕਿਹਾ ਕਿ ਮੇਰੇ ਘਰੋਂ ਕੱਲ੍ਹ ਤੈਨੂੰ ਕੁੱਝ ਮਿਲਿਆ ਜਦੋਂ ਕਿ ਇਹ ਸੱਚ ਨਹੀਂ। ਰੋਹਣ ਨੇ ਕਿਹਾ – ਮੈਨੂੰ ਏਸ ਘਰੋਂ ਵਸਤੂ ਤਾਂ ਕੀ ਕਦੀ ਚੰਗਾ ਸ਼ਬਦ ਵੀ ਨਹੀਂ ਮਿਲਿਆ ਸੀ। ਕੱਲ੍ਹ ਮਾਲਕਣ ਨੇ ਮਿਠਾਸ ਨਾਲ ਕਿਹਾ – ਅਗਲੇ ਘਰ ਜਾਹ ਭਰਾ। ਇਹ ਸੁਹਣੇ ਸ਼ਬਦ ਮੇਰੇ ਲਈ ਬਹੁਤ ਵਧੀਆ ਭਿਖਿਆ ਸਨ ਮਹਾਰਾਜ। ਪਹਿਲੀ ਵਾਰ ਤੁਸਾਂ ਦੇ ਘਰੋਂ ਮਿਲੇ ਸਨ ਇਹ ਮਿੱਠੇ ਬੋਲ।

ਬ੍ਰਾਹਮਣ ਹੈਰਾਨ ਹੋ ਗਿਆ। ਕਿਸ ਮਿੱਟੀ ਦੇ ਬਣੇ ਹੋਏ ਹਨ ਇਹ ਭਿੱਖੂ? ਮਾੜੀ ਜਿਹੀ ਜ਼ਬਾਨੀ ਕੀਤੀ ਗਈ ਗੱਲ ਦੇ ਵੀ ਕਿੰਨੇ ਸ਼ੁਕਰਗੁਜ਼ਾਰ ਹਨ। ਇਨ੍ਹਾਂ ਨੂੰ ਜੇ ਦਾਨ ਦੇ ਹੀ ਦਿੱਤਾ ਜਾਵੇ, ਫੇਰ ਇਹ ਕਿੰਨੀਆਂ ਅਸੀਸਾਂ ਦੇਣ ! ਖਾਣ ਲਈ ਬ੍ਰਾਹਮਣ ਨੇ ਰੋਹਣ ਨੂੰ ਉਹ ਕੜ੍ਹੀ ਚਾਵਲ ਭੇਟ ਕੀਤੇ ਜੋ ਉਸਨੇ ਖੁਦ ਖਾਣੇ ਸਨ ਤੇ ਕਿਹਾ – ਹਰ ਰੋਜ਼ ਆਇਆ ਕਰਨਾ ਭੰਤੇ।

ਹਰ ਰੋਜ਼ ਰੋਹਣ ਆਉਂਦਾ, ਖਾਣਾ ਖਾਂਦਾ, ਅਸੀਸਾਂ ਦਿੰਦਾ ਤੇ ਕੋਈ ਨਾ ਕੋਈ ਬੋਧਵਾਕ ਸੁਣਾ ਕੇ ਜਾਂਦਾ। ਜਦੋਂ ਪੁੱਤਰ ਨਾਗਸ਼ੈਨ ਸੱਤ ਸਾਲ ਦਾ ਹੋਇਆ, ਪਿਤਾ ਨੇ ਪੁੱਛਿਆ – ਨਾਗਸ਼ੈਨ ਪੁੱਤਰ, ਹੁਣ ਉਹ ਵਿਦਿਆ ਜਿਹੜੀ ਪਰੰਪਰਾ ਤੋਂ ਸਾਡੇ ਘਰ ਤੁਰੀ ਆਈ ਹੈ, ਤੈਨੂੰ ਸਿਖਾਣੀ ਸ਼ੁਰੂ ਕਰੀਏ?

– ਪਿਤਾ ਜੀ ਉਹ ਕਿਹੜੀ ਵਿਦਿਆ ਹੈ ? ਨਾਗਸ਼ੈਨ ਨੇ ਪੁੱਛਿਆ।

– ਵੇਦ ਗਿਆਨ ਪੁੱਤਰ। ਬਾਕੀ ਵਿਦਿਆ ਤਾਂ ਐਵੇਂ ਹੁਨਰਮੰਦੀ ਹੈ।

– ਠੀਕ ਹੈ ਪਿਤਾ ਜੀ, ਸਿੱਖਾਂਗਾ। ਪੁੱਤਰ ਨੇ ਕਿਹਾ।

ਨਾਗਸ਼ੈਨ ਨੂੰ ਵਿਦਵਾਨ ਬ੍ਰਾਹਮਣ ਪਾਸ ਭੇਜਿਆ ਗਿਆ, ਨਾਗਸ਼ੈਨ ਗਜ਼ਬ ਦਾ ਮਿਹਨਤੀ ਸੀ ਤੇ ਤੇਜ਼ੀ ਨਾਲ ਵੇਦ ਬਾਣੀ ਨਾ ਕੇਵਲ ਕੰਠ ਕਰ ਗਿਆ, ਇਸ ਦੇ ਅਰਥ, ਵਿਆਕਰਣ ਅਤੇ ਸ਼ਬਦ ਦੇ ਗੁਹਝ ਭੇਦ ਪਾ ਗਿਆ।



ਅਧਿਆਪਕ ਅਤੇ ਪਿਤਾ ਮੰਨ ਗਏ ਕਿ ਉਨ੍ਹਾਂ ਕੋਲ ਸਿਖਾਉਣ ਵਾਸਤੇ ਹੋਰ ਕੋਈ ਵਿਦਿਆ ਨਹੀਂ।

ਆਗਿਆ ਲੈ ਕੇ ਉਹ ਜੰਗਲ ਵਿਚ ਗਿਆ ਤੇ ਅੰਤਰ ਧਿਆਨ ਹੋ ਗਿਆ। ਉਹ ਹੋਰ ਵਿਦਿਆ ਪ੍ਰਾਪਤ ਕਰਨ ਦਾ ਅਭਿਲਾਖੀ ਸੀ। ਰੋਹਣ ਅਪਣੇ ਵੱਤਣੀ ਨਾਂ ਦੇ ਆਸ਼ਰਮ ਵਿਚ ਸਮਾਧੀ ਸਥਿਤ ਸੀ ਤਾਂ ਨਾਗਸੈਨ ਦੀ ਜਗਿਆਸਾ ਉਸ ਤੱਕ ਪੁੱਜੀ। ਰੋਹਣ ਉਠਿਆ ਅਤੇ ਨਾਗਸੈਨ ਨੂੰ ਮਿਲਣ ਤੁਰ ਪਿਆ। ਨਾਗਸੈਨ ਨੇ ਸਤਿਕਾਰ ਸਹਿਤ ਰੋਹਣ ਅਗੇ ਬੇਨਤੀ ਕੀਤੀ ਕਿ ਮੈਨੂੰ ਉਹ ਵਿਦਿਆ ਦਿਉ ਜੋ ਤੁਹਾਡੇ ਪਾਸ ਹੈ। ਰੋਹਣ ਨੇ ਕਿਹਾ – ਜੋ ਸੰਘ ਵਿਚ ਦਾਖਲ ਨਹੀਂ ਹੁੰਦਾ, ਉਸ ਨੂੰ ਅਸੀਂ ਅਪਣੀ ਵਿਦਿਆ ਨਹੀਂ ਦਿੰਦੇ। ਸੰਘ ਵਿਚ ਦਾਖਲ ਹੋਣ ਲਈ ਮਾਪਿਆਂ ਦੀ ਆਗਿਆ ਲੈ ਕੇ ਆਉ। ਮਾਪਿਆਂ ਨੇ ਪੁੱਤਰ ਨੂੰ ਆਗਿਆ ਦਿੱਤੀ ਤਦ ਉਹ ਸੰਘ ਵਿਚ ਦਾਖਲ ਹੋਇਆ। ਇਥੇ ਉਸਨੇ ਬਹੁਤ ਜਲਦੀ ਜਲਦੀ ਸਾਰੇ ਬੋਧ ਗ੍ਰੰਥ ਕੰਠ ਕੀਤੇ ਅਤੇ ਉਨ੍ਹਾਂ ਦੇ ਸਭਨਾ ਭੇਦਾਂ ਦਾ ਗਿਆਤਾ ਹੋ ਗਿਆ। ਅਭਿਧੱਮ ਦੇ ਸੱਤੇ ਗ੍ਰੰਥ ਜਦੋਂ ਉਸਨੇ ਜ਼ਬਾਨੀ ਉਚਾਰੇ ਤਦ ਧਰਤੀ ਕੰਬੀ, ਦੇਵਤਿਆਂ ਨੇ ਜੈ ਜੈਕਾਰ ਕੀਤੀ, ਆਕਾਸ਼ ਵਿਚੋਂ ਮੰਦਾਰ ਦੇ ਫੁੱਲਾਂ ਅਤੇ ਸੰਦਲ ਦੇ ਧੂੜੇ ਦੀ ਬਾਰਸ਼ ਹੋਈ।

ਨਾਗਸੈਨ ਨੂੰ ਸੰਪੂਰਨ ਭਿੱਖੂ ਵਜੋਂ ਜਦੋਂ ਚੋਲਾ ਪਹਿਨਾਇਆ ਗਿਆ ਉਦੋਂ ਉਸ ਦੀ ਉਮਰ ਵੀਹ ਸਾਲ ਸੀ। ਉਸ ਨੇ ਮਨ ਵਿਚ ਕਿਹਾ – ਮੇਰਾ ਗੁਰੂ ਰੋਹਣ ਕੇਹਾ ਮੂਰਖ ਹੈ। ਬਾਕੀ ਬੋਧਵਾਣੀ ਛੱਡ ਕੇ ਸਭ ਤੋਂ ਪਹਿਲਾਂ ਅਭਿੱਧਮ ਦੀ ਵਿਦਿਆ ਦਿੱਤੀ।

ਅੰਤਰਜਾਮੀ ਰੋਹਣ ਨੇ ਨਾਗਸੈਨ ਨੂੰ ਬੁਲਾਇਆ ਅਤੇ ਝਿੜਕਿਆ। ਨਾਗਸੈਨ ਨੇ ਮਾਫ਼ੀ ਮੰਗਦਿਆਂ ਕਿਹਾ – ਅਗੋਂ ਤੋਂ ਅਜਿਹਾ ਕੋਈ ਫੁਰਨਾ ਮਨ ਵਿਚ ਨਹੀਂ ਆਉਣ ਦਿਆਂਗਾ ਗੁਰੂ ਜੀ। ਇਸ ਵਾਰ ਖਿਮਾ ਕਰ ਦਿਉ।

ਰੋਹਣ ਨੇ ਕਿਹਾ – ਮੁਫ਼ਤ ਵਿਚ ਖਿਮਾ ਨਹੀਂ ਦਿੱਤੀ ਜਾਵੇਗੀ। ਤੈਨੂੰ ਇਕ ਕੰਮ ਸੌਂਪਣਾ ਹੈ। ਉਹ ਪੂਰਾ ਕਰੇਂਗਾ ਤਾਂ ਮੁਆਫ਼ ਹੋਏਂਗਾ। ਸਿਆਲਕੋਟ ਜਾਹ। ਉਕੇ ਜਾ ਕੇ ਬਾਦਸ਼ਾਹ ਮਿਲਿੰਦ ਨੂੰ ਮਿਲ ਤੇ ਦੱਸ ਕਿ ਤੂੰ ਉਸਦੀ ਜਗਿਆਸਾ ਪੂਰਤੀ ਹਿਤ ਆਇਆ ਹੈਂ।

"ਤੁਹਾਡੀ ਅਸੀਸ ਸਦਕਾ ਕੇਵਲ ਮਲਿੰਦ ਦੀ ਨਹੀਂ ਸੰਸਾਰ ਦੇ ਸਾਰੇ ਮਹਾਰਾਜਿਆਂ ਦੀ ਜਗਿਆਸਾ ਸੰਤੁਸ਼ਟ ਕਰ ਸਕਾਂਗਾ। ਅਸ਼ੀਰਵਾਦ ਕਿਉ ਗੁਰੂ ਜੀ।"

ਰੋਹਣ ਨੇ ਸਿਰਨਾਵਾਂ ਦੱਸ ਕੇ ਕਿਹਾ – ਅਸੱਗੁਤ ਵੱਡੇ ਹਨ। ਉਨ੍ਹਾਂ ਦੀ ਅਸੀਸ ਲੈ ਕੇ ਜਾਹ। ਜਦੋਂ ਚਰਨ ਛੁਹ ਕੇ ਮੱਥਾ ਟੇਕੇਂ ਤਾਂ ਤੇਰੇ ਤੋਂ ਉਹ ਤੇਰੇ ਗੁਰੂ ਦਾ ਨਾ ਪੁੱਛਣਗੇ। ਤੂੰ ਮੇਰਾ ਨਾਮ ਲਵੀਂ। ਫੇਰ ਉਹ ਤੇਰੇ ਤੋਂ ਪੁੱਛਣਗੇ, "ਇਹ ਦੱਸ ਕਿ ਮੈਂ ਕੌਣ ਹਾਂ?" ਤੂੰ ਕਹੀਂ – ਮੇਰੇ ਗੁਰੂ ਜੀ ਜਾਣਦੇ ਹਨ ਤੁਸੀਂ ਕੌਣ ਹੋ।

ਨਾਗਸੈਨ ਅਸੱਗੁਤ ਕੋਲ ਗਿਆ ਤੇ ਦੱਸੇ ਅਨੁਸਾਰ ਵਿਹਾਰ ਕੀਤਾ। ਉਸਨੂੰ ਉਥੇ ਠਹਿਰਨ ਦਾ ਹੁਕਮ ਹੋਇਆ। ਹਰ ਸਵੇਰ ਨਾਗਸੈਨ ਅਸੱਗੁਤ ਦੀ ਕੁਟੀਆ ਬੁਹਾਰਦਾ, ਪਾਣੀ ਦਾ ਘੜਾ ਭਰਦਾ ਤੇ ਦਾਤਣ ਰਖਦਾ। ਹਰ ਰੋਜ਼ ਅਸੱਗੁਤ ਪਾਣੀ ਡੋਹਲ ਦਿੰਦਾ, ਦਾਤਣ ਸੁੱਟ ਦਿੰਦਾ ਤੇ ਮੁੜ ਝਾੜੂ ਖੁਦ ਮਾਰਦਾ। ਸੱਤ ਦਿਨ ਬਾਦ ਇਕ ਔਰਤ ਹਾਜ਼ਰ ਹੋਈ ਤੇ ਦੁਪਹਿਰ ਦਾ ਖਾਣਾ ਪ੍ਰਵਾਨ ਕਰਨ ਦੀ ਅਰਜ਼ ਗੁਜ਼ਾਰੀ। ਅਸੱਗੁਤ ਨੇ ਮਨਜ਼ੂਰੀ ਦੇ ਦਿਤੀ ਤੇ ਦੁਪਹਿਰ ਵਕਤ ਨਾਗਸੈਨ ਸਮੇਤ ਉਸਦੇ ਘਰ ਪੁੱਜੇ। ਖਾਣਾ ਖਾਧਾ ਤਾਂ ਅਸੱਗੁਤ ਨੇ ਕਿਹਾ - ਇਹ ਬਿਰਧ ਬੀਬੀ ਤੀਹ ਸਾਲ ਤੋਂ ਆਸ਼ਰਮ ਦੀ ਸੇਵਾ ਕਰਦੀ ਆ ਰਹੀ ਹੈ। ਖਾਣੇ ਦਾ ਸ਼ੁਕਰਾਨਾਂ ਅਤੇ ਅਸੀਸ ਦੇਣ ਦਾ ਕੰਮ ਤੂੰ ਕਰੀਂ। ਇਹ ਕਹਿ ਕੇ ਸਾਧੂ ਤੁਰ ਆਇਆ। ਨਾਗਸੈਨ ਨੇ ਅਸੀਸ ਦੇਣ ਵਕਤ ਅਭਿਧਮ ਦੇ ਬੇਅੰਤ ਬਰੀਕ ਭੇਦ ਖੋਹਲੇ ਜਿਸ ਨਾਲ ਔਰਤ ਵਿਸਮਾਦ ਵਿਚ ਆ ਗਈ ਤੇ ਬੋਧ ਗਿਆਨ ਦਾ ਚਾਨਣ ਹੋਇਆ। ਵਚਿਤਰ ਗੱਲ ਇਹ ਕਿ ਖੁਦ ਨਾਗਸੈਨ ਨੂੰ ਪ੍ਰਤੀਤ ਹੋਇਆ ਕਿ ਉਹ ਕਿਸੇ ਵੱਖਰੇ ਦੇਸ ਵਿਚ ਚਲਾ ਗਿਆ ਹੈ ਜਿਹੜਾ ਵਿਦਿਆ ਤੋਂ ਪਾਰ ਹੈ। ਉਸਦਾ ਅੰਦਰ ਬਾਹਰ ਨੂਰੋ ਨੂਰ ਹੋਇਆ। ਹੱਥ ਵਿਚ ਠੂਠਾ ਫੜੀ ਜਦੋਂ ਉਹ ਆਸ਼ਰਮ ਪੁੱਜਾ ਤਾਂ ਅਸੱਗੁਤ ਨੇ ਕਿਹਾ - ਇਕ ਤੀਰ ਨਾਲ ਦੋ ਨਿਸ਼ਾਨੇ ਫੁੰਡਿਆ ਕਰੇਂਗਾ ਨਾਗਸੈਨ। ਦੇਵਤਿਆਂ ਨੇ ਜੈ ਜੈਕਾਰ ਕੀਤੀ ਹੈ ਅੱਜ।

ਦੇਵਮੰਤੀ ਨੇ ਬਾਦਸ਼ਾਹ ਮਿਲਿੰਦ ਨੂੰ ਨਾਗਸੈਨ ਬਾਬਤ ਜੋ ਜੋ ਦੱਸਿਆ ਉਸ ਤੋਂ ਉਹ ਸੰਖੇਪ ਵਿਚ ਸਾਰੀਆਂ ਵਿਹਾਰਕ ਅਤੇ ਰੂਹਾਨੀ ਬਰਕਤਾਂ ਦਾ ਮਾਲਕ ਸਾਬਤ ਹੁੰਦਾ ਹੈ। ਕਈ ਪੰਨਿਆਂ ਵਿਚ ਉਸਦੇ ਗੁਣਾਂ ਦਾ ਬਿਰਤਾਂਤ ਦਿੱਤਾ ਗਿਆ ਹੈ। ਬਾਦਸ਼ਾਹ ਨੇ ਨਾਗਸੈਨ ਦਾ ਟਿਕਾਣਾ ਪੁੱਛਿਆ ਤੇ ਕਿਹਾ - ਅਸੀਂ ਜਿਸਨੂੰ ਚਾਹੀਏ, ਬੁਲਾ ਸਕਦੇ ਹਾਂ, ਪਰ ਇਸ ਤਰਾਂ ਦੇ ਵਿਦਵਾਨ ਕੋਲ ਸਾਨੂੰ ਖੁਦ ਜਾਣਾ ਚਾਹੀਦਾ ਹੈ। ਬਾਦਸ਼ਾਹ ਆਪਣੇ ਦਰਬਾਰੀਆਂ ਸਮੇਤ ਸੰਖੇ ਆਸ਼ਰਮ ਪੁੱਜਾ।

ਯੋਗ ਸ਼ਬਦਾਂ ਨਾਲ ਉਸਨੇ ਨਾਗਸੈਨ ਨੂੰ ਸੰਬੋਧਨ ਕੀਤਾ ਤੇ ਉਵੇਂ ਹੀ ਆਦਰਯੋਗ ਢੰਗ ਨਾਲ ਨਾਗਸੈਨ ਨੇ ਜੀ ਆਇਆ ਆਖਿਆ। ਆਸਣਾ ਉਪਰ ਬਿਰਾਜਮਾਨ ਹੋਣ ਪਿਛੋਂ ਬਾਦਸ਼ਾਹ ਨੇ ਕਿਹਾ- ਕੀ ਮੈਂ ਕੁਝ ਮਸਲਿਆਂ ਬਾਬਤ ਤੁਹਾਡੇ ਨਾਲ ਵਿਚਾਰ ਵਟਾਂਦਰਾ ਕਰ ਸਕਦਾ ਹਾਂ ਪੂਜਨੀਕ ਨਾਗਸੈਨ? ਨਾਗਸੈਨ ਨੇ ਕਿਹਾ - ਜੇ ਵਿਦਵਾਨਾ ਵਾਂਗ ਵਿਚਾਰ ਵਟਾਂਦਰਾ ਕਰਨ ਦਾ ਇਰਾਦਾ ਹੈ ਤਾਂ ਸੁਆਗਤ ਹੈ ਮਹਾਰਾਜ। ਜੇ ਬਾਦਸ਼ਾਹਾਂ ਵਾਂਗ ਗੱਲਾਂ ਕਰਨੀਆਂ ਹਨ ਫਿਰ ਆਗਿਆ ਨਹੀਂ ਹੈ। ਬਾਦਸ਼ਾਹ ਨੇ ਪ੍ਰਸੰਨਚਿਤ ਕਿਹਾ- ਵਿਦਵਾਨਾ ਵਾਂਗ, ਯਕੀਨਨ ਵਿਦਵਾਨਾਂ ਵਾਂਗ ਨਾਗਸੈਨ। ਬਾਦਸ਼ਾਹਾਂ ਵਾਂਗ ਹਰਗਿਜ਼ ਨਹੀਂ। ਇਸ ਪਿਛੋਂ ਸਵਾਲਾਂ ਅਤੇ ਜਵਾਬਾਂ ਦਾ ਸਿਲਸਿਲਾ ਸ਼ੁਰੂ ਹੁੰਦਾ ਹੈ ਤੇ ਨਮੂਨੇ ਵਾਸਤੇ ਕੁਝ ਕੁ ਹਿੱਸੇ ਇਥੇ ਦਿਤੇ ਗਏ ਹਨ।



ਜਿਵੇਂ ਕੁੱਝ ਸਿੱਖ ਜਗਿਆਸੂ ਬਚਿਤ੍ਰ ਨਾਟਕ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਇਸ ਕਰਕੇ ਨਹੀਂ ਮੰਨਦੇ ਕਿ ਇਸ ਵਿਚ ਉਨ੍ਹਾਂ ਨੇ ਪਿਛਲੇ ਜਨਮ ਬਾਬਤ ਲਿਖਿਆ ਤੇ ਇਹ ਪ੍ਰਸੰਗਰਹਿਤ ਹੈ, ਪਹਿਲੀ ਵਾਰ ਨਾਗਸੈਨ ਦਾ ਗ੍ਰੰਥ ਪੜ੍ਹਿਆ ਤਾਂ ਮੈਨੂੰ ਵੀ ਦੇਰ ਤਕ ਇਸ ਗੱਲ ਦੀ ਸਮਝ ਨਹੀਂ ਲੱਗੀ ਸੀ ਕਿ ਏਨੇ ਵਡੇ ਰੌਸ਼ਨ ਦਿਮਾਗ ਵਿਦਵਾਨ ਨੇ ਪਿਛਲੇ ਜਨਮ ਦੀ ਕਲਪਿਤ ਸਾਖੀ ਕਾਹਨੂੰ ਘੜਨੀ ਸੀ? ਉਸ ਨੂੰ ਮਿੱਥ ਸਿਰਜਣ ਦੀ ਲੋੜ ਕਿਉਂ ਪਈ? ਵਾਸਤਵ ਵਿਚ ਸਾਰੇ ਭਾਰਤੀ ਪੁਰਾਣ ਸਾਹਿਤ ਵਿਚ ਇਹ ਰਿਵਾਜ ਰਿਹਾ ਕਿ ਪੂਰਬਲੀ ਕਥਾ ਤੋਂ ਗੱਲ ਸ਼ੁਰੂ ਕਰੀਏ। ਅਜਿਹਾ ਇਸ ਕਰਕੇ ਕੀਤਾ ਜਾਂਦਾ ਸੀ ਕਿਉਂਕਿ ਇਸੇ ਪੂਰਬਲੀ ਕਥਾ ਤੋਂ ਗ੍ਰੰਥ ਰਚਣ ਦਾ ਮਨੋਰਥ ਪ੍ਰਗਟ ਹੁੰਦਾ ਹੈ। ਪਿਛਲੇ ਜਨਮ ਵਿਚ ਨਾਗਸੈਨ ਜਦੋਂ ਮਹਾਂਸੈਨ ਸੀ, ਉਦੋਂ ਉਹ ਵਿਦਵਾਨ ਸੀ ਪਰ ਧਰਮ ਤੋਂ ਸੱਖਣਾ ਤੇ ਕਰੋਧੀ। ਸਫ਼ਾਈ ਸੇਵਕ ਦੀ ਅਰਦਾਸ ਸੁਣਕੇ ਉਹ ਦੰਗ ਰਹਿ ਜਾਂਦਾ ਹੈ ਤੇ ਸਿਧਾਰਥ ਤੋਂ ਉਵੇਂ ਹੀ ਮੁਰਾਦਾਂ ਮੰਗਦਾ ਹੈ ਜੋ ਉਸਨੇ ਸੇਵਾਦਾਰ ਤੋਂ ਸੁਣੀਆਂ। ਵਡੇ ਤੋਂ ਵਡਾ ਵਿਦਵਾਨ ਜਦੋਂ ਜਾਹਲ ਤੋਂ ਜਾਹਲ ਅਖੌਤੀ ਸ਼ੂਦਰ ਤੋਂ ਸਿਖਿਆ ਲੈਣ ਲਈ ਤਿਆਰ ਹੋ ਜਾਵੇ ਉਦੋਂ ਉਹ ਧਰਮੀ ਹੋ ਜਾਂਦਾ ਹੈ। ਦੂਜਾ ਸੰਦੇਸ਼ ਨਾਗਸੈਨ ਇਹ ਦੇ ਰਿਹਾ ਹੈ ਕਿ ਨੀਵੀਂ ਤੋਂ ਨੀਂਵੀਂ ਸੇਵਾ ਕਰੋਗੇ ਤਾਂ ਰਾਜ ਸਿੰਘਾਸਨ ਮਿਲਣਗੇ। ਤੀਜਾ ਸੰਕੇਤ ਇਹ ਹੈ ਕਿ ਭਿੱਖੂ, ਮਿਲਿੰਦ ਦੀ ਸ਼ਾਨ ਤੋਂ ਵਧੀਕ ਪ੍ਰਭਾਵਿਤ ਨਾ ਹੋਣ। ਪਿਛਲੇ ਜਨਮ ਵਿਚ ਉਹ ਬੋਧਾਸ਼ਰਮ ਦਾ ਝਾੜੂ ਬਰਦਾਰ ਸੀ।

ਜਦੋਂ ਗੁਰੂ ਗੋਬਿੰਦ ਸਿੰਘ ਇਹ ਦੱਸ ਰਹੇ ਹਨ ਕਿ ਪਿਛਲੇ ਜਨਮ ਵਿਚ ਉਨ੍ਹਾਂ ਨੇ ਸਪਤਸ਼੍ਰਿੰਗ ਉਪਰ ਤਪੱਸਿਆ ਕੀਤੀ ਸੀ ਤਦ ਉਨ੍ਹਾਂ ਦਾ ਮਨੋਰਥ ਇਹ ਹੈ ਕਿ ਪੁਰਾਤਨ ਭਾਰਤੀ ਰੂਹਾਨੀਅਤ ਦੇ ਸਹੀ ਵਾਰਸ ਉਹ ਖੁਦ ਹਨ ਜਿਸਨੂੰ ਹਿੰਦੂ ਭੁੱਲ ਚੁਕੇ ਹਨ। ਸੱਚ ਇੱਕ ਹੈ ਤਾਂ ਰਿਗਵੇਦ ਦੇ ਰੂਪ ਵਿਚ ਰਿਸ਼ੀਆਂ ਨੇ ਜੋ ਉਤਾਰਿਆ ਸੀ ਉਸ ਸੱਚ ਨੂੰ ਹਿੰਦੁਸਤਾਨ ਭੁੱਲ ਗਿਆ। ਗੁਰਮੁਖੀ ਅੱਖਰਾਂ ਅਤੇ ਦੇਸੀ ਜੁਬਾਨ ਵਿਚ ਆਦਿ ਸੱਚ ਮੁੜਕੇ ਪ੍ਰਗਟ ਕਰਨ ਦੇ ਮਨੋਰਥ ਨਾਲ ਦਸਮ ਬਾਣੀ ਪ੍ਰਕਾਸ਼ਵਾਨ ਹੋਈ ਅਤੇ ਸਨਾਤਨੀ ਹਿੰਦੂ ਧਰਮ ਗ੍ਰੰਥਾਂ ਦੀ ਗੁਰਮਤਿ ਦੇ ਦ੍ਰਿਸ਼ਟੀਕੋਣ ਤੋਂ ਪਹਿਲੀ ਵਾਰ ਟਕਸਾਲੀ ਵਿਆਖਿਆ ਦਸਮਗ੍ਰੰਥ ਵਿਚ ਹੋਈ।

ਪਾਠਕਾਂ ਨੂੰ ਇਥੇ ਇਹ ਦੱਸਣਾ ਯੋਗ ਹੋਵੇਗਾ ਕਿ ਮਹਾਤਮਾ ਬੁੱਧ ਨੂੰ ਜਿਹੜੇ ਵੈਦਿਕ ਦੇਵਤੇ ਚੰਗੇ ਨਹੀਂ ਲੱਗੇ ਉਹ ਉਸਨੇ ਮਾਰ ਦਿਤੇ, ਜਿਹੜੇ ਮਰੇ ਨਾਂ, ਉਹਨਾਂ ਦੀਆਂ ਸ਼ਕਤੀਆਂ ਘਟਾ ਦਿੱਤੀਆਂ (Demoted) ਤੇ ਇੰਦਰ ਵਰਗੇ ਜਿਹੜੇ ਦੇਵਤੇ ਬਹੁਤ ਵਧੀਕ ਹਰਮਨ ਪਿਆਰੇ ਸਨ, ਉਨ੍ਹਾ ਦੇ ਸੁਭਾਅ ਬਦਲ ਦਿਤੇ। ਰਿਗਵੇਦ ਵਿਚਲਾ ਇੰਦਰ ਹਿੰਸਕ ਹੈ ਪਰ ਤ੍ਰਿਪਿਟਿਕ ਵਿਚਲਾ ਸਖੀ ਤੇ ਦਿਆਲੂ। ਬੋਧ ਕਥਾ ਵਿਚ ਲਿਖਿਆ ਹੈ - ਇੰਦਰ ਨੂੰ ਬਦਨਾਮ

ਕਰਨ ਲਈ ਬ੍ਰਾਹਮਣਾਂ ਨੇ ਉਸਨੂੰ ਹਿੰਸਕ ਲਿਖਿਆ ਜਦੋਂ ਕਿ ਉਸਨੇ ਕਿਸੇ ਦੇਸ ਤੇ ਹਮਲਾ ਨਹੀਂ ਕੀਤਾ ਸੀ ਤੇ ਕੋਈ ਹੱਤਿਆ ਨਹੀਂ ਕੀਤੀ ਸੀ, ਹਾਂ ਕੋਈ ਉਸ ਦੇ ਦੇਸ ਤੇ ਹਮਲਾ ਕਰਦਾ ਤਾਂ ਬਚਾਉ ਲਈ ਲੜਦਾ ਸੀ। ਇਕ ਵਾਰ ਬਚਾਉ ਹਿਤ ਸੈਨਾ ਦੀ ਅਗਵਾਈ ਕਰਦਿਆਂ ਉਹ ਜਾ ਰਿਹਾ ਸੀ ਤਾਂ ਅਗੇ ਨਰਮੇ ਦੇ ਖੇਤ ਵਿਚੋਂ ਲੰਘਣਾ ਪਿਆ। ਇੰਦਰ ਨੇ ਦੇਖਿਆ ਕਿ ਇਕ ਛਟੀ ਉਪਰ ਚਿੜੀ ਦਾ ਆਹਲਣਾ ਹੈ ਜਿਸ ਵਿਚ ਉਸਦੇ ਬੋਟ ਹਨ। ਇੰਦਰ ਨੇ ਤੁਰੰਤ ਸੈਨਾ ਰੋਕੀ ਅਤੇ ਹੁਕਮ ਦਿਤਾ ਕਿ ਨਰਮੇ ਦੇ ਖੇਤ ਦੁਆਲੇ ਵਲ ਪਾ ਕੇ ਲੰਘੋ ਕਿਉਂਕਿ ਬੋਟ ਬਚਣੇ ਚਾਹੀਦੇ ਹਨ।

ਚਿੜੀ ਦੀ ਇਹ ਸਾਖੀ ਕਿਸੇ ਵੈਦਿਕ ਗ੍ਰੰਥ ਵਿਚ ਦਰਜ ਨਹੀਂ ਹੈ। ਇਹ ਕੇਵਲ ਬੋਧਕਥਾ ਹੈ। ਦੁਨੀਆਂ ਵਿਚ ਅੱਜ ਵੀ ਜੇ ਸਿਖ ਨਾਵਾਂ ਦੇ ਪਿਛੇਤਰ ਦੀ ਗਿਣਤੀ ਕਰੀਏ ਤਾਂ ਇੰਦਰ ਦੀ ਪ੍ਰਤੀਸ਼ਤਤਾ ਇਕ ਨੰਬਰ ਤੇ ਰਹੇਗੀ (ਇੰਦਰ ਸਿੰਘ, ਰਾਜਿੰਦਰ ਸਿੰਘ, ਵਰਿੰਦਰ ਸਿੰਘ ਆਦਿ) ਦਸਮ ਗ੍ਰੰਥ ਵਿਚਲੇ ਦੇਵਤੇ ਅਤੇ ਅਵਤਾਰ ਵੈਦਿਕ ਦੇਵਤਿਆਂ ਅਵਤਾਰਾਂ ਤੋਂ ਭਿੰਨ ਹਨ। ਸਭ ਤੋਂ ਲੰਮਾ ਕ੍ਰਿਸ਼ਨਾਵਤਾਰ ਪੜ੍ਹੋ ਤਾਂ ਹੈਰਾਨ ਹੋਵੋਗੇ ਕਿ ਖੜਗ ਸਿੰਘ ਕ੍ਰਿਸ਼ਨ ਜੀ ਵਿਰੁੱਧ ਜੰਗ ਲੜ ਕੇ ਕ੍ਰਿਸ਼ਨ ਨੂੰ ਹਰਾ ਰਿਹਾ ਹੈ। ਕ੍ਰਿਸ਼ਨ ਜੀ ਮੁਸਲਮਾਨਾਂ ਦੀ ਸਹਾਇਤਾ ਲੈ ਰਹੇ ਹਨ। ਦੁਆਪਰ ਯੁੱਗ ਵਿਚ ਉਦੋਂ ਨਾ ਮੁਸਲਮਾਨ ਸਨ ਨਾ ਸਿੱਖ। ਅਜੇ ਤਾਂ ਇਹ ਧਰਮ ਪੈਦਾ ਨਹੀਂ ਹੋਏ ਸਨ ! ਫ਼ਿਰ ਇਹ ਕੀ ਹੋਇਆ? ਇਹੋ ਤਾਂ ਨਾਟਕ ਹੈ ਜੋ ਬਚਿਤ੍ਰ ਹੈ। ਕੁਝ ਬੰਦਿਆਂ ਨੇ ਇਸਨੂੰ Poetry of Politics ਕਿਹਾ ਹੈ। ਕ੍ਰਿਸ਼ਨ ਭਗਤ ਪਹਾੜੀ ਰਾਜਿਆਂ ਨੇ ਮੁਗਲਾਂ ਨਾਲ ਰਲ ਕੇ ਸਿੰਘਾਂ ਵਿਰੁੱਧ ਜੰਗ ਲੜਨਾ ਹੈ, ਜਿਸ ਵਿਚ ਪੰਥ ਵਿਜੇਤਾ ਹੋਵੇਗਾ, ਇਹੋ ਦਸਮ ਗ੍ਰੰਥ ਦੀ ਸਿਆਸਤ ਹੈ, ਇਹੋ ਸੱਚ ਸਾਬਤ ਹੋਇਆ।

ਨਾਗਸੈਨ ਦੀ ਪੁੱਬ ਕਥਾ ਅਤੇ ਬਚਿਤ੍ਰ ਨਾਟਕ ਦੀ ਪਿੱਠਭੂਮੀ ਦੇ ਮਨੋਰਥ ਗੂੜ੍ਹ ਹਨ।

ਮਿਲਿੰਦ ਅਤੇ ਨਾਗਸੈਨ ਇਕ ਦੂਜੇ ਨੂੰ ਸਤਿਕਾਰ ਨਾਲ ਮਿਲੇ। ਆਹਮੋ ਸਾਹਮਣੇ ਬੈਠ ਕੇ ਇਉਂ ਗੱਲਾਂ ਹੋਈਆਂ—

ਮਿਲਿੰਦ- ਤੁਸੀਂ ਸਿਧਾਰਥ ਨੂੰ ਦੇਖਿਆ ਨਹੀਂ ਨਾਗਸੈਨ। ਫਿਰ ਕਿਵੇਂ ਦਾਅਵਾ ਕਰਦੇ ਹੋ ਕਿ ਉਹ ਵੱਡਾ ਸੀ?

ਨਾਗਸੈਨ- ਸਮੁੰਦਰ ਵੱਡਾ ਹੈ ਨਾ ਮਹਾਰਾਜ ਮਿਲਿੰਦ?

ਮਿਲਿੰਦ- ਹਾਂ ਨਾਗਸੈਨ, ਸਮੁੰਦਰ ਯਕੀਨਨ ਵੱਡਾ ਹੈ।

ਨਾਗਸੈਨ- ਕਿਵੇਂ ਸਾਬਤ ਕਰੋਗੇ ਕਿ ਸਮੁੰਦਰ ਵੱਡਾ ਹੈ?

ਮਿਲਿੰਦ- ਮੈਂ ਦਾਰਸ਼ਨਿਕ ਨਹੀਂ ਹਾਂ ਨਾਗਸੈਨ। ਕਿਰਪਾ ਕਰਕੇ ਤੁਸੀਂ ਹੀ ਦੱਸੋ ਕਿ ਸਮੁੰਦਰ ਵੱਡਾ ਕਿਵੇਂ ਹੈ।

ਨਾਗਸੈਨ- ਗਰਮੀ ਦੀ ਰੁੱਤੇ ਲੂਆਂ ਵਗਦੀਆਂ ਹਨ ਤਾਂ ਸਭ ਨਦੀਆਂ



ਨਾਲੇ ਝੀਲਾਂ ਤਲਾਬ ਸੁੱਕ ਜਾਂਦੇ ਹਨ। ਗਰਮੀਆਂ ਵਿਚ ਕਦੀ ਸਮੁੰਦਰ ਵੀ ਸੁੱਕਿਆ ਹੈ?

ਮਿਲਿੰਦ- ਨਹੀਂ ਨਾਗਸੈਨ, ਅਜਿਹਾ ਨਹੀਂ ਹੁੰਦਾ।

ਨਾਗਸੈਨ- ਬਰਸਾਤ ਦੀ ਰੁੱਤੇ ਸਭ ਨਦੀਆਂ ਨਾਲੇ ਝੀਲਾਂ ਤਲਾਬ ਨੱਕੋ ਨੱਕ ਭਰ ਕੇ ਉਛੱਲ ਜਾਂਦੇ ਹਨ। ਸਮੁੰਦਰ ਉਤੇ ਵੀ ਬਾਰਸ਼ ਹੁੰਦੀ ਹੈ। ਸੈਂਕੜੇ ਨਦੀਆਂ ਵੀ ਉਸ ਵਿਚ ਡਿਗਦੀਆਂ ਹਨ। ਪਰ ਕਦੀ ਸਮੁੰਦਰ ਕਿਨਾਰਿਆਂ ਤੋਂ ਬਾਹਰ ਨਹੀਂ ਉਛਲਦਾ। ਇਸ ਲਈ ਸਾਬਤ ਹੋਇਆ ਕਿ ਸਮੁੰਦਰ ਵੱਡਾ ਹੈ। ਨਿੰਦਕ ਬ੍ਰਾਹਮਣਾਂ ਨੇ ਸਿਧਾਰਥ ਦੇ ਖਿਲਾਫ ਹਜ਼ਾਰਾਂ ਗ੍ਰੰਥ ਲਿਖੇ। ਪਰ ਜਿੱਡਾ ਉਹ ਸੀ, ਇਹ ਗ੍ਰੰਥ ਉਸ ਦਾ ਕੱਦ ਘਟਾ ਨਹੀਂ ਸਕੇ। ਬੋਧੀ ਵਿਦਵਾਨਾਂ ਨੇ ਉਸ ਦੀ ਉਸਤਤਿ ਵਿਚ ਲੱਖਾਂ ਗ੍ਰੰਥ ਰਚੇ ਪਰ ਜਿੱਡਾ ਉਸ ਦਾ ਕੱਦ ਸੀ, ਇਹ ਗ੍ਰੰਥ ਉਸ ਨੂੰ ਹੋਰ ਨਹੀਂ ਵਧਾ ਪਾਏ। ਇਸ ਕਰਕੇ ਮੈਂ ਆਖਦਾ ਹਾਂ ਮਹਾਰਾਜ ਕਿ ਸਿਧਾਰਥ ਵੱਡਾ ਸੀ।

−0−

ਮਿਲਿੰਦ- ਪਰ ਨਾਗਸੈਨ, ਹੁਣ ਤਾਂ ਉਹ ਨਹੀਂ ਰਿਹਾ। ਫਿਰ ਉਸ ਨੂੰ ਯਾਦ ਕਰਨ ਦਾ ਕੀ ਲਾਭ?

ਨਾਗਸੈਨ- ਜਿਸ ਲੱਕੜ ਦੀ ਅੱਗ ਸੇਕਦੇ ਰਹੇ, ਤੁਹਾਨੂੰ ਲੱਗਿਆ ਉਹ ਅੱਗ ਬੁਝ ਗਈ ਹੈ। ਪਰ ਅੱਗ ਲੱਕੜ ਵਿਚ ਅਜੇ ਵੀ ਹੈ। ਅੱਗ ਤਾਂ ਹਰੇਕ ਰੁੱਖ ਵਿਚ ਮੌਜੂਦ ਹੈ, ਬਸ ਛੁਪੀ ਹੋਈ ਹੈ ਤੇ ਕਿਸੇ ਵਕਤ ਵੀ ਮਘ ਸਕਦੀ ਹੈ, ਕਿਸੇ ਰੁੱਖ ਵਿਚ ਵੀ। ਅੱਗ ਦਾ ਬੁਝਣਾ ਅੱਗ ਦੀ ਸਮਾਪਤੀ ਨਹੀਂ ਮਹਾਰਾਜ। ਤਥਾਗਤ ਵਿਸ਼ਵ ਦੇ ਹਿਰਦੇ ਵਿਚ ਛੁਪਿਆ ਹੋਇਆ ਹੈ।

ਮਿਲਿੰਦ- ਜਿਸ ਬੱਚੇ ਨੇ ਜਨਮ ਲਿਆ, ਉਹ ਵੱਡਾ ਹੋਇਆ। ਨਾਗਸੈਨ, ਜਿਹੜਾ ਵੱਡਾ ਹੋ ਗਿਆ ਹੈ, ਇਹ ਉਹੀ ਬੱਚਾ ਹੈ ਕਿ ਕੋਈ ਹੋਰ ਹੈ?

ਨਾਗਸੈਨ- ਉਹੀ ਵੀ ਹੈ ਮਹਾਰਾਜ ਅਤੇ ਉਹ ਨਹੀਂ ਵੀ ਹੈ।

ਮਿਲਿੰਦ- ਕਿਵੇਂ ਨਾਗਸੈਨ? ਉਹੀ ਵੀ ਅਤੇ ਉਹ ਨਹੀਂ ਵੀ, ਦੋਵੇਂ ਕਿਵੇਂ?

ਨਾਗਸੈਨ- ਬਚਪਨ ਵਿਚ ਤੁਸੀਂ ਮਾਪਿਆਂ ਦੀ ਗੋਦ ਵਿਚ ਖੇਡੇ। ਫਿਰ ਸਕੂਲ ਵਿਚ ਵਿਦਿਆ ਪ੍ਰਾਪਤ ਕੀਤੀ। ਫਿਰ ਤੁਸੀਂ ਹਕੂਮਤ ਸੰਭਾਲੀ। ਜੇ ਤੁਸੀਂ ਬਿਲਕੁਲ ਕੋਈ ਹੋਰ ਹੋ ਤਾਂ ਫਿਰ ਉਹ ਕੌਣ ਸੀ ਜਿਹੜਾ ਪੰਘੂੜੇ ਵਿਚ ਖੇਡਿਆ ਸੀ? ਉਹ ਕੌਣ ਸੀ ਜਿਸ ਨੇ ਸਕੂਲ ਵਿਚ ਵਿਦਿਆ ਪ੍ਰਾਪਤ ਕੀਤੀ ਸੀ? ਜੇ ਉਹ ਕੋਈ ਹੋਰ ਸੀ ਤਾਂ ਉਹੀ ਵਿਦਿਆ ਫਿਰ ਤੁਹਾਡੇ ਕੰਮ ਕਿਵੇਂ ਆ ਰਹੀ ਹੈ? ਪੰਘੂੜੇ ਵਿਚ ਪਏ ਬੱਚੇ ਦੀ ਮਾਂ ਉਹੀ ਹੈ ਜੋ ਅੱਜ ਇਸ ਬਾਦਸ਼ਾਹ ਦੀ ਮਾਂ ਹੈ। ਇਸ ਲਈ ਮਿਲਿੰਦ, ਬੱਚਾ ਉਹੀ ਵੀ ਹੈ ਤੇ ਹੋਰ ਵੀ।

ਜਿਸ ਨੇ ਚੋਰੀ ਕੀਤੀ, ਉਹੀ ਸੀ ਜਿਸ ਦੇ ਹੱਥ ਕੱਟੇ ਗਏ। ਰਾਤ ਭਰ ਇਕ ਦੀਵਾ ਬਲਿਆ। ਪਹਿਲੇ ਪਹਿਰ ਲਾਟ ਹੋਰ ਸੀ, ਅੱਧੀ ਰਾਤ ਹੋਰ ਤੇ ਸਵੇਰਾ ਹੋਰ। ਦੀਵਾ ਉਹੀ ਹੈ ਮਹਾਰਾਜ ਜਿਹੜਾ ਰਾਤ ਭਰ ਬਲਦਾ ਰਿਹਾ। ਜੀਵਨ, ਰੂਪ ਬਦਲਦਾ ਹੈ ਪਰ ਉਹੀ ਹੈ।

-0-

ਮਿਲਿੰਦ- ਕੀ ਵਿਚਾਰ ਵਟਾਂਦਰੇ ਨਾਲ ਗਿਆਨ ਪ੍ਰਾਪਤ ਹੋ ਜਾਂਦਾ ਹੈ ਨਾਗਸੈਨ?

ਨਾਗਸੈਨ- ਇਸ ਦੀ ਸੰਭਾਵਨਾ ਹੈ ਮਹਾਰਾਜ। ਹੋ ਸਕਦਾ ਹੈ।

ਮਿਲਿੰਦ- ਮੈਂ ਤੁਹਾਡੇ ਨਾਲ ਵਿਚਾਰ ਵਟਾਂਦਰਾ ਕਰ ਰਿਹਾ ਹਾਂ। ਪਰ ਥੋੜ੍ਹੀ ਦੇਰ ਬਾਅਦ ਸਾਡਾ ਸੰਵਾਦ ਖ਼ਤਮ ਹੋ ਜਾਵੇਗਾ। ਕੀ ਫਿਰ ਗਿਆਨ ਵੀ ਨਾਲ ਹੀ ਖਤਮ ਨਹੀਂ ਹੋ ਜਾਵੇਗਾ ਪੂਜਨੀਕ ਨਾਗਸੈਨ?

ਨਾਗਸੈਨ- ਅਜਿਹਾ ਨਹੀਂ ਹੁੰਦਾ ਮਹਾਰਾਜ। ਮੈਂ ਰਾਤ ਨੂੰ ਉਠਿੱਆ। ਦੀਵਾ ਬਾਲਿਆ ਅਤੇ ਇਕ ਜਰੂਰੀ ਸੁਨੇਹਾ ਖ਼ਤ ਵਿਚ ਲਿਖ ਕੇ ਭਿੱਖੂ ਨੂੰ ਦਿਤਾ ਤੇ ਖ਼ਾਸ ਥਾਂ ਉਤੇ ਪੁਚਾਣ ਲਈ ਕਹਿ ਕੇ ਦੀਵਾ ਬੁਝਾ ਕੇ ਮੈਂ ਫਿਰ ਸੌਂ ਗਿਆ। ਪੱਤਰ ਲਿਖਿਆ ਜਾ ਚੁੱਕਾ ਸੀ ਮਹਾਰਾਜ, ਦੀਵਾ ਬੁਝਾਉਣ ਨਾਲ ਉਸ ਦੀ ਲਿਖਤ ਮਿਟੇਗੀ ਨਹੀਂ।

-0-

ਮਿਲਿੰਦ- ਸੁਹਣੀਆਂ ਲੱਗਣ ਵਾਲੀਆਂ ਵਸਤਾਂ ਚੰਗੀਆਂ ਹਨ ਕਿ ਬੁਰੀਆਂ ਨਾਗਸੈਨ?

ਨਾਗਸੈਨ- ਚੰਗੀਆਂ ਵੀ ਹਨ, ਬੁਰੀਆਂ ਵੀ ਹਨ, ਚੰਗਿਆਈ ਬੁਰਾਈ ਤੋਂ ਪਰੇ ਵੀ ਹਨ।

ਮਿਲਿੰਦ- ਉਹ ਕਿਵੇਂ ਨਾਗਸੈਨ?

ਨਾਗਸੈਨ- ਗਰਮੀ ਵਿਚ ਦਿਲ ਕਰਦਾ ਹੈ ਠੰਢੀ ਹਵਾ ਵਗੇ। ਸਰਦੀਆਂ ਵਿਚ ਨਿੱਘ ਚੰਗੀ ਲਗਦੀ ਹੈ। ਦੋਵੇਂ ਚੰਗੀਆਂ ਵੀ ਲਗਦੀਆਂ ਹਨ ਤੇ ਬੁਰੀਆਂ ਵੀ।

ਮਿਲਿੰਦ- ਠੀਕ ਹੈ ਨਾਗਸੈਨ। ਪਰ ਜੇ ਸਰਦੀ ਅਤੇ ਗਰਮੀ ਇਕੱਠੀ ਹੋ ਜਾਵੇ ਕੀ ਫਿਰ ਚੰਗੀਆਂ ਲੱਗਣਗੀਆਂ?

ਨਾਗਸੈਨ- ਅਜਿਹੀ ਗੱਲ ਵੀ ਨਹੀਂ ਮਹਾਰਾਜ। ਇੱਕ ਬੰਦੇ ਨੂੰ ਕਹੋ ਦੋਵੇਂ ਹੱਥ ਅੱਗੇ ਫੈਲਾਏ। ਇੱਕ ਹੱਥ ਉਪਰ ਗਰਮ ਲੋਹੇ ਦਾ ਟੁੱਕੜਾ ਰੱਖ ਦਿਉ ਤੇ ਦੂਜੇ ਉਪਰ ਬਰਫ ਦਾ ਗੋਲਾ। ਇਕੋ ਵਕਤ ਗਰਮ ਅਤੇ ਸਰਦ ਵਸਤੂ ਨਾਲ ਦੋਹਾਂ ਹੱਥਾਂ ਨੂੰ ਦੁੱਖ ਪੁਜੇਗਾ। ਦਰਦ ਦੀ ਕਿਸਮ ਭਿੰਨ-ਭਿੰਨ ਹੈ, ਪਰ ਦੁੱਖ ਤਾਂ ਦੁੱਖ ਹੀ ਹੈ ਮਹਾਰਾਜ। ਦੁੱਖ ਕਰਵਟਾਂ ਬਦਲਦਾ ਹੈ ਲਗਾਤਾਰ।

-0-



ਮਿਲਿੰਦ- ਤੁਹਾਡੇ ਗ੍ਰੰਥਾਂ ਵਿਚ ਲਿਖਿਆ ਹੈ ਕਿ ਬੁਰੇ ਕੰਮ ਕਰਨ ਵਾਲੇ ਲੋਕਾਂ ਨੂੰ ਸੈਂਕੜੇ ਸਾਲ ਦੋਜ਼ਖ਼ ਦੀ ਅੱਗ ਵਿਚ ਸੜਨਾ ਪਵੇਗਾ। ਇਹ ਵੀ ਲਿਖਿਆ ਹੈ ਕਿ ਦੋਜ਼ਖ ਦੀ ਅੱਗ ਧਰਤੀ ਦੀ ਅੱਗ ਤੋਂ ਕਿਤੇ ਵਧੀਕ ਤੇਜ਼ ਹੈ। ਇਹ ਕਿਵੇਂ ਹੋ ਸਕਦਾ ਹੈ ਨਾਗਸੈਨ? ਇਸ ਅੱਗ ਵਿਚ ਲਾਸ਼ ਕੁੱਝ ਘੰਟਿਆਂ ਵਿਚ ਭਸਮ ਹੋ ਜਾਂਦੀ ਹੈ। ਫਿਰ ਦੋਜ਼ਖਾਂ ਦੀ ਅੱਗ, ਜਿਹੜੀ ਕਿ ਵੱਧ ਤੇਜ਼ ਹੈ ਵਿਚ ਸੈਕੜੇ ਸਾਲ ਕਿਵੇਂ?

ਨਾਗਸੈਨ- ਦੇਵਲੋਕ ਦੇ ਤਾਂ ਵਚਿਤਰ ਵਰਤਾਰੇ ਹਨ ਹੀ, ਧਰਤੀ ਉਪਰ ਵੀ ਇਹੋ ਜਿਹੇ ਕੌਤਕ ਦੇਖਣ ਨੂੰ ਮਿਲ ਜਾਂਦੇ ਹਨ। ਸ਼ੇਰਨੀ ਆਪਣਾ ਸ਼ਿਕਾਰ ਮਾਰਦੀ ਹੈ। ਮਾਸ ਅਤੇ ਹੱਡੀਆਂ ਚਬਾ ਜਾਂਦੀ ਹੈ। ਇਹ ਮਾਸ ਅਤੇ ਹੱਡੀਆਂ ਕੁਝ ਘੰਟਿਆਂ ਵਿਚ ਗਲ ਜਾਂਦੀਆਂ ਹਨ, ਹਜ਼ਮ ਹੋ ਜਾਂਦੀਆਂ ਹਨ। ਜਿਸ ਪੇਟ ਵਿਚ ਜਾ ਕੇ ਹੱਡੀਆਂ ਵੀ ਗਲ ਗਈਆਂ ਇਸੇ ਪੇਟ ਦੀ ਅਗਨੀ ਵਿਚ ਸ਼ੇਰਨੀ ਦਾ ਬੱਚਾ ਗਲਦਾ ਨਹੀਂ ਸਗੋਂ ਪਲ ਰਿਹਾ ਹੈ। ਇਥੇ ਵੀ ਇਹੋ ਜਿਹੇ ਦਿਲਚਸਪ ਕੌਤਕ ਹਨ ਮਹਾਰਾਜ।

-0-

ਮਿਲਿੰਦ- ਸਮੇਂ ਦੀ ਜੜ੍ਹ ਕਿਥੇ ਹੈ ਨਾਗਸੈਨ? ਭੂਤ, ਵਰਤਮਾਨ ਤੇ ਭਵਿਖ ਕਿਥੋਂ ਆਏ?

ਨਾਗਸੈਨ- ਕਾਲ ਦੀ ਜੜ੍ਹ ਅਗਿਆਨਤਾ ਵਿਚ ਹੈ ਮਹਾਰਾਜ। ਅਗਿਆਨਤਾ ਕਾਰਨ ਵਾਸਨਾਵਾਂ ਪੈਦਾ ਹੋਈਆਂ। ਵਾਸਨਾਵਾਂ ਕਾਰਨ ਕਰਮ ਕੀਤੇ। ਕਰਮਾਂ ਕਰਕੇ ਨਾਮ ਤੇ ਰੂਪ ਮਿਲਿਆ, ਗਿਆਨ ਇੰਦਰੀਆਂ ਮਿਲੀਆਂ। ਭੁੱਖ ਪਿਆਸ ਮਿਲੀ। ਜਨਮ ਮੌਤ ਮਿਲੇ। ਇਹ ਸਭ ਦੁੱਖ ਹੈ। ਇਕ ਦੁੱਖ ਵਿਚੋਂ ਨਿਕਲਿਆ ਦੂਜਾ ਦੁੱਖ। ਬਸ ਕਾਲ ਅਤੇ ਦੁੱਖ ਇਕ ਦੂਜੇ ਵਿਚ ਹਨ ਤੇ ਦੋਹਾਂ ਦੀ ਜੜ੍ਹ ਅਗਿਆਨਤਾ ਵਿਚ ਹੈ।

-0-

ਮਿਲਿੰਦ- ਕਾਲ ਤੋਂ ਮੁਕਤ ਕਿਵੇਂ ਹੋਈਏ ਨਾਗਸੈਨ?

ਨਾਗਸੈਨ- ਦੇਖੋ ਮਹਾਰਾਜ ਮੈਂ ਧਰਤੀ ਉਪਰ ਇਹ ਗੋਲ ਚੱਕਰ ਵਾਹ ਦਿੱਤਾ ਹੈ। ਦੱਸੋ ਇਹ ਚੱਕਰ ਕਿਥੋਂ ਸ਼ੁਰੂ ਹੋਇਆ ਹੈ ਤੇ ਕਿਥੇ ਖਤਮ ਹੁੰਦਾ ਹੈ। ਇਸ ਦਾ ਕੋਈ ਸਿਰਾ ਨਹੀਂ। ਜਦ ਤੱਕ ਇਹ ਚੱਕਰ ਹੈ, ਮੁਕਤੀ ਨਹੀਂ। ਕਾਲ ਦਾ ਇਹ ਚੱਕਰ ਤੋੜਨਾ ਪਵੇਗਾ। ਜਦੋ ਜਨਮ ਅਤੇ ਮੌਤ ਦਾ ਚੱਕਰ ਟੁੱਟੇਗਾ ਤਾਂ ਮਨੁੱਖ ਅਕਾਲੀ ਹੋ ਜਾਵੇਗਾ।

-0-

ਮਿਲਿੰਦ- ਦ੍ਰਿੱਸ਼ ਪਹਿਲਾਂ ਹੈ ਕਿ ਵਿਚਾਰ ਨਾਗਸੈਨ? ਤੇ ਕਿਉਂ?

ਨਾਗਸੈਨ- ਪਹਿਲਾਂ ਦ੍ਰਿੱਸ਼ ਹੈ। ਵਿਚਾਰ ਬਾਅਦ ਵਿਚ ਪੈਦਾ ਹੁੰਦਾ ਹੈ।

ਕਿਉਂ ਦਾ ਉਤੱਰ ਇਹ ਹੈ ਕਿ ਦ੍ਰਿੱਸ਼ ਉਚਾ ਹੈ। ਵਿਚਾਰ ਉਸ ਤੋਂ ਹੇਠਾਂ ਹੈ। ਇਹ ਵਿਧਾਨ ਹੈ ਕਿ ਪਾਣੀ ਨੇ ਉਪਰੋਂ ਹੇਠਾਂ ਆਉਣਾ ਹੈ। ਪਰਸੋਂ ਮੀਂਹ ਪਿਆ। ਪਾਣੀ ਨੀਵਾਣਾਂ ਵੱਲ ਚਲਾ ਗਿਆ। ਕੱਲ੍ਹ ਫਿਰ ਮੀਹ ਪਿਆ। ਉਸੇ ਰਸਤੇ ਪਾਣੀ ਫਿਰ ਚਲਾ ਗਿਆ। ਪਰਸੋਂ ਵਾਲੇ ਪਾਣੀ ਨੇ ਕੱਲ੍ਹ ਵਾਲੇ ਪਾਣੀ ਨੂੰ ਰਸਤਾ ਨਹੀਂ ਦੱਸਿਆ ਸੀ। ਕੱਲ੍ਹ ਵਾਲੇ ਪਾਣੀ ਨੇ ਵੀ ਪਰਸੋਂ ਵਾਲੇ ਪਾਣੀ ਨੂੰ ਇਹ ਨਹੀਂ ਕਿਹਾ ਕਿ ਭਰਾ ਮੈਂ ਤੇਰੇ ਪਾਏ ਪੂਰਨਿਆਂ ਤੇ ਚੱਲਾਂਗਾ। ਦੋਹਾਂ ਦੀ ਕੋਈ ਗੱਲ ਆਪਸ ਵਿਚ ਨਹੀਂ ਹੋਈ ਪਰ ਇਕੋ ਰਸਤੇ ਗਏ। ਨਿਯਮ ਇਹੀ ਹੈ। ਵਿਧਾ ਇਹੀ ਹੈ।

-0-

ਮਿਲਿੰਦ- ਜਾਣਕਾਰੀ ਅਤੇ ਗਿਆਨ ਵਿਚ ਕੀ ਫਰਕ ਹੈ ਨਾਗਸੈਨ ਮਿੱਤਰ?

ਨਾਗਸੈਨ- ਬਾਜਰੇ ਦੀ ਵਾਢੀ ਕਰਦੇ ਕਿਸਾਨ ਦੇਖੋ। ਖੱਬੇ ਹੱਥ ਨਾਲ ਉਹ ਕੁੱਝ ਬੂਟਿਆਂ ਦਾ ਦੱਥਾ ਫੜਦੇ ਹਨ ਤੇ ਸੱਜੇ ਹੱਥ ਨਾਲ ਦਾਤੀ ਚਲਾ ਕੇ ਕੱਟਦੇ ਹਨ। ਇਉਂ ਦੱਥਾ ਫੜਨਾ ਤੇ ਕੱਟਣਾ ਉਨ੍ਹਾਂ ਦੀ ਜਾਣਕਾਰੀ ਹੈ ਤੇ ਅਨਾਜ ਇਕੱਠਾ ਕਰਨਾ ਗਿਆਨ।

-0-

ਮਿਲਿੰਦ- ਗਿਆਨ ਅਤੇ ਅਗਿਆਨਤਾ ਵੱਖ ਵੱਖ ਹਨ ਕਿ ਇਕੱਠੇ?

ਨਾਗਸੈਨ- ਵੱਖ-ਵੱਖ ਵੀ ਹਨ ਇਕੱਠੇ ਵੀ ਹਨ। ਠਠੇਰਿਆਂ ਨੂੰ ਤਾਂਬੇ ਦੇ ਬਰਤਨ ਬਣਾਉਂਦੇ ਦੇਖੋ। ਤਾਂਬੇ ਦੀ ਚਾਦਰ ਕੁੱਟ-ਕੁੱਟ ਉਹ ਗੋਲ ਕਰਦੇ ਜਾਂਦੇ ਹਨ ਤਾਂ ਸਹਿਜੇ-ਸਹਿਜੇ ਗਾਗਰ ਬਣ ਜਾਂਦੀ ਹੈ। ਗਾਗਰ ਬਣਾਉਣ ਵੇਲੇ ਜਿਹੜੀ ਠਕ-ਠਕ ਦੀ ਆਵਾਜ਼ ਹੋਈ ਉਸ ਬਗੈਰ ਸਰ ਸਕਦਾ ਸੀ ਪਰ ਆਵਾਜ਼ ਪੈਦਾ ਹੋਵੇਗੀ ਹੀ ਹੋਵੇਗੀ। ਅਸੀਂ ਸ਼ੋਰ ਥੋੜਾ ਲੈਣਾ ਸੀ, ਸਾਨੂੰ ਤਾਂ ਗਾਗਰ ਚਾਹੀਦੀ ਸੀ। ਪਰ ਸ਼ੋਰ ਵੀ ਪੈਦਾ ਹੋਵੇਗਾ। ਇਸ ਬੇਕਾਰ ਸ਼ੋਰ ਨੂੰ ਅਗਿਆਨਤਾ ਸਮਝੋ ਤੇ ਗਾਗਰ ਨੂੰ ਗਿਆਨ। ਦੋਵੇਂ ਇਕੱਠੇ ਵੀ ਹਨ ਵੱਖ ਵੀ।

ਮਿਲਿੰਦ- ਕਿਤਾਬਾਂ ਵਿਚ ਅਤੇ ਗਿਆਨ ਵਿਚ ਕੀ ਫਰਕ ਹੈ ਨਾਗਸੈਨ?

ਨਾਗਸੈਨ- ਲੂਣ ਦਾ ਸੁਆਦ ਜੀਭ ਚਖਦੀ ਹੈ। ਪਰ ਲੂਣ ਨੂੰ ਅੱਖ ਵੀ ਦੇਖ ਸਕਦੀ ਹੈ। ਅੱਖ, ਦੇਖ ਸਕਦੀ ਹੈ ਚੱਖ ਨਹੀਂ ਸਕਦੀ। ਲੂਣ ਵਿਚ ਭਾਰ ਹੈ, ਬਲਦ ਲੂਣ ਦਾ ਭਰਿਆ ਗੱਡਾ ਖਿਚਦੇ ਹਨ। ਲੂਣ ਨੂੰ ਅਸੀਂ ਤੋਲਦੇ ਹਾਂ, ਦੋ ਮਣ, ਪੰਜ ਮਣ। ਇਹ ਦੋ ਮਣ ਜਾਂ ਪੰਜ ਮਣ ਇਹ ਲੂਣ ਨਹੀਂ, ਇਹ ਤਾਂ ਲੂਣ ਦਾ ਭਾਰ ਹੈ। ਲੂਣ ਤਾਂ ਨਮਕੀਨ ਚੀਜ਼ ਹੈ ਜਿਸ ਦਾ ਸੁਆਦ ਕੇਵਲ ਜੀਭ ਪਰਖੇਗੀ। ਕਿਤਾਬਾਂ ਵਿਚ ਤੇ ਗਿਆਨ ਵਿਚ ਉਹੀ ਫਰਕ ਹੈ ਜਿੰਨਾ ਭਾਰ ਵਿਚ ਤੇ ਸੁਆਦ ਵਿਚ ਹੈ।

-0-



ਮਿਲਿੰਦ- ਕੀ ਤੁਸੀਂ ਭਿੱਖੂ ਸਰੀਰ ਨੂੰ ਪਿਆਰ ਕਰਦੇ ਹੋ ਨਾਗਸੈਨ?

ਨਾਗਸੈਨ- ਨਹੀਂ ਮਹਾਰਾਜ ਅਜਿਹੀ ਕੋਈ ਗੱਲ ਨਹੀਂ।

ਮਿਲਿੰਦ- ਫਿਰ ਤੁਸੀਂ ਇਸ਼ਨਾਨ ਕਿਉਂ ਕਰਦੇ ਹੋ? ਖਾਂਦੇ-ਪੀਂਦੇ ਕਿਉਂ ਹੋ?

ਨਾਗਸੈਨ- ਕੀ ਤੁਹਾਡੇ ਸਰੀਰ ਉਤੇ ਤੀਰ ਜਾਂ ਤਲਵਾਰ ਦਾ ਕਦੀ ਜ਼ਖਮ ਹੋਇਆ ਹੈ?

ਮਿਲਿੰਦ- ਹਾਂ ਇੱਕ ਵਾਰ ਨਹੀਂ ਅਨੇਕ ਵਾਰ।

ਨਾਗਸੈਨ- ਤਦ ਤੁਸੀਂ ਜ਼ਖਮ ਨੂੰ ਸਾਫ ਕਰਦੇ ਹੋ। ਫਿਰ ਮੱਲ੍ਹਮ ਲਾਉਂਦੇ ਹੋ। ਫਿਰ ਪੱਟੀ ਬੰਨ੍ਹਦੇ ਹੋ। ਫਿਰ ਖਿਆਲ ਰੱਖਦੇ ਹੋ ਕਿ ਇਸ ਦੇ ਹੋਰ ਸੱਟ ਨਾ ਲੱਗੇ। ਕੀ ਤੁਸੀਂ ਜ਼ਖਮਾਂ ਨੂੰ ਪਿਆਰ ਕਰਦੇ ਹੋ ਮਹਾਰਾਜ, ਜੋ ਇੰਨਾ ਖਿਆਲ ਰੱਖਦੇ ਹੋ?

ਮਿਲਿੰਦ- ਨਹੀਂ ਨਾਗਸੈਨ ਵੱਡੇ ਭਰਾ। ਮੈਂ ਜ਼ਖਮਾਂ ਤੋਂ ਮੁਕਤ ਹੋਣ ਲਈ ਅਜਿਹਾ ਕਰਦਾ ਹਾਂ।

ਨਾਗਸੈਨ- ਅਸੀਂ ਵੀ ਸਰੀਰ ਨੂੰ ਪਿਆਰ ਨਹੀਂ ਕਰਦੇ। ਮੁਕਤ ਹੋਣ ਤੱਕ ਇਸ ਦੀ ਸੰਭਾਲ ਕਰਦੇ ਹਾਂ। ਅਨੰਤ ਸਦੈਵੀ ਅਮਰਾਪਦ ਉਪਰ ਸਾਡੇ ਸਰੀਰ ਨਿਕੇ ਨਿਕੇ ਜ਼ਖਮ ਹਨ।

-0-

ਮਿਲਿੰਦ- ਸਤਿਕਾਰਯੋਗ ਨਾਗਸੈਨ, ਇਕ ਵਾਰ ਸਿਧਾਰਥ ਨੇ ਕਿਹਾ ਸੀ, "ਦਿਲ ਦੀ ਗੱਲ ਕਰੋਗੇ ਤਾਂ ਰੁੱਖ ਵੀ ਹੁੰਗਾਰਾ ਭਰਨਗੇ। ਰੁੱਖ ਵੀ ਜਵਾਬ ਦੇਣਗੇ।"

ਇਹ ਕਥਨ ਠੀਕ ਨਹੀਂ ਲਗਦਾ ਨਾਗਸੈਨ। ਰੁੱਖਾਂ ਨੇ ਕਿਹੜੀ ਗੱਲ ਕਰਨੀ ਹੈ? ਫਿਰ ਤਥਾਗਤ ਨੇ ਇਹ ਕਥਨ ਕਿਉਂ ਕੀਤਾ?

ਨਾਗਸੈਨ- ਤਥਾਗਤ ਭਾਸ਼ਾ ਦਾ ਕਾਮਲ ਉਸਤਾਦ ਸੀ ਮਹਾਰਾਜ। ਭਾਸ਼ਾ ਦੇ ਅਰਥ ਜਿਵੇਂ ਤੁਸੀਂ ਸਮਝ ਰਹੇ ਹੋ, ਹਮੇਸ਼ ਉਸ ਪ੍ਰਕਾਰ ਨਹੀਂ ਹੁੰਦੇ। ਅਸੀਂ ਅਕਸਰ ਆਖ ਦਿੰਦੇ ਹਾਂ, "ਗੁੜ ਦਾ ਗੱਡਾ ਜਾ ਰਿਹਾ ਹੈ।" ਗੱਡਾ ਗੁੜ ਦਾ ਬਣਿਆ ਹੋਇਆ ਨਹੀਂ ਹੁੰਦਾ। ਲੱਕੜ ਦਾ ਹੈ। ਗੁੜ ਉਸ ਵਿਚ ਭਰਿਆ ਹੋਇਆ ਹੈ। ਇਵੇਂ ਹੀ ਆਖਦੇ ਹਾਂ, "ਉਹ ਆਟਾ ਪੀਹ ਰਹੀ ਹੈ। ਉਹ ਦੁੱਧ ਰਿੜਕ ਰਹੀ ਹੈ।" ਆਟਾ ਨਹੀਂ ਪੀਸ ਰਹੀ, ਔਰਤ ਦਾਣੇ ਪੀਸਦੀ ਹੈ ਤੇ ਦੁੱਧ ਕੋਈ ਨਹੀਂ ਰਿੜਕਦਾ ਹੁੰਦਾ, ਦਹੀਂ ਰਿੜਕੀਂਦੀ ਹੈ। ਇਹ ਕਈ ਪ੍ਰਕਾਰ ਦੇ ਭਾਸ਼ਾਈ ਅਲੰਕਾਰ ਹਨ ਮਹਾਰਾਜ, ਇਨ੍ਹਾਂ ਨੂੰ ਸਾਦੇ ਅਰਥਾਂ ਵਿਚ ਨਹੀਂ ਸਮਝਿਆ ਜਾ ਸਕਦਾ। ਭਾਸ਼ਾ ਦੇ ਅਰਥ ਅਨੇਕ ਦ੍ਰਿਸ਼ਟੀਕੋਣਾਂ ਤੋਂ ਹੁੰਦੇ ਹਨ। ਤਥਾਗਤ ਨਵੀਨ ਅਲੰਕਾਰਾਂ ਦਾ ਸਿਰਜਣਹਾਰ ਸੀ ਮਹਾਰਾਜ।

ਇਕ ਸਵੇਰ ਸੰਵਾਦ ਰਚਾਉਣ ਵਾਸਤੇ ਦੋਵੇਂ ਆਪਸ ਵਿਚ ਮਿਲੇ ਤਾਂ ਇਉਂ ਗੱਲ ਹੋਈ:

ਮਿਲਿੰਦ- ਕਈ ਵਾਰ ਦੇਰ ਤੱਕ ਨੀਂਦ ਨਹੀਂ ਆਉਂਦੀ ਨਾਗਸੈਨ। ਦੇਰ ਤੱਕ ਸੋਚਦਾ ਰਹਿੰਦਾ ਹਾਂ ਕਿ ਮਹਾਨ ਸਾਧੂ ਨਾਗਸੈਨ ਵੱਡਾ ਵਿਦਵਾਨ ਹੈ। ਕਿਤੇ ਮੈਂ ਅਗਿਆਨਤਾ ਵਸ ਕੋਈ ਅਜਿਹਾ ਪ੍ਰਸ਼ਨ ਤਾਂ ਨਹੀਂ ਪੁੱਛ ਬੈਠਾ ਜਿਹੜਾ ਉਸ ਦੀ ਸ਼ਾਨ ਦੇ ਅਨੁਕੂਲ ਨਾ ਹੋਵੇ? ਕਿਤੇ ਕੋਈ ਅਵੱਗਿਆ, ਕੋਈ ਬੇਅਦਬੀ ਤਾਂ ਨਹੀਂ ਹੋਈ?

ਨਾਗਸੈਨ- ਦੇਰ ਤੱਕ ਮੇਰੇ ਨਾਲ ਵੀ ਅਜਿਹਾ ਵਾਪਰਦਾ ਹੈ ਮਹਾਰਾਜ। ਮੈਂ ਅਕਸਰ ਇਸ ਗੱਲੋਂ ਚਿੰਤਿਤ ਹੋ ਜਾਂਦਾ ਹਾਂ ਕਿ ਤੁਹਾਡੇ ਪ੍ਰਸ਼ਨਾਂ ਦੇ ਉੱਤਰ ਦਿੰਦਿਆਂ ਕਿਤੇ ਮੈਂ ਕੋਈ ਅਜਿਹੀ ਗੱਲ ਤਾਂ ਨਹੀਂ ਕਰ ਦਿੱਤੀ ਜਿਸ ਨਾਲ ਸਾਕਯਮੁਨੀ ਦੀ ਬੇਅਦਬੀ ਹੋਈ ਹੋਵੇ? ਮੇਰੇ ਦਿੱਤੇ ਉੱਤਰ ਸਿਧਾਰਥ ਦੀ ਸ਼ਖਸ਼ੀਅਤ ਅਤੇ ਧਰਮ ਦੇ ਅਨੁਸਾਰ ਵੀ ਸਨ ਕਿ ਨਹੀਂ। ਉਸ ਦਾ ਰੁਤਬਾ ਬਹੁਤ ਵੱਡਾ ਹੈ ਨਾ ਮਹਾਰਾਜ ਮਿਲਿੰਦ। ਬੜਾ ਧਿਆਨ ਰੱਖਣਾ ਪਵੇਗਾ। ਪਰ ਉਹ ਤੁਹਾਡਾ ਅਸਾਡਾ ਸਭ ਦਾ ਹਿਤੈਸ਼ੀ, ਸਭ ਦਾ ਕਲਿਆਣਕਾਰੀ ਹੈ। ਉਹ ਆਪੇ ਸਾਡਾ ਸਹਾਈ ਹੋਵੇਗਾ। ਆਪਾਂ ਉਸ ਦੀ ਸ਼ਰਣ ਵਿਚ ਸੁਰੱਖਿਅਤ ਹਾਂ।



# ਮਨਸੂਰ

ਅਨ-ਅਲ-ਹੱਕ ਸ਼ਬਦ ਸੁਣਦਿਆਂ ਹੀ ਸੂਫ਼ੀ ਫ਼ਕੀਰ ਮਨਸੂਰ ਦਾ ਨਾਮ ਹਿਰਦੇ ਵਿਚ ਆ ਜਾਂਦਾ ਹੈ ਕਿਉਂਕਿ ਇਹੋ ਸ਼ਬਦ ਉਸ ਦਾ ਫਲਸਫ਼ਾ ਸੀ, ਇਹੋ ਸ਼ਬਦ ਉਸ ਲਈ ਜੀਵਨ ਸੀ ਤੇ ਇਹੋ ਸ਼ਬਦ ਉਸ ਲਈ ਹੋਣੀ ਤੇ ਮੌਤ ਬਣ ਕੇ ਉਸ ਨੂੰ ਮਿਲਿਆ। 'ਅਨ ਅਲ ਹੱਕ' ਦਾ ਅਰਥ ਹੈ ਮੈਂ ਸੱਚ ਹਾਂ। ਹੱਕ ਦਾ ਅਰਥ ਸੱਚ ਵੀ ਹੈ ਤੇ ਰੱਬ ਵੀ। ਮਨਸੂਰ ਲਈ ਹੱਕ ਅਤੇ ਰੱਬ ਵਿਚ ਕੋਈ ਫਰਕ ਨਹੀਂ ਕਿਉਂਕਿ ਉਹ ਫ਼ਖਰ ਨਾਲ ਆਖਦਾ ਹੁੰਦਾ ਸੀ ਕਿ ਮੈਂ ਰੱਬ ਹਾਂ। ਇਹ ਆਖਣਾ ਗੁਨਾਹ ਨਹੀਂ ਹੈ। ਕੁਰਾਨ ਵਿਚ ਰੱਬ ਦੇ 99 ਨਾਵਾਂ ਦਾ ਜ਼ਿਕਰ ਆਇਆ ਹੈ ਤੇ ਇਨ੍ਹਾਂ ਨਾਵਾਂ ਵਿਚ 'ਹੱਕ' ਇਕ ਨਾਮ ਹੈ। ਸੂਫ਼ੀ ਸਾਧੂ ਅੱਲਾਹ ਨਾਲੋਂ ਹੱਕ ਸ਼ਬਦ ਦਾ ਰੱਬ ਵਾਸਤੇ ਵਧੀਕ ਪ੍ਰਯੋਗ ਕਰਦੇ ਰਹੇ ਹਨ। ਅੱਜ ਦੇ ਸਮੇਂ ਵਿਚ ਜਦੋਂ ਅਸੀਂ ਆਖਦੇ ਹਾਂ ਕਿ ਕਣ-ਕਣ ਵਿਚ ਅੱਲਾਹ ਹੈ ਤੇ ਉਹ ਮੇਰੇ ਵਿਚ ਵੀ ਹੈ, ਗੁਨਾਹ ਨਹੀਂ ਹੈ। ਪਰ ਮਨਸੂਰ ਦੇ ਜ਼ਮਾਨੇ ਕੁਝ ਹੋਰ ਸਨ। ਇਸਲਾਮ ਦੇ ਸ਼ਰਧਾਵਾਨਾਂ ਲਈ ਮਨਸੂਰ ਦਾ ਕਥਨ ਅਨ ਅਲ ਹੱਕ ਵੱਡਾ ਕੁਫਰ ਬਣ ਗਿਆ। ਅਨ-ਅਲ-ਹੱਕ ਦਾ ਸ਼ਬਦ ਉਚਾਰਣ ਕਰਨਾ ਉਸ ਦਾ ਇਕੋ ਇਕ ਗੁਨਾਹ ਨਹੀਂ ਸੀ। ਉਸ ਦੇ ਆਲੋਚਕਾਂ ਨੇ ਕਿਹਾ ਕਿ ਉਹ ਅਵਤਾਰਵਾਦ ਦੇ ਸਿਧਾਂਤ ਵਿਚ ਵਿਸ਼ਵਾਸ਼ ਕਰਦਾ ਹੈ ਅਤੇ ਪੁਨਰਜਨਮ ਨੂੰ ਮੰਨਦਾ ਹੈ। ਉਹ ਸਭ ਮਨੁੱਖਾਂ ਨੂੰ ਰੱਬ ਦੇ ਪੈਗੰਬਰ ਆਖਦਾ ਸੀ। ਕਿਸੇ ਨੂੰ ਉਹ ਆਖਦਾ ਸੀ- ਤੂੰ ਹਜ਼ਰਤ ਨੂਹ ਹੈਂ, ਕਿਸੇ ਨੂੰ ਮੂਸਾ ਅਤੇ ਕਿਸੇ ਨੂੰ ਮੁਹੰਮਦ ਆਖਦਾ। "ਮੈਂ ਇਨ੍ਹਾਂ ਪੈਗੰਬਰਾਂ ਦੀਆਂ ਰੂਹਾਂ ਤੁਹਾਡੇ ਵਿਚ ਟਿਕਾ ਦਿੱਤੀਆਂ ਹਨ", ਅਜਿਹੇ ਬਚਨ ਮੁਸਲਿਮ ਭਾਈਚਾਰਾ ਕਿਵੇਂ ਬਰਦਾਸ਼ਤ ਕਰ ਸਕਦਾ ਸੀ? ਜੇ ਇਹੋ ਜਿਹੇ ਕਥਨ ਕਰਨ ਵਾਲਾ ਇਕ ਪੁੱਜਿਆ ਫਕੀਰ ਸੀ, ਵਿਦਵਾਨ ਸ਼ਾਇਰ ਸੀ ਤੇ ਕਰਾਮਾਤਾਂ ਦਾ ਮਾਲਕ ਸੀ ਤਾਂ ਕੀ ਹੋਇਆ? ਕੁਫਰ ਤਾਂ ਆਖਰ ਕੁਫਰ ਹੈ ਤੇ ਇਹ ਰੁਕਣਾ ਚਾਹੀਦਾ ਹੈ।

ਬਗਦਾਦ ਦੇ ਖਲੀਫੇ ਦੇ ਹੁਕਮ ਉਪਰੰਤ ਉਸ ਨੂੰ ਗ੍ਰਿਫਤਾਰ ਕਰ ਲਿਆ ਗਿਆ ਤੇ ਜੇਲ੍ਹ ਵਿਚ ਬੰਦ ਕੀਤਾ ਗਿਆ। ਕਈ-ਕਈ ਹਫ਼ਤੇ ਉਸ ਨੂੰ ਭੁੱਖਾ ਤਿਹਾਇਆ ਰੱਖਿਆ ਜਾਂਦਾ। ਟਾਈਗਰਿਸ ਦਰਿਆ ਦੇ ਕਿਨਾਰੇ ਉਤੇ ਉਸ ਨੂੰ ਲੱਕੜੀ ਦੇ ਕਰਾਸ ਉੱਤੇ ਲਟਕਾਇਆ ਗਿਆ। ਉਸ ਦਾ ਮਾਸ ਨੋਚਿਆ ਜਾਂਦਾ ਤੇ ਸ਼ਾਮ ਨੂੰ ਫਿਰ ਉਸ ਨੂੰ ਕਾਲ ਕੋਠੜੀ ਵਿੱਚ ਬੰਦ ਕਰ ਦਿੱਤਾ ਜਾਂਦਾ। ਅਜਿਹਾ ਕੁੱਝ ਉਸ ਨਾਲ ਨੌ ਮਹੀਨਿਆਂ ਤੱਕ ਹੁੰਦਾ ਰਿਹਾ ਤੇ ਅਜਿਹੇ ਅਣਮਨੁੱਖੀ ਜ਼ੁਲਮ ਢਾਹ ਕੇ ਉਸ ਨੂੰ ਮਾਰਿਆ ਗਿਆ ਜਿਨ੍ਹਾਂ ਬਿਰਤਾਂਤਾਂ ਨੂੰ

ਸੁਣਕੇ ਰੂਹ ਕੰਬ ਜਾਂਦੀ ਹੈ। ਇੱਕ ਹਜ਼ਾਰ ਕੋੜਿਆਂ ਦੀ ਮਾਰ ਨੇ ਹੀ ਉਸ ਦੇ ਜਿਸਮ ਵਿਚੋਂ ਸਾਰਾ ਲਹੂ ਚੱਟ ਲਿਆ ਸੀ ਪਰ ਫਿਰ ਉਸ ਦੇ ਹੱਥ ਕੱਟੇ ਗਏ। ਫਿਰ ਉਸਦੇ ਪੈਰ ਕੱਟੇ ਗਏ। ਅੱਖਾਂ ਦੀਆਂ ਪੁਤਲੀਆਂ ਕੱਟ ਦਿੱਤੀਆਂ ਗਈਆਂ ਤੇ ਜੀਭ ਕੱਟ ਦਿੱਤੀ ਗਈ ਕਿਉਂਕਿ ਇਹੀ ਜੀਭ ਕੁਫਰ ਦੇ ਬੋਲ ਬੋਲਦੀ ਸੀ। ਫਿਰ ਉਸ ਦਾ ਸਿਰ ਕੱਟ ਕੇ ਧੜ ਤੋਂ ਵੱਖ ਕੀਤਾ ਗਿਆ। ਇੱਥੇ ਹੀ ਬੱਸ ਨਹੀਂ ਹੋਈ, ਕਿਤੇ ਇਹ ਕਾਫਰ ਕਿਆਮਤ ਦੇ ਦਿਨ ਫਿਰ ਨਾ ਜਾਗ ਪਵੇ, ਉਸ ਦਾ ਮੁਰਦਾ ਜਿਸਮ ਅੱਗ ਵਿੱਚ ਸਾੜਿਆ ਗਿਆ ਤੇ ਸੁਆਹ, ਅੱਧੀ ਦਰਿਆ ਵਿੱਚ ਵਹਾਈ ਗਈ, ਅੱਧੀ ਹਵਾ ਵਿੱਚ ਉਡਾਈ ਗਈ। ਸਮਕਾਲੀ ਚਸ਼ਮਦੀਦ ਗਵਾਹ ਦਸਦੇ ਹਨ ਕਿ ਉਸ ਦੇ ਖ਼ੂਨ ਦੇ ਇੱਕ-ਇੱਕ ਕਤਰੇ ਵਿਚੋਂ ਅਨਲਹੱਕ ਦੀ ਧੁਨੀ ਸੁਣਾਈ ਦੇਂਦੀ ਸੀ।

ਉਹ ਸ਼ਹੀਦ ਹੋ ਗਿਆ। ਸੰਸਾਰ ਵਿੱਚ ਰਹੱਸ ਅਨੁਭਵ ਨੂੰ ਪ੍ਰਗਟ ਕਰਨ ਦੇ ਇਲਜ਼ਾਮ ਕਾਰਨ ਸ਼ਹੀਦ ਹੋਣ ਵਾਲਾ ਉਹ ਅਮਰ ਮਨੁੱਖ ਹੈ ਜੋ ਕੇਵਲ ਉਸ ਦੇ ਮੁਰੀਦਾਂ ਲਈ ਨਹੀਂ, ਸੰਸਾਰ ਦੇ ਸਭ ਸਾਧੂਆਂ ਸੰਤਾਂ ਲਈ ਚਰਾਗ ਦੇ ਤੁੱਲ ਬਣ ਗਿਆ। ਅਲਗਜ਼ਾਲੀ, ਜੋ ਇਸਲਾਮੀ ਸ਼ਰਾਅ ਨੂੰ ਪੱਕੀਆਂ ਲੀਹਾਂ ਉਤੇ ਪਾਉਣ ਵਾਲਾ ਵੱਡਾ ਵਿਦਵਾਨ ਸੀ, ਵੀ ਮਨਸੂਰ ਦੀ ਪ੍ਰਸ਼ੰਸਾ ਕਰਨ ਲਈ ਮਜਬੂਰ ਹੋਇਆ। ਉਹ ਲਿਖਦਾ ਹੈ, "ਮਨਸੂਰ ਨੇ ਜੋ ਕੁੱਝ ਕਿਹਾ ਉਹ ਅੱਲਾਹ ਦੀ ਬੇਪਨਾਹ ਮੁਹੱਬਤ ਕਾਰਨ ਕਿਹਾ।" ਕੁਰਾਨ ਵਿਚ ਦਰਜ ਹੈ, "ਮੈਂ ਉਹ ਹਾਂ ਜਿਸ ਨੂੰ ਮੈਂ ਪਿਆਰ ਕਰਦਾ ਹਾਂ ਤੇ ਜਿਸ ਨੂੰ ਮੈਂ ਪਿਆਰ ਕਰਦਾ ਹਾਂ, ਉਹੀ ਹਾਂ ਮੈਂ। "ਇੱਕ ਜਿਸਮ ਵਿੱਚ ਅਸੀਂ ਦੋ ਰੂਹਾਂ ਹਾਂ। ਜਦੋਂ ਉਸ ਨੂੰ ਤੁਸੀਂ ਦੇਖਦੇ ਹੋ ਮੈਨੂੰ ਦੇਖਦੇ ਹੋ। ਜਦੋਂ ਤੁਸੀਂ ਮੈਨੂੰ ਦੇਖਦੇ ਹੋ ਉਦੋਂ ਉਸ ਨੂੰ ਦੇਖਦੇ ਹੋ।" ਫਰੀਦਉਦੀਨ ਅੱਤਾਰ ਲਿਖਦੇ ਹਨ, "ਅੱਲਾਹ ਦੇ ਰਾਹ ਉਤੇ ਤੁਰਨ ਵਾਲਾ ਉਹ ਅੱਲਾਹ ਦਾ ਕਾਮਲ ਸ਼ਹੀਦ ਸੀ। ਸੰਘਣੇ ਹਨੇਰੇ ਜੰਗਲਾਂ ਵਿੱਚ ਵਸਦਾ ਇਹ ਸ਼ੇਰ ਸੱਚ ਦੀਆਂ ਕੁੱਝ ਕਿਰਨਾਂ ਦੀ ਤਲਾਸ਼ ਵਿੱਚ ਘੁੰਮਦਾ ਫਿਰਦਾ ਸੀ ਜਦ ਉਸ ਨੂੰ ਪੂਰਾ ਸੂਰਜ ਮਿਲ ਗਿਆ। ਉਹ ਡੂੰਘੇ ਸਮੁੰਦਰਾਂ ਵਿੱਚ ਗੋਤੇ ਲਾਉਣ ਵਾਲਾ ਗੋਤਾਖੋਰ ਸੀ ਜਿਸ ਨੇ ਹੀਰਿਆਂ ਦੇ ਖਜ਼ਾਨੇ ਲੱਭ ਲਏ ਤੇ ਧਰਤੀ ਉਤੇ ਲਿਆ ਕੇ ਖਲਾਰ ਦਿੱਤੇ।" ਜਲਾਲਉਦਦੀਨ ਰੂਮੀ ਨੇ ਉਸ ਦੀ ਸ਼ਹਾਦਤ ਦੇ ਹੁਕਮ ਉਤੇ ਇਨ੍ਹਾਂ ਸ਼ਬਦਾਂ ਨਾਲ ਇਤਰਾਜ਼ ਕੀਤਾ:

ਜਦੋਂ ਅਨਿਆਂਕਾਰੀ ਜੱਜ ਹੱਥ ਵਿੱਚ ਕਲਮ ਫੜਦਾ ਹੈ
ਤਦ ਸੂਲੀ ਉਤੇ ਕੋਈ ਮਨਸੂਰ ਸ਼ਹੀਦ ਹੋ ਜਾਂਦਾ ਹੈ।

ਸ਼ਬਿਸਤਾਰੀ ਆਪਣੀ ਕਿਤਾਬ ਗੁਲਸ਼ਨ-ਇ-ਰਾਜ਼ ਵਿੱਚ ਲਿਖਦਾ ਹੈ:

"ਅਨਲਹੱਕ ਦਾ ਫਲ ਕਿਸ ਰੁੱਖ ਨੂੰ ਲੱਗਾ? ਮੈਂ ਰੱਬ ਹਾਂ, ਅਨੰਤ ਰਹੱਸ ਦਾ ਪ੍ਰਗਟਾਅ ਹੈ ਇਹ ਸ਼ਬਦ। ਮੈਂ ਰੱਬ ਹਾਂ, ਰੱਬ ਤੋਂ ਇਲਾਵਾ ਹੋਰ ਕੌਣ ਕਹਿ ਸਕਦਾ ਹੈ ਇਹ ਸਭ? ਇਕੱਲਾ ਮਨਸੂਰ ਨਹੀਂ, ਧਰਤੀ ਦਾ ਕਣ-ਕਣ ਇਹੋ



ਕਹਿ ਰਿਹਾ ਹੈ - "ਮੈਂ ਹੱਕ ਹਾਂ, ਮੈਂ ਸੱਚ ਹਾਂ, ਮੈਂ ਰੱਬ ਹਾਂ। ਇਕ ਝਾੜੀ ਨੇ ਪੈਗੰਬਰ ਮੂਸਾ ਨੂੰ ਕਿਹਾ ਸੀ, "ਮੈਂ ਅੱਲਾਹ ਹਾਂ।" ਤਦ ਉਹ ਝਾੜੀ ਪੂਜਾ ਸਥਾਨ ਬਣ ਗਈ ਸੀ। ਇੱਕ ਮਨੁੱਖ ਜਿਸ ਦਾ ਨਾਮ ਮਨਸੂਰ ਸੀ, ਜਦ ਉਸ ਨੇ ਇਹ ਸ਼ਬਦ ਆਖੇ ਉਸ ਫਕੀਰ ਨੂੰ ਜ਼ਲੀਲ ਕਰਕੇ ਮਾਰਿਆ ਗਿਆ। ਅੱਲਾਹ ਨੂੰ ਮਿਲਣ ਲਈ ਕਿਆਮਤ ਦੇ ਦਿਨ ਦੀ ਉਡੀਕ ਪਾਗਲ ਕਰਦੇ ਹਨ। ਫਕੀਰਾਂ ਦੀ ਯਾਤਰਾ, ਯਾਤਰੀ ਤੇ ਮੰਜ਼ਲ ਇੱਕ ਹੋ ਗਏ ਹਨ। ਉਹ ਇਸੇ ਪਲ ਮਿਲ ਗਏ ਹੋਏ ਹਨ। ਕਾਫਰ ਤਾਂ ਉਹ ਹਨ ਜੋ ਇਹ ਆਖਦੇ ਹਨ ਕਿ ਅਸੀਂ ਕੋਈ ਹੋਰ ਹਾਂ ਤੇ ਅੱਲਾਹ ਕੋਈ ਹੋਰ ਹੈ।"

ਜਲਾਲਉਦੀਨ ਰੂਮੀ, ਮਨਸੂਰ ਦੀ ਆਵਾਜ਼ ਦੀਆਂ ਗੂੰਜਾਂ ਇਨ੍ਹਾਂ ਸ਼ਬਦਾਂ ਰਾਹੀਂ ਪ੍ਰਗਟਾਉਂਦਾ ਹੈ:

ਮੈਂ ਸ਼ਬਦ ਹਾਂ, ਮੈਂ ਧਰਮ ਗ੍ਰੰਥ ਹਾਂ,
ਮੈਂ ਹਾਂ ਇੰਜੀਲ ਅਤੇ ਕੁਰਾਨ,
ਅੱਗ ਪਾਣੀ ਹਵਾ ਅਤੇ ਮਿੱਟੀ, ਕੀ ਹਨ ਇਹ ਮੇਰੇ ਤੋਂ ਇਲਾਵਾ?
ਝੂਠ ਤੇ ਸੱਚ, ਨੇਕੀ ਬਦੀ, ਨਰਮਾਈ ਸਖ਼ਤਾਈ,
ਗਿਆਨ, ਇਕਾਂਤ, ਇਤਬਾਰਾਂ ਦੀ ਰੌਸ਼ਨੀ ਮੈਂ ਹਾਂ।
ਡੂੰਘੇ ਦੋਜ਼ਖਾਂ ਦੇ ਹਨੇਰੇ ਤੇ ਉਨ੍ਹਾਂ ਵਿੱਚ ਬਲਦੀਆਂ ਅੱਗਾਂ
ਉੱਤਮ ਸੁਰਗ ਤੇ ਅਦਨ ਦੇ ਬਾਗ,
ਦੇਵਤੇ ਤੇ ਦੈਂਤ, ਰੂਹ ਅਤੇ ਜਿਸਮ, ਮੈਂ ਹਾਂ ਇਹ ਸਭ, ਮੈਂ।
ਮੇਰੇ ਹੋਠਾਂ ਦੇ ਸ਼ਬਦਾਂ ਦੇ ਕੀ ਅਰਥ ਹਨ, ਤੂੰ ਦੱਸ ਸ਼ੱਮਸ ਤਬਰੇਜ਼
ਤੂੰ ਹੀ ਦਸ ਸਕਦਾ ਹੈਂ, ਵਿਸ਼ਵਆਤਮਾ ਮੈਂ ਹਾਂ, ਮੈਂ ਹਾਂ ਇਹ ਸਭ,
ਸਿਰਫ ਮੈਂ।

ਅਬੂ ਸੱਯਦ ਨੇ ਮਨਸੂਰ ਨੂੰ ਇਨ੍ਹਾਂ ਸ਼ਬਦਾਂ ਨਾਲ ਸ਼ਰਧਾਂਜਲੀ ਦਿੱਤੀ:

ਮੇਰੇ ਦਿਲ ਵਿੱਚ ਹੈਂ ਤੂੰ,
ਬਾਕੀ ਥਾਵਾਂ ਜਿਥੇ ਜਿਥੇ ਮੇਰਾ ਖ਼ੂਨ ਡੁੱਲ੍ਹ ਸਕਿਆ
ਤੇਰੇ ਵਿੱਚ ਭਿੱਜ ਜਾਣਗੀਆਂ
ਮੇਰੀਆਂ ਅੱਖਾਂ ਦੀ ਰੌਸ਼ਨੀ ਹੈਂ ਤੂੰ, ਜਿਥੇ ਕਿਧਰੇ ਮੇਰੇ
ਹੰਝੂ ਡਿੱਗੇ, ਉਥੇ ਉਥੇ ਤੇਰੀ ਹੋਂਦ ਦਾ ਚਾਨਣਾ ਹੋਵੇਗਾ।

ਵਿਦਵਾਨਾਂ ਨੇ ਸੂਫੀ ਸਿਧਾਂਤਾਂ ਨੂੰ ਕਦੀ ਯੂਨਾਨੀ ਫਲਸਫੇ ਨਾਲ ਜੋੜਿਆ ਕਦੀ ਪਾਰਸੀਆਂ ਨਾਲ, ਬੁਧਮਤਿ, ਈਸਾਈਮੱਤ ਅਤੇ ਵੇਦਾਂਤ ਵਿੱਚ ਇਸ ਦੀਆਂ ਜੜ੍ਹਾਂ ਲੱਭੀਆਂ ਗਈਆਂ, ਪਰ ਮਨਸੂਰ ਦੀ ਸ਼ਹਾਦਤ ਤੋਂ ਬਾਅਦ ਸਭ ਸੂਫੀਆਂ ਨੇ ਇਹੋ ਕਿਹਾ ਕਿ ਸੂਫੀ ਮੱਤ ਦੀ ਜੜ੍ਹ ਕੁਰਾਨ ਅਤੇ ਹਦੀਸ ਵਿੱਚ ਹੈ। ਕੁਰਾਨ ਵਿੱਚ ਦਰਜ ਹੈ:

ਉਹ, ਜੋ ਅਦ੍ਰਿਸ਼ਟ ਵਿੱਚ ਵਿਸ਼ਵਾਸ਼ ਰੱਖਦੇ ਹਨ, ਨਮਾਜ਼ ਪੜ੍ਹਦੇ
ਹਨ, ਮੋਮਿਨ ਹਨ। ਮੈਂ ਸ਼ਾਹਰਗ ਤੋਂ ਵੀ ਨੇੜੇ ਹਾਂ ਮਨੁੱਖ ਦੇ।
ਰਬ, ਧਰਤੀ ਅਤੇ ਆਕਾਸ਼ ਦੀ ਰੋਸ਼ਨੀ ਹੈ।

ਸੂਫੀ ਮੱਤ ਦਾ ਆਰੰਭ ਫਕੀਰ ਬੈਜ਼ੀਦ ਨਾਲ ਹੋਇਆ ਮੰਨਿਆ ਜਾਂਦਾ ਹੈ ਜਿਸ ਦੀ ਮੌਤ 909 ਈਸਵੀ ਸਨ ਵਿੱਚ ਹੋਈ। ਉਸ ਪਿਛੋਂ ਬਗਦਾਦ ਦਾ ਵਾਸੀ ਜੁਨੈਦ ਵੱਡਾ ਤਪੱਸਵੀ ਫਕੀਰ ਹੋਇਆ। ਇਸ ਫਕੀਰ ਪਾਸ ਬਹੁਤ ਸਾਰੇ ਵਿਦਿਆਰਥੀ ਵਿਦਿਆ ਪ੍ਰਾਪਤ ਕਰਦੇ ਸਨ। ਉਸ ਦੇ ਆਸ਼ਰਮ ਵਿੱਚ ਹੀ ਮਨਸੂਰ ਬਾਈ ਸਾਲ ਦੀ ਉਮਰ ਵਿੱਚ ਦਾਖਲ ਹੋਇਆ। ਇਹ 880 ਈਸਵੀ ਦੀ ਗੱਲ ਹੈ। ਮਨਸੂਰ ਸੁਣੱਖਾ ਜੁਆਨ ਸੀ ਤੇ ਉਸ ਦੀਆਂ ਅੱਖਾਂ ਵਿਚੋਂ ਸੁਫਨੇ ਝਲਕਦੇ ਸਨ। ਉਸ ਨੇ ਜਦੋਂ ਪਹਿਲੀ ਵੇਰ ਜੁਨੈਦ ਅੱਗੇ ਸਲਾਮ ਕੀਤਾ ਤਾਂ ਜੁਨੈਦ ਨੇ ਕਿਹਾ ਸੀ, "ਇਸ ਦਾ ਖ਼ੂਨ ਫਾਂਸੀ ਦੇ ਰੱਸੇ ਨੂੰ ਪਵਿੱਤਰ ਕਰੇਗਾ।" ਇਸ ਸੁੰਦਰ ਮੁਖੜੇ ਵਾਲੇ ਜੁਆਨ ਦਾ ਨਾਮ ਹੁਸੈਨ ਬਿਨ ਮਨਸੂਰ ਬਿਨ ਮੁਹੰਮਦ ਅਲਬੈਦਾਵੀ ਅਲ ਹੱਲਾਜ ਸੀ ਜਿਸ ਦਾ ਜਨਮ 858 ਈਸਵੀ ਵਿੱਚ ਹੋਇਆ ਸੀ। ਉਸ ਦਾ ਦਾਦਾ ਪਾਰਸੀ ਸੀ ਜਿਸਦਾ ਨਾਮ ਸਾਹਾਬੀ ਅਬੂ ਅਯੂਬ ਸੀ ਤੇ ਪਿਤਾ, ਹੁਸੈਨ ਬਿਨ ਅਲਹੱਲਾਜ ਜੁਲਾਹਾ ਸੀ। ਫਾਰਸੀ ਵਿੱਚ ਹੱਲਾਜ ਜੁਲਾਹੇ ਨੂੰ ਆਖਦੇ ਹਨ। ਫਾਰਸ ਵਿਚ ਅਲਤੂਰ ਨਾਂ ਦੇ ਪਿੰਡ ਵਿਚ ਮਨਸੂਰ ਦਾ ਜਨਮ ਹੋਇਆ। ਜੁਨੈਦ ਪਾਸ ਛੇ ਸਾਲ ਤੱਕ ਮਨਸੂਰ ਨੇ ਵਿਦਿਆ ਪ੍ਰਾਪਤ ਕੀਤੀ ਤੇ ਕਾਬੇ ਵਿੱਚ ਬੈਠ ਕੇ ਛੇ ਸਾਲ ਤਪ ਕੀਤਾ। ਇਹਨਾਂ ਛੇ ਸਾਲਾਂ ਵਿਚ ਸਿਵਾਇ ਬੰਦਗੀ ਕਰਨ ਦੇ ਉਸ ਨੇ ਹੋਰ ਕੁਝ ਨਹੀਂ ਕੀਤਾ। ਅਰਬ ਦੇ ਮਾਰੂ ਮੌਸਮਾਂ ਦਾ ਨੰਗੇ ਧੜ ਉਸ ਨੇ ਟਾਕਰਾ ਕੀਤਾ, ਨਾ ਧੁੱਪਾਂ ਦੀ ਪ੍ਰਵਾਹ ਕੀਤੀ ਨਾ ਸਰਦੀਆਂ ਦੀ। ਫਿਰ ਉਸ ਨੇ ਬੰਦਗੀ ਸੰਪੂਰਣ ਹੋਣ ਪਿੱਛੋਂ ਦੇਸਾਂ ਵਿਦੇਸ਼ਾਂ ਦੀ ਯਾਤਰਾ ਆਰੰਭ ਕਰ ਦਿੱਤੀ ਤੇ ਇਰਾਕ, ਪਰਸ਼ੀਆ, ਗੁਜਰਾਤ ਅਤੇ ਕਸ਼ਮੀਰ ਰਾਹੀਂ ਹੁੰਦਾ ਹੋਇਆ ਭਾਰਤ ਵਿਚੋਂ ਚੀਨ ਵਿਚ ਗਿਆ ਤੇ ਅਕਸਾਈ ਚਿਨ ਤਕ ਪੁੱਜਿਆ। ਭਾਰਤ ਵਿਚ ਜੋਗੀਆਂ ਪਾਸੋਂ ਉਸ ਨੇ ਯੋਗ ਅਤੇ ਤੰਤਰ ਵਿਦਿਆ ਸਿੱਖੀ। ਉਸ ਦੀਆਂ ਕਰਾਮਾਤੀ ਸ਼ਕਤੀਆਂ ਬਾਰੇ ਬੜੀਆਂ ਕਹਾਣੀਆਂ ਪਰਚੱਲਤ ਹਨ।

ਉਸ ਦੇ ਸ਼ਾਗਿਰਦਾਂ ਨੇ ਇਕ ਦਿਨ ਦੇਖਿਆ ਕਿ ਉਸ ਨੇ ਅਸਮਾਨ ਵੱਲ ਹੱਥ ਫੈਲਾਇਆ ਤਾਂ ਉਸ ਦੇ ਹੱਥ ਵਿਚ ਸੇਬ ਆ ਗਿਆ ਜਿਸ ਬਾਰੇ ਉਸ ਨੇ ਦੱਸਿਆ ਕਿ ਇਹ ਅਦਨ ਦੇ ਬਾਗ ਦਾ ਫਲ ਹੈ। ਉਸ ਦਾ ਇਕ ਸ਼ਾਗਿਰਦ ਲਿਖਦਾ ਹੈ, ਕਿ ਬਗਦਾਦ ਦੀਆਂ ਗਲੀਆਂ ਵਿਚ ਫਿਰਦੇ-ਫਿਰਦੇ ਇਕ ਦਿਨ ਉਹ ਵਿਸਮਾਦ ਵਿਚ ਆ ਗਿਆ ਤੇ ਉਸ ਦੀਆਂ ਅੱਖਾਂ ਵਿਚੋਂ ਹੰਝੂ ਵਗਣ ਲੱਗੇ। ਸ਼ਹਿਰ ਦੇ ਐਨ ਵਿਚਕਾਰ ਖਲੋਤਾ ਉਹ ਕਹਿਣ ਲੱਗਾ, "ਓ ਬਚਾ ਲਓ ਮੈਨੂੰ ਰੱਬ ਦੇ ਚਿਹਰੇ ਦੀ ਰੌਸ਼ਨੀ ਤੋਂ। ਰੱਬ ਨੇ ਮੇਰੀ ਹੋਂਦ ਮੇਰੇ ਤੋਂ ਖੋਹ



ਲਈ ਹੈ ਤੇ ਵਾਪਸ ਨਹੀਂ ਕਰਦਾ। ਮੈਂ ਉਸ ਦੀ ਉਸਤਤਿ ਵੀ ਨਹੀਂ ਕਰ ਸਕਦਾ ਕਿਉਂਕਿ ਮੈਂ, ਮੈਂ ਰਿਹਾ ਹੀ ਨਹੀਂ। ਕਦੀ ਕਦੀ ਉਹ ਕਿਸੇ-ਕਿਸੇ ਅੱਗੇ ਪ੍ਰਗਟ ਹੁੰਦਾ ਹੈ ਤਾਂ ਕਿ ਲੋਕਾਂ ਨੂੰ ਉਸਦੀ ਹੋਂਦ ਪਤਾ ਲਗਦੀ ਰਹੇ ਤੇ ਮਨੁੱਖਤਾ ਮੁਨਕਿਰ ਨਾ ਹੋ ਜਾਵੇ। ਅਕਸਰ ਉਹ ਪਰਦਾ ਕਰਕੇ ਰੱਖਦਾ ਹੈ ਤਾਂ ਕਿ ਉਸ ਦੀ ਰੋਸ਼ਨੀ ਵਿਚ ਸਾਰੇ ਹੀ ਅੰਨ੍ਹੇ ਨਾ ਹੋ ਜਾਣ, ਸਾਰੇ ਹੀ ਹੋਸ਼ ਹਵਾਸ ਨਾ ਗੁਆ ਬੈਠਣ ਤੇ ਪਾਗਲ ਨਾ ਹੋ ਜਾਣ। ਮੇਰਾ ਅਤੇ ਉਸ ਦਾ ਫਾਸਲਾ ਅੱਖ ਅਤੇ ਅੱਖ ਦੀ ਪਲਕ ਜਿੰਨਾ ਵੀ ਨਹੀਂ। ਉਹ ਮੈਨੂੰ ਖਤਮ ਕਰ ਦਏਗਾ ਜਲਦੀ, ਤੇ ਧਰਤੀ ਉਤੇ ਮੇਰਾ ਨਾਮ ਨਿਸ਼ਾਨ ਨਹੀਂ ਛੱਡੇਗਾ।"

ਪੰਜਾਹ ਸਾਲ ਦੀ ਉਮਰ ਵਿਚ ਉਹ ਸ਼ਿਬਲੀ ਨੂੰ ਮਿਲਿਆ ਤੇ ਪਹਿਲੀ ਵਾਰ ਉਸ ਪਾਸ ਜਾ ਕੇ ਅਨਲਹੱਕ ਕਿਹਾ ਤੇ ਮਾਰਫਤ ਦੇ ਭੇਦ ਖੋਲ੍ਹੇ। ਸ਼ਿਬਲੀ ਤੁਰਕੀ ਦਾ ਵੱਡਾ ਵਿਦਵਾਨ ਅਤੇ ਸ਼ਾਇਰ ਸੀ। ਬਗ਼ਦਾਦ ਵਿਚ ਉਸ ਦੀ ਵਿਦਵਤਾ ਦੀ ਬੜੀ ਪ੍ਰਸਿੱਧੀ ਸੀ। ਇਹ ਉਹੀ ਸ਼ਿਬਲੀ ਸੀ ਜਿਸ ਬਾਰੇ ਪੰਜਾਬੀ ਤਾਂ ਕੀ ਬੜੀਆਂ ਜ਼ਬਾਨਾਂ ਵਿਚ ਉਲਾਂਭਿਆਂ ਭਰੇ ਲੋਕਗੀਤ ਪ੍ਰਚੱਲਤ ਹੋਏ ਕਿ ਉਸ ਨੇ ਮਨਸੂਰ ਨੂੰ ਉਦੋਂ ਫੁੱਲ ਮਾਰਿਆ ਜਦੋਂ ਲੋਕ ਉਸ ਨੂੰ ਪੱਥਰ ਮਾਰ ਰਹੇ ਸਨ। ਮਨਸੂਰ ਨੂੰ ਕਾਫਰ ਜਾਣ ਕੇ ਗ੍ਰਿਫਤਾਰ ਕਰਕੇ ਬਗਦਾਦ ਦੀਆਂ ਗਲੀਆਂ ਵਿਚ ਘੁਮਾਇਆ ਜਾ ਰਿਹਾ ਸੀ ਤਾਂ ਸਰਕਾਰ ਦਾ ਹੁਕਮ ਸੀ ਕਿ ਜਿਹੜਾ ਉਸ ਨੂੰ ਦੇਖੇ ਪੱਥਰ ਮਾਰ ਕੇ ਲੰਘੇ। ਰਾਹ ਵਿਚ ਸ਼ਿਬਲੀ ਆ ਗਿਆ। ਪੱਥਰ ਦੀ ਥਾਂ ਉਸ ਨੇ ਮਨਸੂਰ ਦੇ ਫੁੱਲ ਮਾਰਿਆ। ਸ਼ਿਬਲੀ ਕੁੱਝ ਵੀ ਨਾ ਮਾਰਦਾ ਤਾਂ ਉਸ ਨੂੰ ਡਰ ਸੀ ਕਿ ਕਿਤੇ ਖਲੀਫਾ ਹੁਕਮ ਅਦੂਲੀ ਦੀ ਸਜਾ ਨਾ ਦੇ ਦੇਵੇ ਤੇ ਪੱਥਰ ਇਸ ਕਰਕੇ ਨਹੀਂ ਮਾਰਿਆ ਕਿਉਂਕਿ ਉਸ ਨੂੰ ਪਤਾ ਸੀ ਮਨਸੂਰ ਕਾਮਲ ਫਕੀਰ ਹੈ। ਉਸ ਨੇ ਫੁੱਲ ਮਾਰਿਆ ਤਾਂ ਮਨਸੂਰ ਜ਼ਾਰ ਜ਼ਾਰ ਰੋਇਆ ਤੇ ਕਿਹਾ - ਇਹ ਤੂੰ ਕੀ ਕੀਤਾ? ਤੂੰ ਜਾਂ ਹਕੂਮਤ ਦਾ ਖਿਦਮਤਗਾਰ ਬਣਦਾ ਜਾਂ ਮੇਰਾ ਮਿੱਤਰ। ਜੇ ਹਕੂਮਤ ਦੀ ਗੱਲ ਮੰਨਣੀ ਸੀ ਤਾਂ ਪੱਥਰ ਮਾਰਦਾ। ਜੇ ਮੇਰਾ ਮਿੱਤਰ ਹੁੰਦਾ ਹਕੂਮਤ ਤੋਂ ਨਾ ਡਰਦਾ। ਫੁੱਲ ਮਾਰ ਕੇ ਤੂੰ ਦੋ ਬੇੜੀਆਂ ਵਿੱਚ ਪੈਰ ਰੱਖਿਆ ਹੈ। ਤੇਰੇ ਵਰਗੇ ਵਿਦਵਾਨ ਤੋਂ ਅਜਿਹੀ ਮੈਨੂੰ ਉਮੀਦ ਨਹੀਂ ਸੀ ਕਿਉਂਕਿ ਮੈਨੂੰ ਲੱਗਦਾ ਹੁੰਦਾ ਸੀ ਤੂੰ ਮਾਅਰਫਤ ਦੇ ਭੇਦ ਜਾਣ ਗਿਆ ਹੈਂ ਤੇ ਮੇਰਾ ਮਿੱਤਰ ਹੈਂ। ਬਗਦਾਦ ਦਾ ਖਲੀਫਾ ਅਲਮੁਕਤਾਦਿਰ ਸੀ ਜਿਸ ਦੀ ਮਾਤਾ ਮਹਾਰਾਣੀ ਸ਼ਗਾਬ ਮਨਸੂਰ ਦੀ ਮੁਰੀਦ ਸੀ। ਵਜ਼ੀਰ ਹਮੀਦ ਵੀ ਮਨਸੂਰ ਦਾ ਸ਼ਾਗਿਰਦ ਸੀ। ਇਸੇ ਕਰਕੇ ਲੰਮਾ ਸਮਾਂ ਉਸ ਵਿਰੁੱਧ ਕੁਫਰ ਦਾ ਮੁਕੱਦਮਾ ਸੁਣਿਆ ਗਿਆ। ਪਰ ਕਾਜ਼ੀ ਅਬੂ ਉਮਰ ਫਤਵੇ ਤੇ ਫਤਵਾ ਜਾਰੀ ਕਰ ਰਿਹਾ ਸੀ ਤੇ ਮਨਸੂਰ ਆਪਣੇ ਹੱਕ ਵਿਚ ਕੁਝ ਨਹੀਂ ਸੀ ਆਖਦਾ। ਉਸ ਨੇ ਆਪਣੇ ਬਚਾਉ ਦੀ ਥਾਂ ਸ਼ਹਾਦਤ ਨੂੰ ਤਰਜੀਹ ਦਿੱਤੀ। ਉਸ ਨੇ ਬਗਦਾਦ ਦੇ ਲੋਕਾਂ ਨੂੰ ਕਿਹਾ, "ਮੇਰਾ ਕਤਲ ਨਿਆਂ ਅਨੁਸਾਰ

ਹੈ ਇਸ ਲਈ ਨਿਆਂ ਕਰੋ ਅਤੇ ਜਲਦੀ ਮੈਨੂੰ ਮੌਤ ਦੇ ਘਾਟ ਉਤਾਰੋ।" ਇਕ ਰਾਹਗੁਜ਼ਰ ਨੇ ਕਿਹਾ, "ਅਸੀਂ ਤੁਹਾਨੂੰ ਕਿਉਂ ਮਾਰੀਏ?" ਤਾਂ ਮਨਸੂਰ ਨੇ ਕਿਹਾ, "ਇਸ ਕਰਕੇ ਕਿ ਇਸ ਨਾਲ ਤੁਸੀਂ ਇਤਿਹਾਸ ਵਿਚ ਗਾਜ਼ੀ ਅਖਵਾਉਗੇ ਜਿਨ੍ਹਾਂ ਨੇ ਇਕ ਕਾਫ਼ਰ ਨੂੰ ਮਾਰਨ ਦਾ ਪੁੰਨ ਕਾਰਜ ਕੀਤਾ ਤੇ ਮੈਂ ਸ਼ਹੀਦ ਅਖਵਾਵਾਂਗਾ। ਦੋਹਾਂ ਦਾ ਭਲਾ ਹੋਵੇਗਾ।"

ਪਰ ਬਗਦਾਦ ਨਿਵਾਸੀ ਉਸ ਨੂੰ ਪਿਆਰ ਕਰਦੇ ਸਨ ਤੇ ਮਾਰਨਾ ਤਾਂ ਕੀ ਉਸ ਲਈ ਬੁਰਾ ਸੋਚਦੇ ਤੱਕ ਨਹੀਂ ਸਨ। ਅਹਿਮਦ ਇਬਨ ਹੰਬਲ ਮੁਸਲਮਾਨਾਂ ਦਾ ਬੜਾ ਕੱਟੜ-ਪੰਥੀ ਨੇਤਾ ਸੀ ਜਿਸ ਨੇ ਹਦੀਸ ਤਿਆਰ ਕੀਤੀ ਸੀ ਜਿਸ ਵਿੱਚ ਪੈਗੰਬਰ ਮੁਹੰਮਦ ਦੇ ਕੁਰਾਨ ਤੋਂ ਬਾਹਰਲੇ ਕਥਨ ਅਤੇ ਕਾਰਨਾਮੇ ਸੰਭਾਲੇ ਹੋਏ ਹਨ। ਮੁਸਲਮਾਨ ਇਸ ਹਦੀਸ ਦਾ ਬੜਾ ਸਤਿਕਾਰ ਕਰਦੇ ਹਨ। ਹੰਬਲ ਨੇ ਮਨਸੂਰ ਵਿਰੁੱਧ ਕੇਸ ਤਿਆਰ ਕਰਕੇ ਜਿਸ ਪਰਕਾਰ ਪੇਸ਼ ਕੀਤਾ ਉਸ ਤਰ੍ਹਾਂ ਕੋਈ ਵੀ ਇਸਲਾਮੀ ਹਕੂਮਤ ਹੁੰਦੀ, ਮਨਸੂਰ ਵਿਰੁੱਧ ਫੈਸਲਾ ਹੋਣਾ ਹੀ ਹੋਣਾ ਸੀ ਕਿਉਂਕਿ ਇਸਲਾਮੀ ਸ਼ਰਾਅ ਅਨੁਸਾਰ, "ਮੈਂ ਰੱਬ ਹਾਂ" ਦਾ ਸਿਧਾਂਤ ਕੁਰਾਨ ਦੀ ਸਿੱਖਿਆ ਦਾ ਵਿਰੋਧੀ ਹੈ ਜਿਥੇ ਰੱਬ ਹੀ ਸਭ ਕੁੱਝ ਹੈ ਤੇ ਉਸ ਦਾ ਕੋਈ ਸ਼ਰੀਕ ਨਹੀਂ।

ਬਚਾਅ ਦੇ ਢੰਗਾਂ ਤਰੀਕਿਆਂ ਨੂੰ ਲੱਭਣ ਦੀ ਥਾਂ ਮਨਸੂਰ ਨਵੇਂ-ਨਵੇਂ ਕੁਫਰ ਦਾ ਐਲਾਨ ਕਰਦਾ। ਉਸ ਨੇ ਕਿਹਾ, "ਅੱਗ ਪਵਿੱਤਰ ਹੈ ਕਿਉਂਕਿ ਇਸੇ ਵਿਚ ਤਾਂ ਰੂਹਾਂ ਨਾਚ ਕਰਦੀਆਂ ਦਿਸਦੀਆਂ ਹਨ।" ਆਪਣੀ ਝੌਂਪੜੀ ਵਿਚ ਉਸ ਨੇ ਇਕ ਪੱਥਰ ਰੱਖ ਲਿਆ ਜਿਸ ਨੂੰ ਉਸ ਨੇ ਕਾਅਬਾ ਕਿਹਾ ਤੇ ਇਸ ਦੁਆਲੇ ਜ਼ਿਆਰਤ ਕਰਨੀ ਸ਼ੁਰੂ ਕਰ ਦਿੱਤੀ। ਉਸ ਨੇ ਕਿਹਾ, "ਮੈਂ ਚੰਨ ਤਾਰਿਆਂ ਅਤੇ ਕਹਿਕਸ਼ਾਂ ਦਾ ਮਾਲਕ ਹਾਂ ਤੇ ਮਰਜ਼ੀ ਨਾਲ ਇਨ੍ਹਾਂ ਨੂੰ ਘੁਮਾ ਰਿਹਾ ਹਾਂ।" ਉਸ ਨੇ ਇਹ ਵੀ ਆਖਿਆ, "ਜਲਦੀ ਹੀ ਮੇਰੇ ਮਹਿਬੂਬ ਦੀ ਉਂਗਲ ਮੈਂ ਆਪਣੇ ਖ਼ੂਨ ਨਾਲ ਪਵਿੱਤਰ ਕਰਾਂਗਾ। ਉਹ ਸ਼ਗਨਾਂ ਦੀ ਘੜੀ ਆਉਣ ਹੀ ਵਾਲੀ ਹੈ।" ਉਸ ਦੀ ਕਵਿਤਾ ਦੇ ਇਹ ਬੰਦ ਹਨ:

> ਤੇਰੇ ਨਾਲ ਮਿਲਣਾ ਲੱਖ ਸੁਰਗਾਂ ਤੋਂ ਚੰਗਾ ਹੈ
> ਦੋਜ਼ਖ਼ ਹੋਰ ਕੀ ਹੈ, ਸਿਵਾਇ ਤੇਰੇ ਵਿਜੋਗ ਦੇ
> ਸਾਰੇ ਜਹਾਨ ਦੇ ਗੁਨਾਹ ਮੁਆਫ ਕਰ
> ਮੇਰੇ ਨਾ ਕਰੀਂ।
> ਮੈਂ ਤੈਨੂੰ ਮੁਹੱਬਤ ਕੀਤੀ ਜੋ ਨਾਕਾਬਲਿ ਮੁਆਫੀ ਜੁਰਮ ਹੈ।
> ਤੂੰ ਮੈਨੂੰ ਇਸ਼ਕ ਦੀ ਅੱਗ ਵਿਚ ਸੌ ਵਾਰ ਸਾੜਿਆ
> ਹਜ਼ਾਰ ਵਾਰ ਸਾੜ, ਕਿ ਸਾਡਾ ਇਸ਼ਕ ਹਜ਼ਾਰ ਗੁਣਾ ਹੈ ਸੌ ਗੁਣਾ ਨਹੀਂ।

ਉਸ ਨੇ ਲਿਖਿਆ:



> ਕਤਲ ਕਰ ਮਿੱਤਰ, ਜਲਦੀ ਕਰ
> ਹੁਣ ਤੇਰੇ ਨਾਲ ਮਿਲਾਪ ਦਾ ਇਹੋ ਰਾਹ ਬਚਿਆ ਹੈ।
> ਮੌਤ ਮੇਰਾ ਜੀਵਨ ਹੋਵੇਗੀ।
> ਤੇ ਮੌਤ ਦੀ ਨੀਂਦ ਸੌਣਾ ਮੇਰਾ ਜਾਗਣਾ ਹੋਵੇਗਾ।
> ਪੂਰੀ ਤਰ੍ਹਾਂ ਜਹਾਨ ਤੋਂ ਮਿਟ ਜਾਣਾ ਮੇਰਾ ਵੱਡਾ ਰੁਤਬਾ ਹੈ
> ਬੇਅੰਤ ਵਡਾ ਮਰਾਤਬਾ।
> ਮੈਨੂੰ ਹਵਾ ਪਾਣੀ ਅੱਗ ਅਤੇ ਮਿੱਟੀ ਵਿਚ ਮਿਲ ਜਾਣ ਦਿਉ
> ਤਦ ਧਰਤੀ ਵਿਚ ਦੱਬੇ ਮੁਹੱਬਤ ਦੇ ਬੀਜਾਂ ਉਤੇ ਜੋਬਨ-ਵੰਤੀਆਂ ਸ਼ਰਾਬ ਵਰਗੇ ਪਾਣੀਆਂ ਦੀ ਬਾਰਸ਼ ਕਰਨਗੀਆਂ।
> ਦੇਖ ਲੈਣਾ, ਇਸ ਜਹਾਨ ਵਿਚ ਸੱਤੇ ਦਿਨ ਕਿੰਜ ਫੁੱਲਾਂ ਦੇ ਹੜ੍ਹ ਆਉਣਗੇ।

ਜਦੋਂ ਉਸ ਨੂੰ ਸਜ਼ਾਵਾਂ ਦਿੱਤੀਆਂ ਜਾ ਰਹੀਆਂ ਸਨ ਤਾਂ ਲੋਕ ਉਸ ਦੇ ਆਲੇ ਦੁਆਲੇ ਖਲੋਤੇ ਹੁੰਦੇ ਸਨ। ਜੱਲਾਦ ਨੇ ਮਨਸੂਰ ਦੇ ਸਿਰ ਵਿਚ ਲੋਹੇ ਦੀ ਸਲਾਖ ਮਾਰੀ ਤਾਂ ਭੀੜ ਵਿੱਚ ਸਨਸਨੀ ਫੈਲ ਗਈ। ਲੋਕ ਦੁਆਵਾਂ ਕਰਨ ਲੱਗੇ। ਮਨਸੂਰ ਨੇ ਕਿਹਾ:

> ਐ ਬਗਦਾਦ ਦੇ ਲੋਕੋ
> ਤੁਸੀਂ ਹਜ਼ਾਰਾਂ ਬੇਗੁਨਾਹਾਂ ਤੇ ਮਾਸੂਮਾਂ ਨੂੰ ਮਾਰਿਆ।
> ਫਿਰ ਇਸ ਗੁਨਾਹਗਾਰ ਨੂੰ ਮਾਰਨ ਵਕਤ ਤੁਸੀਂ ਕੰਬੇ ਕਿਉਂ, ਡਰ ਕਿਉਂ ਗਏ?
> ਉਸ ਨੇ ਕਿਹਾ:
> ਹੇ ਮਾਲਕ ਜੋ ਤੂੰ ਮੈਨੂੰ ਦਿੱਤਾ, ਜੇ ਇਨ੍ਹਾਂ ਲੋਕਾਂ ਨੂੰ ਵੀ ਦਿੱਤਾ ਹੁੰਦਾ
> ਮੇਰੇ ਨਾਲ ਇਹ ਨਹੀਂ ਹੋਣਾ ਸੀ ਜੋ ਹੋਣ ਲੱਗਾ ਹੈ। ਜਾਂ ਜਿਸ ਵਸਤ ਤੋਂ
> ਤੂੰ ਇਨ੍ਹਾਂ ਲੋਕਾਂ ਨੂੰ ਵੰਚਿਤ ਰੱਖਿਆ ਹੈ ਜੇ ਮੈਨੂੰ ਵੀ ਵੰਚਿਤ ਰੱਖਿਆ
> ਹੁੰਦਾ ਤਦ ਵੀ ਇਹ ਨਹੀਂ ਹੋਣਾ ਸੀ ਜੋ ਹੋ ਰਿਹਾ ਹੈ। ਪਰ ਜੋ ਤੂੰ
> ਕਰੇਂ ਸੋ ਭਲਾ, ਜਿਵੇਂ ਤੂੰ ਰੱਖੇਂ ਸੋ ਭਲਾ। ਆਮੀਨ !

ਉਸ ਨੂੰ ਪਤਾ ਸੀ ਕਿ ਉਸ ਦੀ ਦੇਹ ਨੂੰ ਸਾੜ ਕੇ ਸੁਆਹ ਕਰ ਦੇਣਾ ਹੈ। ਜੇਲ੍ਹ ਦੀ ਕਾਲਕੋਠੜੀ ਵਿਚੋਂ ਪ੍ਰਾਪਤ ਹੋਈ ਉਸ ਦੀ ਆਖਰੀ ਕਵਿਤਾ ਇਹ ਹੈ:

ਭਲਕ ਦੀ ਰਾਤ ਮੇਰੀ ਸੁਆਹ ਮੇਰਾ ਵਿਛੌਣਾ ਬਣੇਗੀ।
ਭਲਕ ਦੀ ਰਾਤ ਉਹ ਅਭਾਗੀ ਰਾਤ ਹੋਇਗੀ,
ਜਦ ਮੈਂ ਆਪਣਾ ਵਿਛੌਣਾ ਆਪਣੇ ਹੰਝੂਆਂ ਨਾਲ ਨਹੀਂ ਭਿਉਂ ਸਕਾਂਗਾ।
ਹਰ ਵਕਤ, ਤੂੰ ਆਖਦਾ ਸੈਂ ਤੇਰੇ ਪਾਸ ਹੋਵਾਂਗਾ,
ਇਥੇ ਹੀ ਰਹੀਂ, ਨੇੜੇ-ਤੇੜੇ ਅਤੇ ਇਸ਼ਕ ਦੇ ਰੰਗ ਤੱਕੀਂ।

ਈਸਵੀਂ 911 ਵਿਚ ਮਨਸੂਰ ਦੇ ਮੁਕੱਦਮੇ ਦਾ ਕੇਸ ਵਜ਼ੀਰ ਅਲੀ ਇਬਨ ਮੂਸਾ ਦੇ ਸਪੁਰਦ ਕਰ ਦਿੱਤਾ ਗਿਆ। ਵਜ਼ੀਰ ਨੇ ਕੇਸ ਦੀ ਪੜਤਾਲ ਉਪਰੰਤ ਫੈਸਲਾ ਦਿੰਦਿਆਂ ਕਿਹਾ ਕਿ ਇਸਲਾਮ ਵਿਰੁੱਧ ਕੁਫਰ ਦਾ ਕੇਸ ਸਾਬਤ ਨਹੀਂ ਹੁੰਦਾ ਕਿਉਂਕਿ ਮਨਸੂਰ ਨੇ ਅਜਿਹੀ ਅਵੱਗਿਆ ਨਹੀਂ ਕੀਤੀ। ਪਰ ਕੁੱਝ ਕਥਨ ਉਸ ਦੇ ਇਤਰਾਜ਼ਯੋਗ ਹਨ। ਵਜ਼ੀਰ ਨੇ ਕਿਹਾ ਕਿ ਇਸ ਦੀ ਦਾਹੜੀ ਮੁੰਨ ਦਿਉ, ਕੋੜੇ ਮਾਰੋ, ਚਾਰ ਦਿਨ ਤੱਕ ਸਵੇਰ ਤੋਂ ਸ਼ਾਮ ਰੁੱਖ ਨਾਲ ਲਟਕਾ ਕੇ ਰੱਖੋ। ਇਸ ਪਿਛੋਂ ਹਰ ਸ਼ਾਮ ਜੰਜ਼ੀਰਾਂ ਵਿਚ ਜਕੜ ਕੇ ਜੇਲ੍ਹ ਵਿੱਚ ਸੁੱਟੋ। ਇਹ ਸਜਾਵਾਂ ਦੇ ਕੇ ਉਸ ਨੂੰ ਜੇਲ੍ਹ ਵਿਚ ਬੰਦ ਕਰ ਦਿੱਤਾ ਜਾਂਦਾ। ਜੇਲ੍ਹ ਵਿਚ ਕੇਵਲ ਕੈਦੀਆਂ ਨੇ ਹੀ ਨਹੀਂ ਜੇਲ੍ਹ ਦੇ ਮੁਲਾਜ਼ਮਾਂ ਅਤੇ ਅਫਸਰਾਂ ਨੇ ਵੀ ਉਸ ਦਾ ਪੂਰਾ ਸਤਿਕਾਰ ਕੀਤਾ। ਉਸ ਲਈ ਇੱਕ ਵੱਖਰਾ ਕਮਰਾ ਉਸਾਰਿਆ ਗਿਆ ਅਤੇ ਗਲੀਚੇ ਵਿਛਾ ਦਿੱਤੇ ਗਏ। ਉਸ ਨੂੰ ਨੌਕਰ ਰੱਖਣ ਦੀ ਆਗਿਆ ਸੀ ਅਤੇ ਮੁਲਾਕਾਤੀਆਂ ਨਾਲ ਮਿਲ ਸਕਦਾ ਸੀ। ਮਹਾਰਾਣੀ ਅਕਸਰ ਉਸ ਦੇ ਉਪਦੇਸ਼ ਸੁਣਨ ਜੇਲ੍ਹ ਵਿਚ ਆਉਂਦੀ ਅਤੇ ਅਰਜ਼ੋਈਆਂ ਕਰਦੀ ਕਿ ਬਗਦਾਦ ਨੂੰ ਬਦਦੁਆ ਨਾ ਦੇਣੀ। ਮਨਸੂਰ ਆਖਦਾ, "ਫਕੀਰ ਕਦੀ ਬਦਦੁਆਵਾਂ ਨਹੀਂ ਦਿੰਦੇ ਹੁੰਦੇ ਪਰ ਝੂਠ ਵੀ ਨਹੀਂ ਬੋਲਦੇ। ਮੈਂ ਬਦਦੁਆ ਨਹੀਂ ਦਿੰਦਾ, ਸੱਚ ਕਹਿੰਦਾ ਹਾਂ ਮੈਨੂੰ ਬਗਦਾਦ ਬਰਬਾਦ ਹੋ ਰਿਹਾ ਦਿੱਸ ਰਿਹਾ ਹੈ। ਫਰਕ ਏਨਾ ਹੈ ਕਿ ਪਹਿਲੋਂ ਮੇਰੀ ਬਰਬਾਦੀ ਹੋਵੇਗੀ, ਉਸ ਪਿਛੋਂ ਬਗਦਾਦ ਦੀ ਤਬਾਹੀ ਯਕੀਨੀ ਹੈ।"

ਉਸ ਦੀ ਪ੍ਰਸਿਧੀ ਦੂਰ-ਦੂਰ ਫੈਲ ਰਹੀ ਸੀ ਪਰ ਨਾਲ-ਨਾਲ ਹੰਬਲਾਂ ਦੀ ਤਾਕਤ ਵੀ ਵਧ ਰਹੀ ਸੀ ਤੇ ਉਨ੍ਹਾਂ ਨੇ ਬਾਦਸ਼ਾਹ ਨੂੰ ਧਮਕੀਆਂ ਦੇਣੀਆਂ ਸ਼ੁਰੂ ਕਰ ਦਿੱਤੀਆਂ ਸਨ ਕਿ ਇਸ ਨਾਸਤਕ ਨਾਲ ਲਿਹਾਜ ਕੀਤਾ ਜਾ ਰਿਹਾ ਹੈ। ਹੰਬਲਾਂ ਤੋਂ ਬਾਦਸ਼ਾਹ ਨੂੰ ਖਤਰਾ ਦਿੱਸ ਰਿਹਾ ਸੀ ਕਿਉਂਕਿ ਉਨ੍ਹਾਂ ਨੇ ਬਗਦਾਦ ਨੂੰ ਚਾਰੇ ਪਾਸਿਉਂ ਘੇਰ ਲਿਆ ਹੋਇਆ ਸੀ ਤੇ ਲਲਕਾਰ ਰਹੇ ਸਨ। ਖਲੀਫਾ ਸ਼ਰਾਬ ਦੇ ਨਸ਼ੇ ਵਿਚ ਧੁੱਤ ਸੀ ਜਦੋਂ ਅੱਧੀ ਰਾਤ ਨੂੰ ਉਸ ਪਾਸੋਂ ਮਨਸੂਰ ਦੀ ਮੌਤ ਦੇ ਵਾਰੰਟ ਉਤੇ ਦਸਤਖ਼ਤ ਕਰਵਾਏ ਗਏ। ਸਵੇਰ ਸਾਰ ਮਨਸੂਰ ਨੂੰ ਮੌਤ ਦੀ ਸਜ਼ਾ ਦਾ ਹੁਕਮ ਪੜ੍ਹ ਕੇ ਸੁਣਾਇਆ ਗਿਆ। ਇਹ ਮੰਗਲਵਾਰ ਦਾ ਦਿਨ ਸੀ। ਹੁਕਮ ਸੀ ਕਿ ਕੱਲ੍ਹ ਨੂੰ ਫਾਂਸੀ ਦਿੱਤੀ ਜਾਏਗੀ, ਅਗਲੇ ਦਿਨ ਅੱਗ ਵਿਚ



ਜਿਸਮ ਸਾੜਿਆ ਜਾਵੇਗਾ ਤੇ ਫਿਰ ਸੁਆਹ ਹਵਾ ਵਿਚ ਉਡਾ ਦਿੱਤੀ ਜਾਵੇਗੀ। ਉਸ ਨੇ ਹੁਕਮ ਸੁਣਿਆ, ਅੱਲਾਹ ਦਾ ਸ਼ੁਕਰ ਕੀਤਾ ਅਤੇ ਬੰਦਗੀ ਵਿਚ ਲੀਨ ਹੋ ਗਿਆ। ਮੁਰੀਦਾਂ ਦੀ ਭੀੜ ਆਲੇ ਦੁਆਲੇ ਜੁੜਨੀ ਸ਼ੁਰੂ ਹੋ ਗਈ। ਲੋਕ ਅਨੇਕਾਂ ਪ੍ਰਸ਼ਨ ਕਰਨ ਲੱਗੇ। ਇੱਕ ਜੁਆਨ ਨੇ ਪੁੱਛਿਆ, "ਹਜ਼ੂਰ ਇਸ਼ਕ ਕੀ ਹੁੰਦਾ ਹੈ?" ਮਨਸੂਰ ਨੇ ਕਿਹਾ, "ਇਸ਼ਕ? ਤੂੰ ਅੱਜ ਦੇਖੀਂ। ਫਿਰ ਕੱਲ੍ਹ ਦੇਖੀਂ, ਫਿਰ ਪਰਸੋਂ ਦੇਖੀਂ।"

ਕਾਜ਼ੀ ਨੇ ਮਨਸੂਰ ਨੂੰ ਪੁੱਛਿਆ, "ਤੂੰ ਆਪਣੇ ਆਪ ਨੂੰ ਰੱਬ ਆਖਦਾ ਹੈਂ ਪਰ ਨਮਾਜ਼ ਵੀ ਪੜ੍ਹਦਾ ਹੈਂ। ਕੁਰਾਨ ਵਿਚ ਤਾਂ ਅੱਲਾਹ ਦੀਆਂ ਸਿਫਤਾਂ ਕੀਤੀਆਂ ਹੋਈਆਂ ਹਨ ਫਿਰ ਤੂੰ ਇਸ ਦਾ ਪਾਠ ਕਿਉਂ ਕਰਦਾ ਹੈਂ?" ਮਨਸੂਰ ਨੇ ਕਿਹਾ, "ਆਪਣੀ ਸਿਫ਼ਤ ਆਪਣੇ ਮੂਹੋਂ ਸੁਣਨ ਵਿਚ ਜੋ ਨਜ਼ਾਰਾ ਆਉਂਦਾ ਹੈ ਉਹ ਦੂਜਿਆਂ ਪਾਸੋਂ ਸੁਣਨ ਵਿਚ ਨਹੀਂ ਭਾਵੇਂ ਕਿ ਦੂਜੇ ਵੀ ਮੇਰੀਆਂ ਸਿਫਤਾਂ ਕਰ ਰਹੇ ਹਨ।"

ਉਸ ਦੇ ਹੱਥ ਕੱਟ ਦਿੱਤੇ ਗਏ ਤਦ ਉਸ ਨੇ ਕਾਜ਼ੀ ਨੂੰ ਕਿਹਾ, "ਇਹ ਹੱਥ ਮੇਰੇ ਕੱਟ ਦਿੱਤੇ ਗਏ ਹਨ ਜੋ ਤੈਨੂੰ ਦਿਸਦੇ ਸਨ। ਤੂੰ ਉਨ੍ਹਾਂ ਹੱਥਾਂ ਨੂੰ ਕਿਵੇਂ ਕੱਟੇਂਗਾ ਜਿਹੜੇ ਕਹਿਕਸ਼ਾਂ ਤੱਕ ਅੱਪੜੇ ਹੋਏ ਹਨ?" ਫਿਰ ਉਸ ਦੇ ਪੈਰ ਕੱਟ ਦਿੱਤੇ ਗਏ। ਮਨਸੂਰ ਨੇ ਕਿਹਾ, "ਤੁਸੀਂ ਮੇਰੇ ਇਹ ਪੈਰ ਕੱਟ ਦਿੱਤੇ ਹਨ ਸੋ ਭਲਾ ਹੋਇਆ। ਪਰ ਉਹ ਪੈਰ ਕਿਵੇਂ ਕੱਟ ਪਾਉਗੇ ਜਿਹੜੇ ਚਰਖ ਦੇ ਆਖਰੀ ਤਬਕ (ਸੱਤਾਂ ਆਕਾਸ਼ਾਂ ਤੋਂ ਪਾਰ) ਤੀਕ ਅੱਪੜ ਜਾਂਦੇ ਹਨ?" ਫਿਰ ਉਸ ਨੇ ਕੱਟੇ ਹੋਏ ਹੱਥਾਂ ਵਿਚੋਂ ਵਗਦਾ ਹੋਇਆ ਖ਼ੂਨ ਆਪਣੇ ਚਿਹਰੇ ਉਤੇ ਮਲ ਲਿਆ। ਕਾਜ਼ੀ ਨੇ ਪੁੱਛਿਆ, "ਅਜਿਹਾ ਕਿਉਂ ਕੀਤਾ ਹੈ?" ਮਨਸੂਰ ਨੇ ਕਿਹਾ, "ਆਸ਼ਕਾਂ ਦਾ ਵੁਜ਼ੂ (ਪੰਜ ਇਸ਼ਨਾਨਾ) ਪਾਣੀ ਨਾਲ ਨਹੀਂ ਖ਼ੂਨ ਨਾਲ ਹੁੰਦਾ ਹੈ।"

ਇਬਰਾਹੀਮ ਉਸ ਦਾ ਨਿੱਜੀ ਨੌਕਰ ਸੀ ਜੋ ਬੜੇ ਲੰਮੇ ਸਮੇਂ ਤੋਂ ਮਨਸੂਰ ਅਲਹੱਲਾਜ ਦੀ ਸੇਵਾ ਕਰਦਾ ਆ ਰਿਹਾ ਸੀ। ਫਾਂਸੀ ਲੱਗਣ ਵਾਲੇ ਰਾਹ ਵੱਲ ਜਾਂਦਿਆਂ ਹੱਥ ਜੋੜ ਕੇ ਇਬਰਾਹੀਮ ਨੇ ਅਰਜ਼ ਕੀਤੀ, "ਮਾਲਕ ਮੈਨੂੰ ਵੀ ਕੁੱਝ ਦੇ ਕੇ ਜਾਉ।" ਮਨਸੂਰ ਨੇ ਕਿਹਾ, "ਤੈਨੂੰ ਮੈਂ ਤੇਰਾ ਆਪਾ ਦਿੰਦਾ ਹਾਂ। ਤੈਨੂੰ ਮੈਂ ਤੇਰੇ ਹਵਾਲੇ ਸੌਂਪਦਾ ਹਾਂ। ਜਾਹ ਅਤੇ ਬੰਦਗੀ ਕਰ।"

ਜਦੋਂ ਉਸ ਨੂੰ ਫਾਂਸੀ ਦੇ ਤਖ਼ਤੇ ਤੱਕ ਲਿਜਾਇਆ ਗਿਆ ਤਾਂ ਲੋਕਾਂ ਦੇ ਹੜ੍ਹ ਵਿਚੋਂ ਸ਼ਿਬਲੀ ਦੌੜ ਕੇ ਅੱਗੇ ਆ ਗਿਆ। ਮਨਸੂਰ ਨੇ ਉਸ ਤੋਂ ਇਕ ਕੱਪੜਾ ਮੰਗਿਆ ਜਿਸ ਨੂੰ ਗਲ ਵਿਚ ਪਾ ਕੇ ਉਸ ਨੇ ਅੰਤਿਮ ਅਰਦਾਸ ਕੀਤੀ ਤੇ ਫਿਰ ਮੁਸਕਰਾ ਕੇ ਕਿਹਾ - ਮਹਿਬੂਬ ਦੀ ਜ਼ੁਲਫ ਇਸ ਵਾਰ ਫਾਂਸੀ ਦਾ ਫੰਦਾ ਬਣ ਕੇ ਸਾਹਮਣੇ ਆਈ ਹੈ। ਇਸ ਦਾ ਸੁਆਗਤ ਹੈ।

ਜਲਾਦ ਨੇ ਮਨਸੂਰ ਦੇ ਸਿਰ ਵਿਚ ਲੋਹੇ ਦੀ ਸਲਾਖ ਮਾਰੀ ਤਾਂ ਸ਼ਿਬਲੀ

# ਬਾਬਾ ਬੰਦਾ ਸਿੰਘ ਬਹਾਦਰ

ਗੁਰੂ ਗੋਬਿੰਦ ਸਿੰਘ ਜੀ 1708 ਵਿੱਚ ਜੋਤੀ ਜੋਤ ਸਮਾ ਗਏ ਤਾਂ ਸਿੱਖਾਂ ਵਿੱਚ ਇੱਕ ਵਾਰ ਅਨਾਥ ਹੋ ਜਾਣ ਵਰਗਾ ਅਹਿਸਾਸ ਹੋਇਆ। ਗੁਰੂ ਜੀ ਦੇ ਜੀਵਨਕਾਲ ਦੌਰਾਨ ਭਾਵੇਂ ਹਜ਼ਾਰਾਂ ਦੀ ਗਿਣਤੀ ਵਿੱਚ ਸਿੰਘ ਯੋਧੇ ਵੱਖ-ਵੱਖ ਘਟਨਾਵਾਂ ਵਿੱਚ ਸ਼ਹੀਦ ਹੋ ਗਏ ਸਨ ਪਰ ਬਾਕੀ ਬਚਿਆਂ ਨੇ ਕਦੀ ਢਹਿੰਦੀ ਕਲਾ ਵਲ ਰੁਖ ਨਹੀਂ ਸੀ ਕੀਤਾ ਕਿਉਂਕਿ ਨੀਲੇ ਦਾ ਸਵਾਰ ਉਨ੍ਹਾਂ ਦੇ ਸਾਹਮਣੇ ਸੀ। ਜਿੰਨਾ ਚਿਰ ਤੱਕ ਦੀਨ ਅਤੇ ਦੁਨੀਆਂ ਦਾ ਮਾਲਕ ਅੰਗ-ਸੰਗ ਸੀ ਉਦੋਂ ਤੱਕ ਉਨ੍ਹਾਂ ਨੂੰ ਮਰਨ ਦਾ ਡਰ ਨਹੀਂ ਸੀ ਕਿਉਂਕਿ ਉਨ੍ਹਾਂ ਦਾ ਵਿਸ਼ਵਾਸ ਸੀ ਕਿ ਕਲਗੀਧਰ ਪਿਤਾ ਨੇ ਸ਼ਹਾਦਤਾਂ ਅਜਾਈਂ ਨਹੀਂ ਜਾਣ ਦੇਣੀਆਂ। ਜਦੋਂ ਮੁਗ਼ਲ ਸਰਕਾਰ ਦਾ ਖੰਜਰ ਹੋਰ ਤਿੱਖਾ ਹੋ ਕੇ ਉਨ੍ਹਾਂ ਦੀਆਂ ਛਾਤੀਆਂ ਵਲ ਵੱਧਦਾ ਆ ਰਿਹਾ ਸੀ ਤਾਂ ਦੁਰਭਾਗ ਵਸ ਜਵਾਨ ਉਮਰੇ ਦਸਮ ਪਾਤਸ਼ਾਹ ਦਾ ਅਕਾਲ ਚਲਾਣਾ ਹੋ ਗਿਆ। ਇੱਕ ਵਾਰੀ ਸਿੱਖ ਸੰਗਤ ਤੇ ਖਾਲਸਾ ਪੰਥ ਨੂੰ ਇਉਂ ਪ੍ਰਤੀਤ ਹੋਇਆ ਜਿਵੇਂ ਉਨ੍ਹਾਂ ਦਾ ਸੂਰਜ ਅਸਤ ਹੋ ਗਿਆ ਹੋਏ ਤੇ ਚੁਫੇਰੇ ਅੰਧਕਾਰ ਪਸਰ ਗਿਆ ਹੋਏ ਜਿਸ ਵਿਚੋਂ ਕੋਈ ਆਸ ਦੀ ਕਿਰਨ, ਕੋਈ ਰਸਤਾ ਨਜ਼ਰ ਨਹੀਂ ਆਉਂਦਾ। ਭਾਵੇਂ ਗੁਰੂ ਜੀ ਚੰਗੀ ਤਰ੍ਹਾਂ ਦ੍ਰਿੜ੍ਹ ਕਰਵਾ ਗਏ ਸਨ- ਕਿ ਜਿਥੇ ਪੰਥ ਅਤੇ ਗ੍ਰੰਥ ਇਕੱਠੇ ਹੋਣਗੇ ਮੈਂ ਉਥੇ ਹੋਵਾਂਗਾ ਪਰ ਉਨ੍ਹਾਂ ਨੂੰ ਧਰਵਾਸ ਦੇਣ ਵਾਲਾ ਕੋਈ ਪ੍ਰਤੱਖ ਨਹੀਂ ਦਿਸਦਾ ਸੀ।

ਇਸ ਸਮੇਂ ਬਾਬਾ ਬੰਦਾ ਸਿੰਘ ਨੇ ਖਾਲਸੇ ਦੀ ਕਮਾਨ ਸੰਭਾਲੀ। ਬਾਬਾ ਬੰਦਾ ਸਿੰਘ ਦਾ ਹਿੰਦੁਸਤਾਨ ਦੇ ਇਤਿਹਾਸ ਵਿੱਚ ਅਚਾਨਕ ਪ੍ਰਗਟ ਹੋਣਾ ਕਿਸੇ ਕਰਾਮਾਤ ਤੋਂ ਘੱਟ ਨਹੀਂ ਲੱਗਦਾ। ਪੰਜਾਬ ਤੋਂ ਦੂਰ, ਸਿੱਖੀ ਤੋਂ ਵੰਚਿਤ ਇੱਕ ਬੈਰਾਗੀ ਪਹਾੜੀ ਰਾਜਪੂਤ ਦੱਖਣ ਵਿੱਚ ਡੇਰਾ ਜਮਾ ਕੇ ਰਿੱਧੀਆਂ ਸਿੱਧੀਆਂ ਦੇ ਜ਼ੋਰ ਉਤੇ ਸ਼ੁਹਰਤ ਵਿੱਚ ਸੰਤੁਸ਼ਟ ਹੀ ਨਹੀਂ ਸੀ ਸਗੋਂ ਹੰਕਾਰ ਗਿਆ ਹੋਇਆ ਸੀ। ਉਹ ਸੋਲਾਂ ਸਾਲ ਤੋਂ ਨਾਂਦੇੜ ਵਿੱਚ ਸੀ ਜਿਥੇ ਉਸ ਨੂੰ ਮੰਨਣ ਵਾਲਿਆਂ ਦੀ ਚੰਗੀ ਚੋਖੀ ਗਿਣਤੀ ਸੀ। ਉਸ ਨੂੰ ਜਾਨਣ ਵਾਲੇ ਬਾਕੀ ਸਾਧੂ ਸੰਤ ਉਸ ਨੂੰ ਇਸ ਲਈ ਨਾਪਸੰਦ ਕਰਦੇ ਸਨ ਕਿਉਂਕਿ ਉਹ ਆਏ ਗਏ ਵਿਦਵਾਨ ਅਤੇ ਫਕੀਰ ਦੀ ਬੇਇਜ਼ਤੀ ਕਰਨੋਂ ਝਿਜਕਦਾ ਨਹੀਂ ਸੀ। ਉਸ ਨੂੰ ਆਪਣੇ ਤਪ, ਬੁੱਧੀ ਅਤੇ ਵਿਦਵਤਾ ਉਪਰ ਫ਼ਖ਼ਰ ਸੀ।

ਗੁਰੂ ਜੀ ਜਦੋਂ ਔਰੰਗਜ਼ੇਬ ਨਾਲ ਮੁਲਾਕਾਤ ਕਰਨ ਲਈ ਦੱਖਣ ਵੱਲ ਜਾ ਰਹੇ ਸਨ ਤਾਂ ਰਾਜਸਥਾਨ ਵਿੱਚ ਉਨ੍ਹਾਂ ਨੂੰ ਖ਼ਬਰ ਮਿਲ ਗਈ ਕਿ ਔਰੰਗਜ਼ੇਬ ਦੀ ਮੌਤ ਹੋ ਗਈ ਹੈ। ਜੈਪੁਰ ਵਿਖੇ ਮਹੰਤ ਜੈਤ ਰਾਮ ਗੁਰੂ ਦਰਸ਼ਨਾ ਲਈ



ਆਇਆ। ਗੁਰੂ ਜੀ ਨੇ ਕਿਹਾ- ਅਸਾਂ ਹੁਣ ਨਾਂਦੇੜ ਵਲ ਜਾਣਾ ਹੈ। ਕੋਈ ਗੁਣੀ ਸੱਜਣ ਹੈ ਤਾਂ ਦੱਸੋ, ਕੋਈ ਅਜਿਹਾ ਧਰਮਾਤਮਾ ਪੁਰਖ ਜਿਸ ਦੀ ਸੰਗਤ ਕਰਕੇ ਲਾਹਾ ਲੈ ਸਕੀਏ? ਜੈਤਰਾਮ ਜੀ ਨੇ ਕੁਝ ਵਿਅਕਤੀਆਂ ਦੇ ਨਾਮ ਦੱਸੇ ਪਰ ਨਾਲ ਹੀ ਕਿਹਾ - ਉਥੇ ਮਾਧੋਦਾਸ ਨਾਂ ਦਾ ਇੱਕ ਬੈਰਾਗੀ ਹੈ ਜਿਹੜਾ ਕਰਾਮਾਤਾਂ ਦੇ ਹੰਕਾਰ ਵਿੱਚ, ਆਏ ਗਏ ਦੀ ਅਕਸਰ ਹੱਤਕ ਕਰਦਾ ਹੈ। ਉਸ ਨੂੰ ਨਾ ਮਿਲਣਾ ਕਿਉਂਕਿ ਉਹ ਸਲੀਕਾ, ਅਦਬ ਤੇ ਸਤਿਕਾਰ ਛੱਡ ਗਿਆ ਹੋਇਆ ਹੈ।

ਗੁਰੂ ਜੀ ਨੇ ਉਥੇ ਜਾਕੇ ਫ਼ੈਸਲਾ ਕੀਤਾ ਕਿ ਪਹਿਲਾਂ ਮਾਧੋਦਾਸ ਨੂੰ ਮਿਲਿਆ ਜਾਵੇ। ਉਸ ਬਾਰੇ ਪ੍ਰਸਿੱਧ ਸੀ ਕਿ ਜੋ ਕੋਈ ਉਸ ਦੇ ਆਸਣ ਉਪਰ ਬੈਠ ਜਾਂਦਾ ਸੀ ਉਸ ਨੂੰ ਦੈਵੀ ਸ਼ਕਤੀ ਦੇ ਸਹਾਰੇ ਹੇਠਾਂ ਗਿਰਾ ਦਿੰਦਾ ਸੀ। ਗੁਰੂ ਗੋਬਿੰਦ ਸਿੰਘ ਜੀ ਜਦੋਂ ਉਸ ਦੇ ਡੇਰੇ ਵਿੱਚ ਗਏ ਤਾਂ ਮਾਧੋਦਾਸ ਜੰਗਲ ਵੱਲ ਗਿਆ ਹੋਇਆ ਸੀ। ਮਹਾਰਾਜ ਉਸ ਦੇ ਆਸਣ ਉਪਰ ਬਿਰਾਜਮਾਨ ਹੋ ਗਏ। ਮਾਧੋਦਾਸ ਨੂੰ ਪਤਾ ਲੱਗਾ ਤਾਂ ਉਸ ਨੇ ਪ੍ਰਾਪਤ ਕੀਤੀਆਂ ਸ਼ਕਤੀਆਂ ਰਾਹੀਂ ਗੁਰੂ ਜੀ ਨੂੰ ਹੇਠਾਂ ਗਿਰਾਣਾ ਚਾਹਿਆ। ਅਜਿਹਾ ਹੋ ਨਾ ਸਕਿਆ। ਉਹ ਤੇਜ਼ੀ ਨਾਲ ਆਪਣੇ ਡੇਰੇ ਵਿੱਚ ਆਇਆ ਤੇ ਗੁੱਸੇ ਨਾਲ ਪੁੱਛਿਆ,

- ਤੁਸੀਂ ਕੌਣ ਹੋ ?
- ਉਹੀ ਜਿਸ ਨੂੰ ਤੂੰ ਜਾਣਦਾ ਹੈਂ।
- ਕਿਸ ਨੂੰ ਜਾਣਦਾ ਹਾਂ ਮੈਂ ?
- ਜਿਸ ਦੀ ਤਲਾਸ਼ ਵਿੱਚ ਤੂੰ ਥਾਂ-ਥਾਂ ਭਟਕਿਆ ।
- ਕਿਤੇ ਤੁਸੀਂ ਗੁਰੂ ਗੋਬਿੰਦ ਸਿੰਘ ਤਾਂ ਨਹੀਂ ?
- ਉਹੀ ਹਾਂ। ਤੂੰ ਦੱਸ ਤੂੰ ਕੌਣ ਹੈ।
- ਜੀ ਮੈਂ ਤੁਹਾਡਾ ਬੰਦਾ ਹਾਂ।
- ਬੰਦਾ ਹੈਂ ਤਾਂ ਬੰਦਿਆਂ ਜਿਹੇ ਕੰਮ ਕਰ।

ਮਾਧੋਦਾਸ ਗੁਰੂ ਚਰਨਾ ਵਿੱਚ ਡਿਗ ਪਿਆ। ਉਦੋਂ ਗੁਰੂ ਜੀ ਦੀ ਉਮਰ 42 ਸਾਲ ਸੀ ਤੇ ਬੰਦਾ ਸਿੰਘ 38 ਸਾਲ ਦਾ ਸੀ। ਇਹ ਸੀ ਸੰਖੇਪ ਗੱਲਬਾਤ ਜਿਹੜੀ ਮਾਧੋਦਾਸ ਅਤੇ ਦਸਮ ਪਾਤਸ਼ਾਹ ਵਿਚਕਾਰ ਪਹਿਲੀ ਵਾਰ ਹੋਈ। ਕੁਝ ਦਿਨ ਗੁਰੂ ਜੀ ਉਸ ਦੇ ਡੇਰੇ ਵਿੱਚ ਟਿਕੇ ਜਿਥੇ ਉਨ੍ਹਾਂ ਨੇ ਮਾਧੋਦਾਸ ਨੂੰ ਅੰਮ੍ਰਿਤ ਛਕਾਇਆ ਅਤੇ ਬੰਦਾ ਸਿੰਘ ਨਾਮ ਰੱਖਿਆ। ਉਨ੍ਹਾਂ ਨੇ ਬੰਦਾ ਸਿੰਘ ਨੂੰ ਦੱਸਿਆ ਕਿ ਪੰਜਾਬ ਵਿੱਚ ਜ਼ੁਲਮ ਦੀ ਹਨੇਰੀ ਵਗ ਰਹੀ ਹੈ। ਤੂੰ ਪੰਜਾਬ ਰਵਾਨਾ ਹੋ ਜਿਥੇ ਪੰਥ ਤੇਰੀ ਸਹਾਇਤਾ ਕਰੇਗਾ। ਤੂੰ ਇਸ ਜ਼ੁਲਮ ਨੂੰ ਸਮਾਪਤ ਕਰ। ਬੰਦਾ ਸਿੰਘ ਨੇ ਕਿਹਾ - ਪਰ ਹਕੂਮਤ ਬੜੀ ਤਾਕਤਵਰ ਹੈ - ਮੈਂ ਇਕੱਲਾ ਕੀ ਕਰ ਸਕਾਂਗਾ? ਮੈਨੂੰ ਕੋਈ ਅਜਿਹੀ ਕਰਾਮਾਤ ਬਖਸ਼ੋ ਕਿ ਮੈਂ

ਚਮਤਕਾਰ ਕਰ ਸਕਾਂ। ਮਹਾਰਾਜ ਨੇ ਕਿਹਾ – ਗੁਰੂ ਘਰ ਵਿਚ ਅਨੰਤ ਸ਼ਕਤੀਆਂ ਅਤੇ ਬਰਕਤਾਂ ਹਨ। ਅਸੀਂ ਇਹ ਸਾਰੀਆਂ ਗੁਰੂ ਗ੍ਰੰਥ ਤੇ ਗੁਰੂ ਪੰਥ ਨੂੰ ਸੌਂਪ ਦਿੱਤੀਆਂ ਹਨ। ਤੈਨੂੰ ਜਦੋਂ ਸ਼ਕਤੀ ਦੀ ਜ਼ਰੂਰਤ ਪਵੇ ਤਦ ਗੁਰੂ ਗ੍ਰੰਥ ਅਤੇ ਗੁਰੂ ਪੰਥ ਅਗੇ ਅਰਦਾਸ ਕਰੀਂ। ਤੈਨੂੰ ਉਹ ਕੁਝ ਪ੍ਰਾਪਤ ਹੋਵੇਗਾ ਜਿਸ ਦੀ ਉਮੀਦ ਨਹੀਂ ਕੀਤੀ ਜਾ ਸਕਦੀ। ਇਹ ਘਟਨਾ ਸਤੰਬਰ 1708 ਈਸਵੀ ਦੀ ਹੈ।

ਔਰੰਗਜੇ ਦੀ ਮੌਤ ਉਪਰੰਤ ਤਾਜ ਤਖ਼ਤ ਦੀ ਪ੍ਰਾਪਤੀ ਵਾਸਤੇ ਉਸ ਦੇ ਪੁੱਤਰਾਂ ਵਿਚਕਾਰ ਖਾਨਾਜੰਗੀ ਸ਼ੁਰੂ ਹੋ ਗਈ ਤਾਂ ਗੁਰੂ ਜੀ ਨੇ ਬਹਾਦਰਸ਼ਾਹ ਨੂੰ ਸਭ ਤੋਂ ਵੱਡਾ ਹੋਣ ਕਾਰਨ ਤਖ਼ਤ ਦਾ ਵਾਰਸ ਮੰਨਿਆ ਤੇ ਉਸ ਦੀ ਸਹਾਇਤਾ ਲਈ ਫ਼ੌਜ ਭੇਜੀ। ਬਹਾਦਰਸ਼ਾਹ ਇਸ ਲੜਾਈ ਵਿੱਚ ਸਫਲ ਹੋਇਆ ਤਾਂ ਉਸ ਨੇ ਗੁਰੂ ਜੀ ਦਾ ਸਤਿਕਾਰ ਕੀਤਾ। ਪੁਸ਼ਾਕ ਅਤੇ ਸੁਗਾਤਾਂ ਜਿਹੜੀਆਂ ਬਾਦਸ਼ਾਹ ਵੱਲੋਂ ਆਪਣੇ ਸ਼ੁਭਚਿੰਤਕਾਂ ਨੂੰ ਦਿੱਤੀਆਂ ਜਾਇਆ ਕਰਦੀਆਂ ਸਨ – ਮਹਿਲ ਦੇ ਦਸਤੂਰ ਅਨੁਸਾਰ ਉਹ ਸੁਗਾਤਾਂ ਲੈਣ ਵਾਲਾ ਆਪ ਇਨ੍ਹਾਂ ਨੂੰ ਚੁੱਕ ਕੇ ਮਹਿਲ ਵਿਚੋਂ ਬਾਹਰ ਆਉਂਦਾ ਸੀ।ਕਿਸੇ ਅਤਿਅੰਤ ਸਤਿਕਾਰਯੋਗ ਮੁਸਲਮਾਨ ਫਕੀਰ ਨੂੰ ਕੇਵਲ ਇਹ ਹੱਕ ਪ੍ਰਾਪਤ ਹੁੰਦਾ ਸੀ ਕਿ ਉਹ ਸੁਗਾਤਾਂ ਆਪਣੇ ਸੇਵਾਦਾਰ ਤੋਂ ਚੁਕਵਾ ਕੇ ਲਿਆਏ। ਗੁਰੂ ਜੀ ਨਾਲ ਗਏ ਭਾਈ ਦਇਆ ਸਿੰਘ ਜੀ ਨੇ ਇਹ ਸੁਗਾਤਾਂ ਪ੍ਰਾਪਤ ਕੀਤੀਆਂ ਤੇ ਸਤਿਕਾਰ ਸਹਿਤ ਗੁਰੂ ਜੀ ਨੂੰ ਮਹਿਲ ਵਿਚੋਂ ਵਿਦਾ ਕੀਤਾ ਗਿਆ।

ਇਨ੍ਹਾਂ ਸਾਰੀਆਂ ਘਟਨਾਵਾਂ ਦੀ ਖਬਰ ਵਜ਼ੀਰ ਖਾਨ ਤੱਕ ਅੱਪੜ ਰਹੀ ਸੀ। ਉਸ ਨੂੰ ਇਹ ਵੀ ਪਤਾ ਸੀ ਕਿ ਗੱਦੀ ਨਸ਼ੀਨੀ ਲਈ ਗੁਰੂ ਜੀ ਨੇ ਬਾਦਸ਼ਾਹ ਦੀ ਫ਼ੌਜੀ ਮਦਦ ਕੀਤੀ ਹੈ ਤੇ ਬਾਦਸ਼ਾਹ ਨੇ ਗੁਰੂ ਜੀ ਦਾ ਬਹੁਤ ਸਤਿਕਾਰ ਕੀਤਾ ਹੈ। ਉਸ ਨੂੰ ਆਪਣੇ ਕੀਤੇ ਹੋਏ ਕੁਕਰਮਾਂ ਤੋਂ ਭੈ ਆਉਣ ਲੱਗਾ। ਉਸ ਨੂੰ ਡਰ ਹੋ ਗਿਆ ਕਿ ਕਿਤੇ ਬਾਦਸ਼ਾਹ ਗੁਰੂ ਜੀ ਨਾਲ ਕੋਈ ਸੰਧੀ ਨਾ ਕਰ ਲਵੇ। ਅਜਿਹਾ ਹੋਣ ਦੀ ਸੂਰਤ ਵਿੱਚ ਉਸ ਨੂੰ ਆਪਣੇ ਕੀਤੇ ਦੀ ਸਜਾ ਭੁਗਤਣੀ ਪਵੇਗੀ। ਉਸ ਨੇ ਦੋ ਪਠਾਣ ਗੁਰੂ ਜੀ ਦਾ ਕਤਲ ਕਰਨ ਦੀ ਸਾਜ਼ਿਸ਼ ਨਾਲ ਭੇਜੇ। ਇਹ ਪਹਿਲੋਂ ਦਿੱਲੀ ਮਾਤਾ ਸੁੰਦਰੀ ਜੀ ਪਾਸ ਗਏ ਤੇ ਉਥੋਂ ਗੁਰੂ ਜੀ ਦਾ ਸਿਰਨਾਵਾਂ ਲਿਆ। ਦੋਵੇਂ ਪਠਾਣ ਜਾਂ ਇਨ੍ਹਾਂ ਦੇ ਬਜ਼ੁਰਗ ਕਦੀ ਗੁਰੂ ਘਰ ਦੇ ਨੇੜੇ ਰਹੇ ਲਗਦੇ ਹਨ ਕਿਉਂਕਿ ਇਨ੍ਹਾਂ ਨੂੰ ਸਭ ਪਤੇ ਟਿਕਾਣੇ ਦੱਸ ਦਿੱਤੇ ਗਏ ਤੇ ਗੁਰੂ ਜੀ ਦੇ ਦੀਵਾਨ ਵਿੱਚ ਵੀ ਸਵੇਰ ਸ਼ਾਮ ਹਾਜ਼ਰ ਹੁੰਦੇ ਰਹੇ। ਇਨ੍ਹਾਂ ਉਤੇ ਕਿਸੇ ਨੇ ਸ਼ੱਕ ਨਾ ਕੀਤਾ। ਇਹ ਮੌਕੇ ਦੀ ਤਲਾਸ਼ ਵਿੱਚ ਸਨ ਤੇ ਇੱਕ ਦਿਨ ਮੌਕਾ ਮਿਲਦਿਆਂ ਹੀ ਜਦੋਂ ਮਹਾਰਾਜ ਸੁੱਤੇ ਪਏ ਸਨ, ਛੁਰੇ ਨਾਲ ਹੱਲਾ ਕਰ ਦਿੱਤਾ। ਜ਼ਖਮ ਡੂੰਘਾ ਸੀ ਪਰ ਗੁਰੂ ਜੀ ਨੇ ਛੁਰੇਬਾਜ਼ ਨੂੰ ਥਾਂਏਂ ਤਲਵਾਰ ਦੇ ਵਾਰ ਨਾਲ ਸੋਧ ਦਿੱਤਾ ਤੇ ਦੂਜਾ ਭੱਜਣ ਲੱਗਾ ਸਿੰਘਾਂ ਨੇ ਕਤਲ ਕਰ ਦਿੱਤਾ।



ਬਹੁਤ ਸਾਰੇ ਸਮਕਾਲੀ ਦਸਤਾਵੇਜਾਂ ਤੋਂ ਸਾਬਤ ਹੁੰਦਾ ਹੈ ਕਿ ਗੁਰੂ ਜੀ ਨੇ ਬੰਦਾ ਸਿੰਘ ਦੀ ਮੱਦਦ ਵਾਸਤੇ ਪੰਜਾਬ ਵਿੱਚ ਆਉਣਾ ਸੀ ਪਰ ਇਸ ਹਮਲੇ ਦੀ ਦੁਰਘਟਨਾ ਕਰਕੇ ਉਨ੍ਹਾਂ ਨੂੰ ਰੁਕਣਾ ਪੈ ਗਿਆ। ਗੁਰੂ ਜੀ ਦੀ ਇੱਛਾ ਸੀ ਕਿ ਬਹਾਦਰਸ਼ਾਹ ਨਾਲ ਸਿੱਖ ਮਸਲੇ ਦਾ ਕੋਈ ਹੱਲ ਤੈਅ ਕਰ ਲਿਆ ਜਾਵੇ ਪਰ ਬਾਦਸ਼ਾਹ ਨੇ ਪ੍ਰਤੀਤ ਕੀਤਾ ਕਿ ਮੁਸਲਮਾਨ ਇਸ ਨਾਲ ਨਾਰਾਜ਼ ਹੋ ਜਾਣਗੇ। ਉਹ ਅਜੇ ਬਹੁਤ ਸ਼ਕਤੀਸ਼ਾਲੀ ਨਹੀਂ ਸੀ ਹੋਇਆ, ਅੰਦਰੋਂ ਅੰਦਰੀ ਸ਼ਰੀਕਾਂ ਵਲੋਂ ਸੱਤਾ ਵਾਸਤੇ ਹੰਭਲੇ ਮਾਰੇ ਜਾ ਰਹੇ ਸਨ। ਸੋ ਬਗੈਰ ਕਿਸੇ ਸਥਾਈ ਹੱਲ ਦੇ, ਗੁਰੂ ਜੀ ਦਾ ਬਹਾਦਰਸ਼ਾਹ ਨਾਲੋਂ ਸੰਵਾਦ ਟੁੱਟ ਗਿਆ। ਗੁਰੂ ਜੀ ਜ਼ਖਮੀ ਹੋ ਗਏ ਤਾਂ ਬੰਦਾ ਸਿੰਘ ਨੂੰ ਪੰਜਾਬ ਇਕੱਲਿਆਂ ਆਉਣਾ ਪਿਆ। ਉਸ ਨੇ ਦੂਰ ਨੇੜੇ ਦੀਆਂ ਸਿੱਖ ਸੰਗਤਾਂ ਨੂੰ ਹੁਕਮਨਾਮੇ ਲਿਖੇ ਅਤੇ ਧਰਮ ਯੁੱਧ ਵਿੱਚ ਸ਼ਾਮਲ ਹੋਣ ਦੀ ਅਰਜ਼ ਕੀਤੀ। ਸਿੱਖਾਂ ਵਲੋਂ ਉਸ ਨੂੰ ਭਰਵਾਂ ਹੁੰਗਾਰਾ ਮਿਲਿਆ। ਸਿਰਲੱਥ ਗੈਰਤਵੰਦ ਯੋਧਿਆਂ ਨੇ ਉਸ ਵੱਲ ਵਹੀਰਾਂ ਘੱਤ ਦਿੱਤੀਆਂ। ਇਨ੍ਹਾਂ ਸੰਤ ਸਿਪਾਹੀਆਂ ਨੇ ਉਹ ਸ਼ਕਤੀਸ਼ਾਲੀ ਗੜ੍ਹ ਤੋੜੇ ਕਿ ਪੰਜਾਬ ਟੁੱਟ ਗਿਆ ਤੇ ਦਿੱਲੀ ਤਖ਼ਤ ਤੱਕ ਧਮਕਾਂ ਸੁਣੀਆਂ ਗਈਆਂ।

ਬਾਬਾ ਬੰਦਾ ਸਿੰਘ, ਜਿਨ੍ਹਾਂ ਦਾ ਪਹਿਲਾ ਨਾਮ ਲਛਮਣ ਦੇਵ ਸੀ ਦਾ ਜਨਮ 16 ਅਕਤੂਬਰ 1670 ਈਸਵੀ ਵਿੱਚ ਹੋਇਆ। ਪਿਤਾ ਰਾਮਦੇਵ ਪੁਣਛ ਜ਼ਿਲੇ ਦੇ ਪਿੰਡ ਰਾਜੌੜੀ ਦੇ ਰਾਜਪੂਤ ਭਾਰਦਵਾਜ ਸਨ ਤੇ ਖੇਤੀਬਾੜੀ ਦਾ ਕੰਮ ਕਰਦੇ ਸਨ। ਲਛਮਣ ਦੇਵ ਭਾਵੇਂ ਦਰਮਿਆਨੇ ਕੱਦ ਦਾ ਸੀ ਪਰ ਉਹ ਬੜਾ ਫੁਰਤੀਲਾ ਤੇ ਹਿੰਮਤੀ ਜੁਆਨ ਸੀ। ਵਿਹਾਰਕ ਵਿਦਿਆ ਪ੍ਰਾਪਤ ਕੀਤੀ ਤੇ ਖੇਤੀ ਦੇ ਕੰਮ ਵਿੱਚ ਮਾਪਿਆਂ ਦਾ ਹੱਥ ਵਟਾਉਂਦਾ। ਘੋੜ ਸਵਾਰੀ ਦਾ ਸ਼ੌਕ ਸੀ ਅਤੇ ਅਕਸਰ ਸ਼ਿਕਾਰ ਖੇਡਣ ਦੀਆਂ ਮੁਹਿੰਮਾਂ ਉਤੇ ਜਾਂਦਾ। ਸ਼ਸਤਰ ਵਿਦਿਆ ਉਨ੍ਹਾਂ ਦਿਨਾਂ ਵਿੱਚ ਹਰ ਜੁਆਨ ਦਾ ਸ਼ੌਕ ਵੀ ਹੋਇਆ ਕਰਦਾ ਸੀ ਤੇ ਮਜਬੂਰੀ ਵੀ। ਹਥਿਆਰ ਤੋਂ ਬਗੈਰ ਘਰੋਂ ਬਾਹਰ ਨਿਕਲਣਾ ਬੁਰਾ ਮੰਨਿਆ ਜਾਂਦਾ ਸੀ। ਜੰਗਲਾਂ ਵਿੱਚ ਜਾਨਵਰ ਸਨ ਤੇ ਜੰਗਲਾਂ ਤੋਂ ਬਾਹਰ ਫਿਰਦੇ ਮਨੁੱਖਾਂ ਦਾ ਵਿਹਾਰ ਜਾਨਵਰਾਂ ਤੋਂ ਬਦਤਰ ਸੀ।

ਪਿਤਾ ਜੀ ਧਾਰਮਿਕ ਰੁਚੀਆਂ ਵਾਲੇ ਸਨ। ਅਕਸਰ ਸਾਧੂਆਂ ਦੀ ਸੰਗਤ ਕਰਦੇ ਅਤੇ ਸਾਧੂਆਂ ਨੂੰ ਘਰ ਬੁਲਾ ਕੇ ਭੋਜਨ ਛਕਾਉਂਦੇ। ਜਾਨਕੀ ਦਾਸ ਬੈਰਾਗੀ ਆਏ ਤਾਂ ਉਨ੍ਹਾਂ ਦੀ ਸੰਗਤ ਦਾ ਲਛਮਣ ਦੇਵ ਉਤੇ ਬੜਾ ਡੂੰਘਾ ਪ੍ਰਭਾਵ ਪਿਆ ਤੇ ਚੜ੍ਹਦੀ ਉਮਰੇ ਇਹ ਜੁਆਨ ਘਰ ਬਾਰ ਤਿਆਗ ਕੇ ਬੈਰਾਗੀ ਸਾਧਾਂ ਦੇ ਟੋਲੇ ਵਿੱਚ ਸ਼ਾਮਲ ਹੋ ਗਿਆ। ਸਾਧੂਆਂ ਨੇ ਉਸ ਦਾ ਨਾਮ ਮਾਧੋਦਾਸ ਰੱਖਿਆ। ਸਾਧੂਆਂ ਨਾਲ ਦੇਸ ਰਟਨ ਕਰਦਾ ਕਰਦਾ ਨਾਸਿਕ ਸ਼ਹਿਰ ਅੱਪੜ ਗਿਆ ਜਿਥੇ ਪੰਚਵਟੀ ਦੇ ਸਥਾਨ ਤੇ ਔਘੜ ਨਾਥ ਸਾਧੂ ਰਹਿੰਦੇ ਸਨ। ਔਘੜ ਨਾਥ ਰਿਧੀਆਂ ਸਿਧੀਆਂ ਦਾ ਮਾਲਕ ਮੰਨਿਆ ਪ੍ਰਮੰਨਿਆ ਹੋਇਆ

ਤਪੱਸਵੀ ਸੀ। ਮਾਧੋਦਾਸ ਨੇ ਔਘੜ ਦੀ ਸ਼ਾਗਿਰਦੀ ਕਬੂਲ ਕੀਤੀ ਤੇ ਉਨ੍ਹਾਂ ਦੀ ਬੜੀ ਸੇਵਾ ਕੀਤੀ। ਜੋ ਗੁਣ ਤੇ ਸ਼ਕਤੀਆਂ ਬਾਬਾ ਔਘੜ ਨਾਥ ਪਾਸ ਸਨ ਉਹ ਸਭ ਮਾਧੋਦਾਸ ਨੂੰ ਦੇ ਦਿੱਤੀਆਂ। ਉਨ੍ਹਾਂ ਨੇ ਆਪਣਾ ਇੱਕ ਗ੍ਰੰਥ ਵੀ ਮਾਧੋਦਾਸ ਨੂੰ ਦਿੱਤਾ ਤੇ 1691 ਈਸਵੀ ਵਿੱਚ ਔਘੜ ਪ੍ਰਲੋਕ ਸਿਧਾਰ ਗਏ। ਉਸ ਸਮੇਂ ਮਾਧੋਦਾਸ ਦੀ ਉਮਰ 21 ਸਾਲ ਸੀ। ਨਾਸਿਕ ਤੋਂ ਚੱਲ ਕੇ ਮਾਧੋਦਾਸ ਨਾਂਦੇੜ ਆ ਗਿਆ ਤੇ ਇਥੇ ਉਸ ਨੇ ਆਪਣਾ ਪੱਕਾ ਟਿਕਾਣਾ ਬਣਾਉਣ ਦਾ ਫ਼ੈਸਲਾ ਕੀਤਾ। ਇਥੇ ਲੋਕਾਂ ਵਿੱਚ ਉਸ ਦੀਆਂ ਕਰਾਮਾਤਾਂ, ਸ਼ਕਤੀਆਂ ਦੀ ਚਰਚਾ ਦੂਰ-ਦੂਰ ਤੱਕ ਫੈਲ ਗਈ ਤੇ ਉਹ ਇੱਕ ਤਕੜੇ ਮੱਠ ਦਾ ਨਾਥ ਹੋ ਗਿਆ। ਜਦੋਂ ਉਹ ਮਾਧੋਦਾਸ ਤੋਂ ਬੰਦਾ ਸਿੰਘ ਬਣਿਆ ਤਾਂ ਇਤਿਹਾਸ ਵਿੱਚ ਨਵੇਂ ਅਧਿਆਇ ਦੀ ਸ਼ੁਰੂਆਤ ਹੋਈ। ਇਕ ਨਵਾਂ ਯੁੱਗ ਆਰੰਭ ਹੋਇਆ।

ਉਸ ਨੂੰ ਗੁਰੂ ਜੀ ਨੇ ਹੁਕਮਨਾਮਾ, ਪੰਜ ਤੀਰ, ਨਿਸ਼ਾਨ ਸਾਹਿਬ ਤੇ ਨਗਾਰਾ ਬਖਸ਼ਿਆ। ਥਾਪੀ ਦੇ ਕੇ ਬਹਾਦਰ ਦਾ ਖਿਤਾਬ ਦਿੱਤਾ। ਭਾਈ ਬਿਨੋਦ ਸਿੰਘ, ਭਾਈ ਕਾਹਨ ਸਿੰਘ, ਭਾਈ ਬਾਜ ਸਿੰਘ, ਭਾਈ ਦਇਆ ਸਿੰਘ ਅਤੇ ਭਾਈ ਰਣ ਸਿੰਘ ਪੰਜ ਪਿਆਰੇ ਅਤੇ 25 ਹੋਰ ਸਿੰਘ ਉਨ੍ਹਾਂ ਨਾਲ ਭੇਜੇ। ਅਸੀਸਾਂ ਦੇ ਕੇ ਗੁਰੂ ਜੀ ਨੇ ਬੰਦਾ ਸਿੰਘ ਨੂੰ ਪੰਜਾਬ ਵੱਲ ਘੱਲਿਆ ਤੇ ਪੰਥ ਦੀ ਤਾਬਿਆ ਵਿੱਚ ਰਹਿਣ ਦਾ ਹੁਕਮ ਦਿੱਤਾ ਜੋ ਹੁਕਮ ਬਾਬਾ ਬੰਦਾ ਸਿੰਘ ਨੇ ਸ਼ਹਾਦਤ ਤੱਕ ਨਿਭਾਇਆ।

ਹੁਣ ਜਦੋਂ ਪੰਜਾਬ ਵਲ ਬਾਬਾ ਬੰਦਾ ਸਿੰਘ ਨੇ ਕੂਚ ਕੀਤਾ ਤਾਂ ਕੇਵਲ 25-30 ਸਿੰਘਾਂ ਦਾ ਇਹ ਨਿੱਕਾ ਜਿਹਾ ਜੱਥਾ ਸੀ। ਪਰ ਪੰਜਾਬ ਦੀ ਧਰਤੀ ਵੱਲ ਜਿਉਂ ਜਿਉਂ ਉਹ ਵਧਿਆ ਯੋਧੇ ਉਸ ਨਾਲ ਰਲਦੇ ਗਏ ਤੇ ਇੱਕ ਨਿੱਕੀ ਸੈਨਿਕ ਟੁਕੜੀ ਵੱਡੇ ਕਾਫਲੇ ਵਿੱਚ ਤਬਦੀਲ ਹੋ ਗਈ। ਦੁਨੀਆਂ ਦੇ ਅਣਖੀ ਵਸਨੀਕਾਂ ਨੂੰ ਆਪਣਾ ਨਾਇਕ ਮਿਲ ਗਿਆ ਤਾਂ ਫਿਰ ਜਾਨਾਂ ਦੀ ਪ੍ਰਵਾਹ ਕਿਸ ਨੇ ਕਰਨੀ ਸੀ? ਸਾਹਿਬਜ਼ਾਦਿਆਂ ਨੂੰ ਬੱਕਰੇ ਵਾਂਗ ਗੋਡੇ ਹੇਠ ਦੇ ਕੇ ਕੋਹ-ਕੋਹ ਮਾਰਨ ਦੀ ਵਿਥਿਆ ਭਾਰਤ ਵਿੱਚ ਜਿਥੇ ਜਿਥੇ ਵੀ ਜਿਸ-ਜਿਸ ਨੇ ਸੁਣੀ ਹਰ ਕਿਸੇ ਦਾ ਖੂਲ ਖੌਲ ਗਿਆ ਸੀ ਪਰ ਉਨ੍ਹਾਂ ਪਾਸ ਕੋਈ ਜਥੇਦਾਰ ਨਹੀਂ ਸੀ। ਬੰਦਾ ਸਿੰਘ ਦੇ ਸੁਨੇਹੇ ਪੁੱਜਦੇ ਗਏ ਤੇ ਲਸ਼ਕਰ ਵੱਡਾ ਹੁੰਦਾ ਗਿਆ। ਪੰਜਾਬ ਦੇ ਵਸਨੀਕਾਂ ਨੇ ਜ਼ੁਲਮ ਦਾ ਖੰਜਰ ਆਪਣੀ ਛਾਤੀ ਤੋਂ ਪਰੇ ਧੱਕਣ ਦਾ ਇਤਿਹਾਸਕ ਫ਼ੈਸਲਾ ਕੀਤਾ। ਸਭ ਤੋਂ ਪਹਿਲਾਂ ਪਾਣੀਪੱਤ ਸ਼ਹਿਰ ਉਤੇ ਹੱਲਾ ਬੋਲਿਆ ਤੇ ਇਸ ਸ਼ਹਿਰ ਉਪਰ ਨਿਸ਼ਾਨ ਸਾਹਿਬ ਲਹਿਰਾ ਦਿੱਤਾ। ਖਜ਼ਾਨਾ ਲੁੱਟ ਲਿਆ ਗਿਆ ਤੇ ਘੋੜੇ, ਹਥਿਆਰ ਵਸੂਲ ਲਏ। ਉਸ ਪਿਛੋਂ ਸਮਾਣੇ ਵੱਲ ਕੂਚ ਕਰਨ ਦਾ ਫੈਸਲਾ ਕੀਤਾ ਪਰ ਰਸਤੇ ਵਿੱਚ ਪਤਾ ਲੱਗਾ ਕਿ ਕੈਥਲ ਵਿੱਚ ਭਾਰੀ ਖਜ਼ਾਨਾ ਪਿਆ ਹੈ। ਕੈਥਲ ਉਪਰ ਚੜ੍ਹਾਈ ਕਰਕੇ ਖਜ਼ਾਨਾ ਲੁੱਟ ਲਿਆ। ਇਥੇ ਵੱਡੀ ਲੜਾਈ ਨਹੀਂ ਹੋਈ ਕਿਉਂਕਿ ਕਿਸੇ



ਨੇ ਮੁਕਾਬਲਾ ਕਰਨ ਦੀ ਹਿੰਮਤ ਨਹੀਂ ਕੀਤੀ। ਕੈਥਲਪਤੀ ਨੇ ਬੰਦਾ ਸਿੰਘ ਦੀ ਈਨ ਮੰਨ ਲਈ। ਸਾਰਾ ਖਜ਼ਾਨਾ ਸਿੰਘਾਂ ਵਿੱਚ ਵੰਡ ਦਿੱਤਾ।

ਸਮਾਣਾ ਸ਼ਹਿਰ ਸੱਯਦਾਂ ਦਾ ਘੁੱਗ ਵਸਦਾ ਅਮੀਰ ਸ਼ਹਿਰ ਸੀ। ਸੱਯਦਾਂ ਨੂੰ ਉਚੀ ਕੁਲ ਵਾਲੇ ਮੰਨਿਆ ਜਾਂਦਾ ਹੈ ਇਸੇ ਕਰਕੇ ਗੁਰੂ ਤੇਗ ਬਹਾਦਰ ਜੀ ਅਤੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਦਾ 'ਪੁੰਨ-ਕਾਰਜ' ਸੱਯਦਾਂ ਨੂੰ ਸੌਂਪਿਆ ਗਿਆ ਸੀ। ਮੁਸਲਮਾਨਾਂ ਦਾ ਵਿਸ਼ਵਾਸ਼ ਸੀ ਕਿ ਕਿਸੇ ਤਕੜੇ ਕਾਫਰ ਨੂੰ ਕਤਲ ਕਰਨ ਨਾਲ ਸੁਰਗ ਪ੍ਰਾਪਤ ਹੁੰਦਾ ਹੈ। ਸੱਯਦ ਕਿਉਂਕਿ ਸਤਿਕਾਰ ਯੋਗ ਲੋਕ ਸਨ ਇਸ ਲਈ ਇਹ ਕਤਲ ਉਨ੍ਹਾਂ ਨੇ ਕੀਤੇ। ਜਦੋਂ ਫਕੀਰਾਂ ਅਤੇ ਗੁਰੂਆਂ ਦੇ ਅਣਮਨੁੱਖੀ ਢੰਗ ਨਾਲ ਕਤਲ ਕਰਨ ਨੂੰ ਪੁੰਨ-ਕਾਰਜ ਕਿਹਾ ਜਾਵੇ ਉਦੋਂ ਫਿਰ ਰੱਬ ਬਾਬਾ ਬੰਦਾ ਸਿੰਘ ਜਿਹੇ ਸੂਰਬੀਰਾਂ ਨੂੰ ਧਰਤੀ ਉਪਰੋਂ ਜ਼ੁਲਮ ਦੀ ਜੜ੍ਹ ਕੱਢਣ ਲਈ ਭੇਜਦਾ ਹੈ। ਸਮਾਣੇ ਉਪਰ ਹੱਲਾ ਬੋਲਣ ਦਾ ਕਾਰਨ ਇਹੋ ਸੀ ਕਿ ਨਾਵੇਂ ਪਾਤਸ਼ਾਹ ਜੀ ਦਾ ਕਾਤਲ ਜੱਲਾਦ ਜਲਾਲੁਦੀਨ ਤੇ ਸਾਹਿਬਜ਼ਾਦਿਆਂ ਦੇ ਕਾਤਲ ਦੋ ਭਰਾ ਸ਼ਾਸ਼ਲ ਬੇਗ ਤੇ ਬਾਸ਼ਲ ਬੇਗ ਇਥੋਂ ਦੇ ਵਾਸਨਿਕ ਸਨ।

ਸਮਾਣੇ ਦੇ ਆਲੇ-ਦੁਆਲੇ ਤਕੜੀ ਉਚੀ ਕੰਧ ਸੀ ਤੇ ਸ਼ਹਿਰ ਦਾ ਹਰ ਘਰ ਇੱਕ ਗੜ੍ਹੀ ਵਾਂਗ ਸੀ। ਅਮੀਰ ਸੱਯਦਾਂ ਨੇ ਆਤਮ ਰੱਖਿਆ ਲਈ ਆਪਣੇ ਘਰਾਂ ਨੂੰ ਨਿੱਕੇ-ਨਿੱਕੇ ਕਿਲ੍ਹਿਆਂ ਵਾਂਗ ਉਸਾਰਿਆ ਸੀ ਤਾਂ ਕਿ ਸੁਰੱਖਿਆ ਪੱਖੋਂ ਕੋਈ ਕਸਰ ਨਾ ਰਹੇ। ਗਿਆਰਾਂ ਨਵੰਬਰ 1709 ਨੂੰ ਸ਼ੁੱਕਰਵਾਰ ਦੇ ਦਿਨ ਸਵੇਰ ਸਾਰ ਇਸ ਸਿੱਖ ਜਰਨੈਲ ਨੇ ਹੱਲਾ ਬੋਲ ਦਿੱਤਾ। ਸਿੱਖਾਂ ਨੇ ਸੱਯਦਾਂ ਨੂੰ ਇਹ ਮੌਕਾ ਹੀ ਨਹੀਂ ਦਿੱਤਾ ਕਿ ਉਹ ਦਰਵਾਜੇ ਬੰਦ ਕਰ ਸਕਦੇ। ਇਹ ਹੱਲਾ ਬਿਜਲੀ ਦੀ ਲਿਸ਼ਕਾਰ ਵਰਗਾ ਸੀ ਜਿਸ ਦੇ ਸਾਹਮਣੇ ਕਿਸੇ ਦੀ ਪੇਸ਼ ਨਾ ਗਈ। ਇਸ ਸ਼ਹਿਰ ਅੰਦਰ ਦਸ ਹਜ਼ਾਰ ਦੀ ਗਿਣਤੀ ਵਿੱਚ ਸੱਯਦ ਅਤੇ ਮੁਗਲ ਕਤਲ ਕੀਤੇ ਗਏ ਤੇ ਹਜ਼ਾਰਾਂ ਸਾਲਾਂ ਤੋਂ ਘੁੱਗ ਵਸਦਾ ਰੌਣਕਾਂ ਭਰਿਆ ਅਮੀਰ ਸ਼ਹਿਰ ਥੇਹ ਹੋ ਗਿਆ। ਮੁੜ ਕੇ ਇਹ ਸ਼ਹਿਰ ਠੀਕ ਢੰਗ ਨਾਲ ਕਦੀ ਵੀ ਨਹੀਂ ਵੱਸ ਸਕਿਆ। ਮੁਸਲਮਾਨਾ ਨੇ ਇਸ ਥਾਂ ਨੂੰ ਬਦਕਿਸਮਤ ਜਾਣ ਕੇ ਫਿਰ ਇਧਰ ਟਿਕਾਣੇ ਨਹੀਂ ਬਣਾਏ। ਸਮਾਣੇ ਦਾ ਸੂਬੇਦਾਰ ਫਤਿਹ ਸਿੰਘ ਨੂੰ ਥਾਪ ਕੇ ਅਗਲਾ ਨਿਸ਼ਾਨਾ ਸਰਹੰਦ ਦੀ ਸ਼ਾਨ ਨੂੰ ਪੈਰਾਂ ਵਿਚ ਰੋਲਣ ਦਾ ਸੀ। ਵਜ਼ੀਰ ਖਾਨ ਨੇ ਇਥੇ ਘੋਰ ਪਾਪ ਕੀਤਾ ਹੋਇਆ ਸੀ ਤੇ ਦਿਲ ਦਾ ਇਹ ਡੂੰਘਾ ਫੱਟ ਅਜੇ ਤਾਜ਼ਾ ਸੀ। ਇਥੇ ਨਿੱਕੀਆਂ ਜਿੰਦਾ ਨਾਲ ਵੱਡੇ ਸਾਕੇ ਹੋਏ ਸਨ।

ਬੰਦਾ ਸਿੰਘ ਸਮਾਣੇ ਤੋਂ ਸਰਹੰਦ ਵੱਲ ਨਹੀਂ ਵਧਿਆ ਸਗੋਂ ਪਹਿਲੋਂ ਕੀਰਤਪੁਰ ਸਾਹਿਬ ਵਲ ਚਾਲੇ ਪਾ ਦਿੱਤੇ। ਉਸ ਨੂੰ ਪਤਾ ਲੱਗਾ ਸੀ ਕਿ ਉਸ ਪਾਸੇ ਤੋਂ ਬਹੁਤ ਸਾਰੇ ਸਿੰਘ ਉਸ ਦੀ ਸੈਨਾ ਵਿੱਚ ਰਲਣ ਲਈ ਆ ਰਹੇ ਸਨ ਪਰ ਰਾਹ ਵਿੱਚ ਰੋਕ ਲਏ ਗਏ ਸਨ। ਰਾਹ ਵਿੱਚ ਘੜਾਮ ਸ਼ਹਿਰ ਸੀ ਜਿਥੇ ਦੇ

ਨੈਬ ਸੂਬੇਦਾਰ ਨੇ ਬੰਦਾ ਸਿੰਘ ਨੂੰ ਰੋਕਣ ਦਾ ਯਤਨ ਕੀਤਾ। ਘੜਾਮ ਉਪਰ ਹੱਲਾ ਕਰਨ ਦਾ ਬੰਦਾ ਸਿੰਘ ਦਾ ਕੋਈ ਇਰਾਦਾ ਨਹੀਂ ਸੀ ਪਰ ਘੜਾਮੀਆਂ ਨੇ ਵੰਗਾਰਿਆ ਤਾਂ ਸਿੰਘਾਂ ਨੇ ਚੜ੍ਹਾਈ ਕਰ ਦਿੱਤੀ। ਮੁਗਲ ਬੜੀ ਬਹਾਦਰੀ ਨਾਲ ਲੜੇ ਪਰ ਪਛਾੜ ਦਿੱਤੇ ਗਏ ਤੇ ਘੜਾਮ ਸ਼ਹਿਰ ਲੁੱਟ ਲਿਆ ਗਿਆ। ਉਥੋਂ ਅਗੇ ਮੁਸਤਫਾਬਾਦ ਉਤੇ ਕਬਜ਼ਾ ਕਰ ਲਿਆ। ਇਥੋਂ ਉਸ ਨੇ ਸਢੌਰੇ ਵੱਲ ਚੜ੍ਹਾਈ ਦਾ ਰੁਖ ਕਰ ਲਿਆ ਤਾਂ ਸ਼ਿਕਾਇਤ ਮਿਲੀ ਕਿ ਕਪੂਰੀ ਦਾ ਹਾਕਮ ਕਦਮੁੱਦੀਨ ਇਲਾਕੇ ਦੀਆਂ ਔਰਤਾਂ ਦੀ ਪਤ ਲੁੱਟਦਾ ਹੈ ਤੇ ਕੋਈ ਗੈਰਮੁਸਲਿਮ ਔਰਤ ਸੁਰੱਖਿਅਤ ਨਹੀਂ। ਕਪੂਰੀ ਉਤੇ ਹੱਲਾ ਬੋਲ ਕੇ ਕਦਮੁੱਦੀਨ ਦੀ ਹਵੇਲੀ ਨੂੰ ਅੱਗ ਲਾ ਦਿੱਤੀ ਜਿਸ ਵਿੱਚ ਦੌਲਤ ਤਾਂ ਭਸਮ ਹੋਈ ਹੀ ਕਦਮੁੱਦੀਨ ਵੀ ਰਾਖ ਹੋ ਗਿਆ।

ਸਢੌਰੇ ਦਾ ਹਾਕਮ ਉਸਮਾਨ ਖਾਨ ਬੜਾ ਜ਼ਾਲਮ ਸੀ। ਉਸ ਤੋਂ ਬਦਲਾ ਲੈਣ ਦਾ ਤਤਕਾਲੀ ਮਨੋਰਥ ਇਹ ਵੀ ਸੀ ਕਿ ਉਸ ਨੇ ਨੇਕ ਦਿਲ ਇਨਸਾਨ ਪੀਰ ਬੁੱਧੂ ਸ਼ਾਹ ਨੂੰ ਤਸੀਹੇ ਦੇ ਦੇ ਕੇ ਮਾਰਿਆ ਸੀ ਕਿਉਂਕਿ ਉਸ ਨੇ ਭੰਗਾਣੀ ਦੇ ਯੁੱਧ ਵਿੱਚ ਗੁਰੂ ਜੀ ਦੀ ਫ਼ੌਜੀ ਸਹਾਇਤਾ ਕੀਤੀ ਸੀ। ਸਢੌਰੇ ਉਤੇ ਹੱਲਾ ਬੋਲ ਦਿੱਤਾ ਗਿਆ ਤਾਂ ਸਤਾਏ ਲੋਕ ਵੱਡੀ ਗਿਣਤੀ ਵਿੱਚ ਬੰਦਾ ਸਿੰਘ ਦੀਆਂ ਫ਼ੌਜਾਂ ਨਾਲ ਆ ਰਲੇ ਤੇ ਕਤਲਿਆਮ ਦਾ ਕੁਹਰਾਮ ਮਚਾ ਦਿੱਤਾ। ਕਿੰਨੇ ਹਜ਼ਾਰ ਮੁਗਲ ਕਤਲ ਕੀਤੇ ਗਏ, ਕੋਈ ਪੱਕੀ ਗਿਣਤੀ ਨਹੀਂ ਪਰ ਸ਼ਹਿਰ ਪੂਰੀ ਤਰ੍ਹਾਂ ਬਰਬਾਦ ਹੋ ਗਿਆ।

ਹੁਣ ਉਨ੍ਹਾਂ ਯੋਧਿਆਂ ਨੇ ਰੋਪੜ ਵਲ ਚਾਲੇ ਪਾ ਦਿੱਤੇ। ਵਜ਼ੀਰ ਖਾਨ ਲਗਾਤਾਰ ਸਿੱਖਾਂ ਦੀਆਂ ਇਨ੍ਹਾਂ ਸਰਗਰਮੀਆਂ ਉਤੇ ਨਜ਼ਰ ਰੱਖ ਰਿਹਾ ਸੀ ਤੇ ਉਹ ਭੈਭੀਤ ਸੀ। ਉਸ ਨੇ ਦੇਖਿਆ ਕਿ ਬੰਦਾ ਸਿੰਘ ਦੀਆਂ ਫ਼ੌਜਾਂ ਦਾ ਮੁਕਾਬਲਾ ਕਰਨ ਦੀ ਕਿਸੇ ਦੀ ਸੱਤਿਆ ਨਹੀਂ ਰਹੀ। ਜੇ ਕੀਰਤਪੁਰ ਦੇ ਇਲਾਕੇ ਵਲ ਰੋਕੇ ਮਝੈਲ ਸਿੰਘਾ ਦੇ ਕਾਫਲੇ ਇਨ੍ਹਾਂ ਨਾਲ ਰਲ ਗਏ ਫਿਰ ਇਹ ਸਰਹੰਦ ਵਿੱਚ ਵਿਆਪਕ ਤਬਾਹੀ ਮਚਾ ਦੇਣਗੇ। ਉਸ ਨੇ ਤੁਰੰਤ ਮਲੇਰਕੋਟਲੇ ਦੇ ਨਵਾਬ ਸ਼ੇਰਖਾਨ ਨੂੰ ਲਿਖਿਆ ਕਿ ਦੋਹਾਂ ਕਾਫਲਿਆਂ ਨੂੰ ਇਕੱਠੇ ਹੋਣ ਤੋਂ ਰੋਕਿਆ ਜਾਏ। ਇਹ ਉਹੀ ਮੁਹੰਮਦ ਸ਼ੇਰ ਖਾਨ ਸੀ ਜਿਸ ਨੇ ਸਾਹਿਬਜ਼ਾਦਿਆਂ ਦੇ ਕਤਲ ਕਰਨ ਦੀ ਵਾਰਦਾਤ ਦੀ ਨਿੰਦਿਆ ਕੀਤੀ ਸੀ ਕਿਉਂਕਿ ਉਹ ਕਹਿੰਦਾ ਸੀ ਕਿ ਅਸੂਲ ਇਹ ਹੈ ਕਿ ਇਨ੍ਹਾਂ ਦੇ ਵਡੇਰਿਆਂ ਨਾਲ ਮੈਦਾਨੇ ਜੰਗ ਵਿੱਚ ਲੋਹਾ ਲਿਆ ਜਾਵੇ। ਉਸ ਨੇ ਆਪਣੇ ਭਰਾ ਖਿਜ਼ਰਖਾਨ ਅਤੇ ਦੋ ਭਤੀਜਿਆਂ ਨਸ਼ਤਰ ਖਾਨ ਤੇ ਵਲੀ ਮੁਹੰਮਦ ਖਾਨ ਸਮੇਤ ਆਪਣੀ ਪੂਰੀ ਸੈਨਾ ਨਾਲ ਲੈਸ ਹੋ ਕੇ ਮਾਝੇ ਤੇ ਦੁਆਬੇ ਦੇ ਰੁਕੇ ਕਾਫਲੇ ਉਤੇ ਹੱਲਾ ਬੋਲ ਦਿੱਤਾ। ਸਿੱਖਾਂ ਦੀ ਗਿਣਤੀ ਘੱਟ ਸੀ ਤੇ ਜੰਗੀ ਸਾਮਾਨ ਪੂਰਾ ਨਹੀਂ ਸੀ। ਪਰ ਉਹ ਜਿੱਤ ਹਾਰ ਦਾ ਖਿਆਲ ਤਾਂ ਤਿਆਗੀ ਬੈਠੇ ਸਨ- ਉਨ੍ਹਾਂ ਨੇ ਤਾਂ ਮਰਨਾ ਸੀ ਤੇ ਕੋਈ ਸ਼ਕਤੀ ਉਨ੍ਹਾਂ ਨੂੰ ਰੋਕ ਨਹੀਂ ਸਕਦੀ ਸੀ। ਸਾਰਾ ਦਿਨ



ਅੰਤਾਂ ਦੀ ਵਾਢ ਹੋਈ। ਮੁਗਲ ਲਸ਼ਕਰ ਬਹੁਤ ਵੱਡਾ ਸੀ ਜਿਸ ਨੂੰ ਸਰ ਕਰਨਾ ਇਨ੍ਹਾਂ ਥੋੜੇ ਜਿਹੇ ਸਿੰਘਾਂ ਲਈ ਆਸਾਨ ਨਹੀਂ ਸੀ। ਪਹਿਲੇ ਦਿਨ ਯੁੱਧ ਹੁੰਦਾ ਰਿਹਾ ਤੇ ਰਾਤ ਪੈ ਗਈ। ਰਾਤੋ ਰਾਤ ਆਸੇ ਪਾਸਿਓਂ ਹੋਰ ਸਿੰਘ ਜਥੇ ਇਨ੍ਹਾਂ ਮਝੈਲਾਂ ਨਾਲ ਆ ਰਲੇ।

ਖਿਜ਼ਰ ਖ਼ਾਨ ਨੇ ਸਵੇਰ ਸਾਰ ਹੱਲਾ ਬੋਲਿਆ ਤੇ ਤੇਜ਼ੀ ਨਾਲ ਸਿੱਖਾਂ ਵੱਲ ਵੱਧਣ ਲੱਗਾ। ਉਸ ਨੂੰ ਆਪਣੀ ਸ਼ਕਤੀ ਕਾਰਨ ਜਿੱਤ ਦਾ ਪੂਰਾ ਵਿਸ਼ਵਾਸ ਸੀ। ਸਿੰਘਾਂ ਨੇ ਪੂਰੀ ਤਾਕਤ ਨਾਲ ਅਜਿਹਾ ਹੱਲਾ ਬੋਲਿਆ ਕਿ ਖਿਜ਼ਰ ਖਾਨ ਕਤਲ ਕਰ ਦਿੱਤਾ। ਹੁਣ ਮੁਹੰਮਦ ਸ਼ੇਰ ਖਾਨ ਦੋਵੇਂ ਭਤੀਜਿਆਂ ਨਾਲ ਅੱਗੇ ਵਧਿਆ ਤਾਂ ਸਿੰਘਾਂ ਨੇ ਨਸ਼ਤਰ ਖਾਨ ਅਤੇ ਮੁਹੰਮਦ ਖਾਨ ਧਰਤੀ ਉਤੇ ਸੁੱਟ ਲਏ ਅਤੇ ਨਵਾਬ ਸ਼ੇਰ ਖਾਨ ਬੁਰੀ ਤਰ੍ਹਾਂ ਜ਼ਖਮੀ ਹੋ ਗਿਆ। ਜੇ ਉਸ ਦੀ ਕੋਈ ਪ੍ਰਾਪਤੀ ਸੀ ਤਾਂ ਕੇਵਲ ਇਹ ਕਿ ਉਸ ਦੀ ਜਾਨ ਬਚ ਗਈ ਅਤੇ ਉਹ ਬੜੀ ਮੁਸ਼ਕਿਲ ਨਾਲ ਆਪਣੇ ਭਰਾ ਅਤੇ ਭਤੀਜਿਆਂ ਦੀਆਂ ਲਾਸ਼ਾਂ ਦਫਨ ਕਰਨ ਵਾਸਤੇ ਲਿਜਾ ਸਕਿਆ। ਇਨ੍ਹਾਂ ਤਿੰਨਾਂ ਦੀਆਂ ਲਾਸ਼ਾਂ ਸਿੱਖਾਂ ਤੋਂ ਖੋਹਣ ਵਾਸਤੇ ਉਸ ਨੂੰ ਭਿਅੰਕਰ ਯੁੱਧ ਕਰਨਾ ਪਿਆ ਸੀ। ਇਸ ਤੋਂ ਬਾਅਦ ਇਹ ਜੰਗੀ ਜਥਾ ਫਤਿਹ ਦੇ ਜੈਕਾਰੇ ਬੁਲਾਉਂਦਾ ਜਦੋਂ ਬਾਬਾ ਬੰਦਾ ਸਿੰਘ ਪਾਸ ਪੁੱਜਾ, ਉਹ ਇਨ੍ਹਾਂ ਦੇ ਉਥੇ ਪੁੱਜਣ ਤੋਂ ਪਹਿਲਾਂ ਹੀ ਬਨੂੜ ਉਪਰ ਕਬਜਾ ਕਰ ਚੁੱਕਾ ਸੀ। ਦੋਵਾਂ ਜਥਿਆਂ ਨੇ ਮਿਲ ਕੇ ਗੁਰੂ ਕਲਗੀਧਰ ਨੂੰ ਯਾਦ ਕਰਦਿਆਂ ਅਸਮਾਨ ਜੈਕਾਰਿਆਂ ਨਾਲ ਗੁੰਜਾ ਦਿੱਤਾ। ਏਨੀ ਸ਼ਕਤੀ ਕੇਂਦਰਿਤ ਹੋ ਗਈ ਤਾਂ ਸੁਭਾਵਕ ਸੀ ਕਿ ਅਗਲਾ ਨਿਸ਼ਾਨਾ ਗੁਰੂ ਮਾਰੀ ਸਰਹੰਦ ਨੂੰ ਬਣਾਇਆ ਜਾਂਦਾ।

ਸਰਹੰਦ ਦਾ ਗਵਰਨਰ ਵਜ਼ੀਰ ਖਾਨ ਚਿੰਤਾ ਗ੍ਰਸਤ ਤਾਂ ਸੀ ਪਰ ਉਹ ਚੰਗਾ ਹੌਸਲੇ ਵਾਲਾ ਲੜਾਕਾ ਸੀ। ਉਸ ਨੇ ਕਿਲ੍ਹੇ ਦੀ ਚੰਗੀ ਤਰ੍ਹਾਂ ਸੁਰੱਖਿਆ ਦਾ ਬੰਦੋ-ਬਸਤ ਕਰ ਲਿਆ ਅਤੇ ਸਰਹੰਦ ਦੁਆਲੇ ਵਲੀ ਫਸੀਲ ਉਪਰ ਫ਼ੌਜ ਤੈਨਾਤ ਕਰ ਦਿੱਤੀ। ਉਸ ਪਾਸ ਤੋਪਾਂ ਵੀ ਸਨ ਬੰਦੂਕਾਂ ਵੀ, ਚੰਗੇ ਘੋੜੇ ਸਨ ਤੇ ਕਾਫੀ ਹਾਥੀ। ਸਿੰਘਾਂ ਪਾਸ ਵਧੇਰੇ ਕਰਕੇ ਕਿਰਪਾਨਾ ਅਤੇ ਨੇਜ਼ੇ ਸਨ। ਪਰ ਜੋ ਸਿੰਘਾਂ ਪਾਸ ਸੀ ਉਹ ਵਜ਼ੀਰ ਖਾਨ ਦੇ ਸਿਪਾਹੀਆਂ ਪਾਸ ਨਹੀਂ ਸੀ, ਉਹ ਸੀ ਸ਼ਹਾਦਤ ਦਾ ਅਨੁਪਮ ਚਾਅ, ਕਿ ਜਲਦੀ ਗੁਰੂ ਚਰਨਾ ਵਿੱਚ ਜਾਈਏ, ਉਸ ਗੁਰੂ ਦੇ ਚਰਨਾ ਵਿੱਚ ਜਿਸ ਨੇ ਇਨ੍ਹਾਂ ਸਿੱਖਾਂ ਲਈ ਆਪਣਾ ਕੁਝ ਵੀ ਲੁਕਾ ਕੇ ਬਚਾ ਕੇ ਨਹੀਂ ਸੀ ਰੱਖਿਆ। ਬੰਦਾ ਸਿੰਘ ਨਾਲ ਸੈਂਕੜਿਆਂ ਦੀ ਗਿਣਤੀ ਵਿੱਚ ਅਜਿਹੇ ਤਿਆਗੀ ਸਿੱਖ ਯੋਧੇ ਸਨ ਜਿਨ੍ਹਾਂ ਨੇ ਆਪਣਾ ਘਰ ਘਾਟ ਤੇ ਜ਼ਮੀਨਾਂ ਵੇਚ ਕੇ ਹਥਿਆਰ ਤੇ ਘੋੜੇ ਖਰੀਦੇ ਸਨ ਤੇ ਧਰਮ ਯੁਧ ਦੇ ਚਾਉ ਨਾਲ ਭਰੇ ਸਰਹੰਦ ਵੱਲ ਵੱਧ ਰਹੇ ਸਨ।

ਵਜ਼ੀਰ ਖਾਨ ਪਾਸ ਪੰਦਰਾਂ ਹਜ਼ਾਰ ਦੀ ਆਪਣੀ ਫ਼ੌਜ ਸੀ ਤੇ ਏਨੀ ਕੁ ਉਸ ਨੇ ਆਪਣੇ ਪਰਗਣਿਆਂ ਤੋਂ ਮੰਗਵਾ ਲਈ। ਇਸ ਤੋਂ ਇਲਾਵਾ ਪਿੰਡਾਂ

ਸ਼ਹਿਰਾਂ ਵਿੱਚ ਹੋਕੇ ਦਿੱਤੇ ਗਏ ਕਿ ਜੱਹਾਦ ਵਿੱਚ ਕਾਫਰਾਂ ਵਿਰੁੱਧ ਆਮ ਲੋਕ ਵੀ ਭਾਗ ਲੈਣ। ਇਉਂ ਉਸ ਦੀ ਗਿਣਤੀ ਕਾਫੀ ਸੀ। ਉਹ ਤੁਰਪ ਚਾਲਾਂ ਵਿੱਚ ਵੀ ਪ੍ਰਬੀਣ ਸੀ। ਉਸ ਨੇ ਇੱਕ ਸਾਜ਼ਿਸ਼ ਤਹਿਤ ਆਪਣੇ ਦੀਵਾਨ ਸੁੱਚਾ ਨੰਦ ਦੇ ਭਤੀਜੇ ਨੂੰ ਇੱਕ ਹਜ਼ਾਰ ਦੀ ਫ਼ੌਜ ਦੇ ਕੇ ਬੰਦਾ ਸਿੰਘ ਪਾਸ ਭੇਜਿਆ। ਉਸ ਨੇ ਬੰਦਾ ਸਿੰਘ ਪਾਸ ਆ ਕੇ ਕਿਹਾ, ਮੈਂ ਆਪਣੇ ਬਜ਼ੁਰਗਾਂ ਦੀਆਂ ਕਰਤੂਤਾਂ ਤੋਂ ਸ਼ਰਮਿੰਦਾ ਹੋ ਕੇ ਗੁਰੂ ਪੰਥ ਦੀ ਸ਼ਰਣ ਵਿੱਚ ਵਜ਼ੀਰ ਖਾਂ ਵਿਰੁੱਧ ਬਗਾਵਤ ਕਰਕੇ ਆਇਆ ਹਾਂ। ਖਾਲਸਾ ਮੈਨੂੰ ਸ਼ਰਣ ਦੇਵੇ। ਉਸ ਨੂੰ ਹਦਾਇਤ ਇਹ ਸੀ ਕਿ ਚੌਕਸ ਰਹੋ, ਜਦੋਂ ਦਾਅ ਲੱਗੇ ਬੰਦਾ ਸਿੰਘ ਨੂੰ ਕਤਲ ਕਰ ਦਿਓ। ਜੇ ਅਜਿਹਾ ਨਾ ਹੋ ਸਕੇ ਤਾਂ ਯੁੱਧ ਵਿੱਚ ਪਿਛੋਂ ਬੰਦਾ ਸਿੰਘ ਦੇ ਬੰਦਿਆਂ ਤੇ ਧਾਵਾ ਬੋਲ ਦਿਓ। ਇਸ ਨਾਲ ਉਨ੍ਹਾਂ ਦੇ ਹੌਸਲੇ ਢਹਿ ਜਾਣਗੇ। ਬਾਬਾ ਬੰਦਾ ਸਿੰਘ ਦੀ ਉਮਰ ਸਾਧੂਆਂ ਸੰਤਾਂ ਵਿੱਚ ਲੰਘੀ ਸੀ। ਉਸ ਨੇ ਇਸ ਉਤੇ ਇਤਬਾਰ ਕੀਤਾ।

ਵਜ਼ੀਰ ਖਾਨ ਘੱਟ ਬਹਾਦਰ ਯੋਧਾ ਨਹੀਂ ਸੀ। ਉਸ ਨੇ ਫ਼ੈਸਲਾ ਕੀਤਾ ਕਿ ਸਰਹੰਦ ਤੱਕ ਬੰਦਾ ਸਿੰਘ ਨੂੰ ਪੁੱਜਣ ਹੀ ਨਹੀਂ ਦੇਣਾ। ਜਿਥੇ ਉਹ ਟਿਕਿਆ ਹੋਇਆ ਹੈ ਉਥੇ ਹੱਲਾ ਬੋਲ ਦਿੱਤਾ ਜਾਵੇ। ਬੰਦਾ ਸਿੰਘ ਨੂੰ ਨਵਾਬ ਦੀ ਚੜ੍ਹਾਈ ਦੀ ਖਬਰ ਮਿਲੀ ਤਾਂ ਉਸ ਨੇ ਸਾਥੀਆਂ ਨੂੰ ਹਦਾਇਤ ਕੀਤੀ — ਜਿਹੜੇ ਮੁਸਲਮਾਨ ਈਨ ਮੰਨ ਲੈਣ ਉਨ੍ਹਾਂ ਨੂੰ ਨਹੀਂ ਮਾਰਨਾ। ਜਿਹੜੇ ਹਿੰਦੂ ਬੋਦੀ ਦਿਖਾ ਦੇਣ ਉਨ੍ਹਾਂ ਉਤੇ ਤਰਸ ਕਰਨਾ। ਇਸਤਰੀਆਂ ਅਤੇ ਬੱਚਿਆਂ ਉਪਰ ਹੱਥ ਨਹੀਂ ਚੁੱਕਣਾ।

ਬਾਬਾ ਬੰਦਾ ਸਿੰਘ ਨੇ ਆਪਣੀਆਂ ਸੈਨਿਕ ਟੁਕੜੀਆਂ ਦੀ ਵੰਡ ਕਰ ਕੇ ਭਾਈ ਬਾਜ਼ ਸਿੰਘ, ਭਾਈ ਫਤਿਹ ਸਿੰਘ, ਭਾਈ ਧਰਮ ਸਿੰਘ, ਭਾਈ ਆਲੀ ਸਿੰਘ ਤੇ ਭਾਈ ਕਰਮ ਸਿੰਘ ਹੱਥ ਕਮਾਨ ਸੌਂਪ ਦਿੱਤੀ ਤੇ ਆਪ ਉਹ ਉਚੀ ਟਿੱਬੀ ਤੇ ਚੜ੍ਹ ਗਿਆ ਤਾਂ ਕਿ ਯੁੱਧ ਚਾਰੇ ਪਾਸਿਓ ਦੇਖ ਕੇ ਜ਼ਰੂਰੀ ਹਦਾਇਤਾਂ ਜਾਰੀ ਕਰਦਾ ਰਹੇ। ਵਜ਼ੀਰਖਾਨ ਨੇ ਖੂੰਖਾਰ ਹੱਲਾ ਕੀਤਾ ਤਾਂ ਇੱਕ ਵਾਰੀ ਸਿੰਘਾਂ ਦੇ ਪੈਰ ਹਿੱਲ ਗਏ। ਸੁੱਚਾ ਨੰਦ ਦਾ ਭਤੀਜਾ ਹਜ਼ਾਰ ਸੈਨਿਕਾਂ ਸਮੇਤ ਪੁੱਠਾ ਦੌੜਿਆ ਤਾਂ ਸਿੰਘਾਂ ਦੇ ਹੌਸਲੇ ਢਹਿ ਗਏ। ਪਰ ਤੁਰੰਤ ਭਾਈ ਬਾਜ ਸਿੰਘ ਨੇ ਪਿਛੇ ਹਟ ਰਹੇ ਸਿੰਘਾਂ ਨੂੰ ਹੱਲਾਸ਼ੇਰੀ ਦਿੱਤੀ ਤੇ ਅੱਗੇ ਵੱਧਣ ਲਈ ਕਿਹਾ। ਪੂਰਾ ਕੁਹਰਾਮ ਮੱਚ ਗਿਆ। ਚਾਰੇ ਪਾਸਿਓਂ ਸਿੰਘਾਂ ਨੇ ਮੁਗਲਾਂ ਨੂੰ ਪਛਾੜਨਾ ਸ਼ੁਰੂ ਕਰ ਦਿੱਤਾ। ਬਾਜ ਸਿੰਘ ਨੇ ਆਪਣਾ ਘੋੜਾ ਸਰਪਟ ਦੌੜਾ ਕੇ ਵਜ਼ੀਰ ਖਾਨ ਪਾਸ ਲੈ ਆਂਦਾ ਤੇ ਆਹਮੋ ਸਾਹਮਣੀ ਯੁੱਧ ਸ਼ੁਰੂ ਹੋ ਗਿਆ। ਬਾਜ ਸਿੰਘ ਨੇ ਵਜ਼ੀਰ ਖਾਨ ਉਤੇ ਨੇਜ਼ੇ ਨਾਲ ਹੱਲਾ ਕੀਤਾ ਤਾਂ ਨੇਜ਼ਾ ਘੋੜੇ ਦੇ ਮੱਥੇ ਵਿੱਚ ਜਾ ਖੁੱਭਾ। ਵਜ਼ੀਰ ਖਾਨ ਨੇ ਤੀਰ ਨਾਲ ਬਾਜ ਸਿੰਘ ਦੀ ਬਾਂਹ ਜ਼ਖਮੀ ਕਰ ਦਿੱਤੀ ਤੇ ਫਿਰ ਤਲਵਾਰ ਹਵਾ ਵਿੱਚ ਲਹਿਰਾ ਕੇ ਬਾਜ ਸਿੰਘ ਵੱਲ ਤੇਜ਼ੀ ਨਾਲ ਵਧਿਆ। ਵਜ਼ੀਰ ਖਾਨ ਦੇ ਪਿਛਲੇ ਪਾਸੇ ਘੋੜਾ ਦੌੜਾ ਕੇ



ਫਤਿਹ ਸਿੰਘ (ਬਾਬਾ ਫਤਿਹ ਸਿੰਘ ਬਾਬਤ ਹੋਰ ਵੇਰਵਾ ਅੰਤਿਕਾ ਪੰਨਾ ਨੰ- 217? ਤੇ ਪੜ੍ਹੋ ਜੀ- ਲੇਖਕ) ਆ ਗਿਆ ਤੇ ਉਸ ਨੇ ਐਨ ਨਜ਼ਦੀਕ ਆ ਕੇ ਦੋਵਾਂ ਹੱਥਾਂ ਨਾਲ ਤਲਵਾਰ ਦਾ ਏਡਾ ਸਖਤ ਵਾਰ ਕੀਤਾ ਕਿ ਤਲਵਾਰ ਸੱਜਾ ਮੋਢਾ ਚੀਰਦੀ ਹੋਈ ਖੱਬੀ ਵੱਖੀ ਵਿਚੋਂ ਨਿਕਲ ਗਈ ਤੇ ਵਜ਼ੀਰ ਖਾਨ ਦੇ ਦੋ ਟੋਟੇ ਹੋ ਗਏ। ਇਹ ਮਹਾਨ ਕਾਰਨਾਮਾ 12 ਮਈ 1710 ਈਸਵੀ ਸ਼ੁਕਰਵਾਰ ਨੂੰ ਹੋਇਆ। ਮਲੇਰਕੋਟਲੇ ਦਾ ਨਵਾਬ ਸ਼ੇਰ ਖਾਨ ਵੀ ਇਸ ਦਿਨ ਇਸ ਜੰਗ ਵਿੱਚ ਲੜਦਾ ਹੋਇਆ ਮਾਰਿਆ ਗਿਆ।

ਖਾਫੀ ਖਾਨ ਲਿਖਦਾ ਹੈ ਕਿ ਮੌਤਾਂ ਦੀ ਗਿਣਤੀ ਦਾ ਕੋਈ ਹਿਸਾਬ ਨਹੀਂ ਸੀ, ਥੋੜੇ ਕੁ ਹੀ ਕਿਸਮਤ ਵਾਲੇ ਬਚ ਸਕੇ ਤੇ ਉਹ ਕੇਵਲ ਜਾਨ ਬਚਾ ਪਾਏ, ਨਾ ਸ਼ਸਤਰ ਲਿਜਾ ਸਕੇ ਨਾ ਘੋੜੇ। ਇਸ ਸਾਰੇ ਸਾਮਾਨ ਉਪਰ ਸਿੰਘਾਂ ਦਾ ਕਬਜ਼ਾ ਹੋਇਆ ਤੇ ਪੈਦਲ ਸਿੱਖ ਸਿਪਾਹੀ ਘੋੜ ਸਵਾਰ ਹੋ ਗਏ। ਵਜ਼ੀਰ ਖਾਨ ਦੀ ਫ਼ੌਜ ਦਾ ਮੁਕੰਮਲ ਸਫਾਇਆ ਹੋ ਗਿਆ। ਸਿੰਘ ਹੁਣ ਸਰਹੰਦ ਸ਼ਹਿਰ ਵਲ ਚੜ੍ਹੇ। ਸ਼ਹਿਰ ਵਾਸੀ ਲੰਮਾ ਸਮਾਂ ਮੁਕਾਬਲਾ ਕਰਨ ਦੇ ਸਮਰੱਥ ਨਹੀਂ ਸਨ। ਉਹ ਕੇਵਲ ਇੱਕ ਦਿਨ ਲਈ 13 ਮਈ ਨੂੰ ਸਿੱਖ ਫ਼ੌਜਾਂ ਨੂੰ ਰੋਕ ਸਕੇ ਪਰ ਇਨ੍ਹਾਂ ਸੂਰਮਿਆਂ ਦੇ ਹੜ੍ਹ ਨੂੰ ਕੌਣ ਰੋਕਣ ਵਾਲਾ ਸੀ। 14 ਮਈ ਨੂੰ ਉਹ ਸਰਹੰਦ ਸ਼ਹਿਰ ਵਿਚ ਦਾਖਲ ਹੋ ਗਏ।

ਵਜ਼ੀਰ ਖਾਨ ਦਾ ਬੇਟਾ ਦੌਲਤ ਖਾਨ ਖਾਲੀ ਹੱਥੀਂ ਜਾਨ ਬਚਾ ਕੇ ਪਰਿਵਾਰ ਸਮੇਤ ਦਿੱਲੀ ਦੌੜ ਗਿਆ। ਇਵੇਂ ਹੀ ਸੁੱਚਾ ਨੰਦ ਸਰਹੰਦ ਵਿਚੋਂ ਹੱਲੇ ਤੋਂ ਪਹਿਲਾਂ ਹੀ ਦੌੜ ਗਿਆ। ਸਿੰਘਾਂ ਨੇ ਸੁੱਚਾ ਨੰਦ ਦੀ ਹਵੇਲੀ ਉਤੇ ਹੱਲਾ ਕੀਤਾ ਤੇ ਇਥੋਂ ਬਹੁਤ ਧਨ ਮਿਲਿਆ ਜਿਹੜਾ ਕਾਲੀਆਂ ਕਰਤੂਤਾਂ ਰਾਹੀਂ ਦੀਵਾਨ ਨੇ ਇਕੱਠਾ ਕੀਤਾ ਹੋਇਆ ਸੀ। ਫਿਰ ਹਵੇਲੀ ਨੂੰ ਅੱਗ ਲਾ ਦਿੱਤੀ ਗਈ ਤੇ ਥੋੜੇ ਸਮੇਂ ਵਿੱਚ ਹੀ ਇਹ ਹਵੇਲੀ ਥੇਹ ਹੋ ਗਈ। ਪੂਰੇ ਸਰਹੰਦ ਸ਼ਹਿਰ ਵਿੱਚ ਲੁੱਟ ਮਾਰ ਆਰੰਭ ਹੋ ਗਈ ਤੇ ਇਸ ਗੱਲ ਦੇ ਚੋਖੇ ਸਬੂਤ ਹਨ ਕਿ ਕਿਸੇ ਮਸਜਿਦ ਨੂੰ ਨੁਕਸਾਨ ਨਹੀਂ ਪੁਚਾਇਆ ਗਿਆ। ਸਰਹੰਦ ਦਾ ਸੂਬੇਦਾਰ ਬਾਜ ਸਿੰਘ ਨੂੰ ਥਾਪਿਆ ਗਿਆ।

ਜਦੋਂ ਸਿੱਖ ਫ਼ੌਜਾਂ ਧਨ ਲੁੱਟ ਰਹੀਆਂ ਸਨ, ਬਾਬਾ ਜੀ ਨੇ ਭਾਈ ਆਲੀ ਸਿੰਘ* ਨੂੰ ਬੁਲਾਇਆ ਤੇ ਕਿਹਾ ਸਾਨੂੰ ਉਸ ਧਨ ਕੋਲ ਲੈ ਚਲ ਜਿਸ ਵਰਗਾ

---

ਭਾਈ ਅਲੀ ਸਿੰਘ ਸਰਹੰਦ ਕਚਹਿਰੀ ਦਾ ਆਰਜ਼ੀ ਨਵੀਸ ਸੀ। ਉਸ ਨੂੰ ਇਕ ਦਿਨ ਵਜ਼ੀਰ ਖਾਨ ਨੇ ਬੁਲਾ ਕੇ ਕਿਹਾ- ਸਿੱਖਾ ਦਾ ਇਕ ਜਰਨੈਲ ਬੰਦਾ ਸਿੰਘ ਸੁਣੀਦਾ ਹੈ। ਉਸ ਨੇ ਚਿੱਠੀ ਲਿਖ। ਉਹ ਬੜਾ ਖੱਬੀਖਾਨ ਹੈ। ਲਿਖ ਕਿ ਸਰਹੰਦ ਵੱਲ ਆ ਤਾਂ ਕਿ ਤੈਨੂੰ ਦੱਸੀਏ, ਸਾਹਿਬਜ਼ਾਦਿਆਂ ਨਾਲ ਕੀ ਕੀਤਾ ਸੀ। ਮਾਲੀ ਸਿੰਘ ਨੇ ਕਿਹਾ ਹਜ਼ੂਰ ਚਿੱਠੀ ਲਿਖਣ ਦੀ ਕੀ ਲੋੜ? ਜੇ ਉਹ ਬਹਾਦਰ ਹੋਇਆ ਬਗੈਰ ਚਿੱਠੀ ਲਿਖਣ ਦੇ ਹੀ ਆ ਜਾਏਗਾ। ਵਜ਼ੀਰ ਖਾ ਨੇ ਇਸ ਉੱਤਰ ਕਾਰਨ ਮਾਲੀ ਖਾਂ ਨੂੰ ਮਹੀਨੇ ਦੀ ਕੈਦ ਦੀ ਸਜ਼ਾ ਦਿੱਤੀ। ਸਜ਼ਾ ਤੋਂ ਮੁਕਤ ਹੋ ਕੇ ਉਹ ਬਾਬਾ ਬੰਦਾ ਸਿੰਘ ਦੀ ਸੈਨਾ ਵਿਚ ਰਲ ਗਿਆ।

ਕਿਸੇ ਸੰਸਾਰ ਵਿਚ ਹੋਰ ਨਹੀਂ ਹੈ। ਆਲੀ ਸਿੰਘ ਉਸ ਕੰਧ ਕੋਲ ਲੈ ਗਿਆ ਜਿਸ ਵਿਚ ਸਾਹਿਬਜ਼ਾਦਿਆਂ ਨੂੰ ਚਿਣਿਆ ਗਿਆ ਸੀ। ਬੰਦਾ ਸਿੰਘ ਨੇ ਜੋੜੇ ਉਤਾਰੇ। ਇਕ-ਇਕ ਇੱਟ ਉਤੇ ਹੰਝੂਆਂ ਦੀ ਮੁਹਰ ਲਾਈ ਤੇ ਕਿਹਾ- ਇਹ ਖਜ਼ਾਨਾ ਸਾਨੂੰ ਨਸੀਬ ਹੋਇਆ ਹੈ। ਕੌਣ ਧਨੀ ਹੈ ਸਾਡੇ ਜਿਹਾ? ਇਹ ਸੰਭਾਲ ਕੇ ਜਾਵਾਂਗੇ। ਇਹ ਹੀਰੇ ਗੁਆਚਣੇ ਨਹੀਂ ਚਾਹੀਦੇ। ਟੋਆ ਪੁੱਟਿਆ। ਅਰਦਾਸ ਕਰਕੇ ਉਸ ਵਿਚ ਸਤਿਕਾਰ ਨਾਲ ਇੱਟਾਂ ਰੱਖੀਆਂ ਤੇ ਨਿਸ਼ਾਨੀ ਰਹੇ, ਇਸ ਲਈ ਉਪਰ ਮਿੱਟੀ ਦਾ ਉਚਾ ਥੜਾ ਉਸਾਰ ਦਿੱਤਾ।

ਸਰਹੰਦ ਦੀ ਵਿਜੈ ਤੋਂ ਬਾਅਦ ਪੰਜਾਬ ਵਿੱਚ ਹਕੂਮਤ ਦਾ ਲੱਕ ਟੁੱਟ ਗਿਆ ਤੇ ਕਿਧਰੇ ਵੀ ਬੰਦਾ ਸਿੰਘ ਨੂੰ ਮੁਸ਼ਕਲ ਪੇਸ਼ ਨਹੀਂ ਆਈ। ਇਸ ਪਿਛੋਂ ਘੁੜਾਣੀ, ਮਲੇਰਕੋਟਲਾ ਆਦਿਕ ਸ਼ਹਿਰ ਆਰਾਮ ਨਾਲ ਫਤਿਹ ਕਰਕੇ ਸਰਕਾਰ ਖਾਲਸਾ ਦਾ ਸਿੱਕਾ ਅਤੇ ਸੰਮਤ ਜਾਰੀ ਕੀਤਾ। ਸਿੱਕੇ ਉਪਰ ਇਹ ਸ਼ਬਦ ਉਕਰੇ ਹੋਏ ਸਨ :-

ਦੇਗ਼ੋ ਤੇਗ਼ੋ ਫਤਿਹੋ ਨੁਸਰਤਿ ਬੇਦਿਰੰਗ।
ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ॥
(ਦੇਗ ਤੇਗ ਫਤਿਹ ਤੇ ਸੇਵਾ ਨਿਸ਼ਚੇ ਨਾਲ
ਗੁਰੂ ਨਾਨਕ ਦੇਵ ਅਤੇ ਗੁਰੂ ਗੋਬਿੰਦ ਸਿੰਘ ਜੀ ਤੋਂ ਪ੍ਰਾਪਤ ਕੀਤੀ)

ਗੰਗਾ ਜਮਨਾ ਤੋਂ ਲੈ ਕੇ ਰਾਵੀ ਤੱਕ ਤੇ ਸ਼ਿਵਾਲਕ ਪਹਾੜੀਆਂ ਚੋਂ ਲੈ ਕੇ ਰਾਜਸਥਾਨ ਦੀਆਂ ਹੱਦਾਂ ਤੱਕ ਖਾਲਸਾ ਫ਼ੌਜਾਂ ਦਾ ਦਬਦਬਾ ਪੂਰੀ ਤਰ੍ਹਾਂ ਕਾਇਮ ਹੋ ਗਿਆ ਅਤੇ ਸਿੰਘਾਂ ਨੂੰ ਇਹ ਵਿਸ਼ਵਾਸ਼ ਪੱਕਾ ਹੋ ਗਿਆ ਕਿ ਗੁਰੂ ਦੇ ਬਚਨ ਅਟੱਲ ਹਨ। ਪਿਆਰ ਨਾਲ ਦਸਮ ਪਾਤਸ਼ਾਹ ਕਿਹਾ ਕਰਦੇ ਸਨ ਕਿ ਤੁਸੀਂ ਰਾਜ ਕਰੋਗੇ - ਇਹ ਵਾਕ ਸੱਚ ਹੋ ਰਹੇ ਦਿੱਸਣ ਲੱਗੇ।

ਇਸ ਸਮੇਂ ਬਾਦਸ਼ਾਹ ਬਹਾਦਰ ਸ਼ਾਹ ਦੱਖਣ ਦੀ ਬਗਾਵਤ ਦਬਾਉਣ ਲਈ ਗਿਆ ਹੋਇਆ ਸੀ। ਉਸ ਪਾਸ ਫਰਵਰੀ 1710 ਤੋਂ ਹੀ ਵਜ਼ੀਰ ਖਾਨ ਖਤਾਂ ਰਾਹੀਂ ਇਤਲਾਹ ਭੇਜ ਰਿਹਾ ਸੀ ਕਿ ਪੰਜਾਬ ਵਿੱਚ ਸਿੱਖਾਂ ਤੋਂ ਮੁਸਲਮਾਨਾਂ ਨੂੰ ਭਾਰੀ ਖਤਰਾ ਪੈਦਾ ਹੋ ਗਿਆ ਹੈ। ਬਾਦਸ਼ਾਹ ਨੂੰ ਗੜਬੜ ਦਾ ਤਾਂ ਪਤਾ ਸੀ ਪਰ ਇਹ ਏਨੀ ਭਿਆਨਕ ਤਬਾਹੀ ਮਚਾ ਦੇਣਗੇ ਕਿ ਵਜ਼ੀਰ ਖਾਨ ਸਮੇਤ ਸਾਰੀ ਸੈਨਾ ਖਤਮ ਹੋ ਜਾਵੇਗੀ, ਇਸ ਦਾ ਬਾਦਸ਼ਾਹ ਸਮੇਤ ਕਿਸੇ ਨੂੰ ਖਾਬੋ ਖਿਆਲ ਵੀ ਨਹੀਂ ਸੀ। ਬਾਦਸ਼ਾਹ ਨੇ ਫੈਸਲਾ ਕੀਤਾ ਕਿ ਪੰਜਾਬ ਦੀ ਬਗਾਵਤ ਉਹ ਆਪ ਜਾ ਕੇ ਦਬਾਏਗਾ। ਬਾਦਸ਼ਾਹ ਦੇ ਇਸ ਫ਼ੈਸਲੇ ਦਾ ਡਟ ਕੇ ਵਿਰੋਧ ਪ੍ਰਧਾਨ ਮੰਤਰੀ ਮੁਨੀਮ ਖਾਨ ਨੇ ਕੀਤਾ ਤੇ ਕਿਹਾ, ਇਹ ਸਾਡੀ ਸ਼ਕਤੀਸ਼ਾਲੀ ਮੁਗਲ ਹਕੂਮਤ ਦੀ ਹੱਤਕ ਹੈ ਕਿ ਬਾਦਸ਼ਾਹ ਸਲਾਮਤ ਖੁਦ ਪੰਜਾਬ ਜਾਣ। ਇਨ੍ਹਾਂ ਘਸਿਆਰਿਆਂ ਨੂੰ ਤਾਂ ਮੈਂ ਹੀ ਖਦੇੜ ਸਕਦਾ ਹਾਂ। ਮੁਨੀਮ ਖਾਨ ਨੇ ਕਿਹਾ ਕਿ ਬਾਦਸ਼ਾਹ ਨੂੰ ਰਾਜਸਥਾਨ ਵਿੱਚ ਰਾਜਪੂਤਾਂ ਦੀ ਬਗਾਵਤ ਦਬਾਉਣ ਜਾਣਾ ਚਾਹੀਦਾ ਹੈ ਕਿਉਂਕਿ ਉਹ ਵਧੀਕ ਖਤਰਨਾਕ ਹਨ।



ਬਾਦਸ਼ਾਹ ਨੇ ਕਿਹਾ, ਮੈਂ ਸਿੱਖਾਂ ਨੂੰ ਵੀ ਜਾਣਦਾ ਹਾਂ ਰਾਜਪੂਤਾਂ ਨੂੰ ਵੀ। ਰਾਜਪੂਤ ਕੁਝ ਲੈ ਦੇ ਕੇ ਰਾਜੀਨਾਮਾ ਕਰ ਲੈਣਗੇ। ਸਿੱਖ ਅਜਿਹਾ ਨਹੀਂ ਕਰਦੇ। ਉਹ ਵਧੀਕ ਖਤਰਨਾਕ ਹਨ। ਮੈਂ ਤਾਂ ਪੰਜਾਬ ਦੀ ਬਗਾਵਤ ਦਬਾਉਣ ਜਾਵਾਂਗਾ ਹੀ, ਮੁਨੀਮ ਖਾਨ ਵੀ ਚੱਲਣ ਤੇ ਆਪਣੇ ਜੌਹਰ ਦਿਖਾਉਣ। ਬਾਦਸ਼ਾਹ ਨੇ 17 ਜੂਨ 1710 ਨੂੰ ਪੰਜਾਬ ਵੱਲ ਕੂਚ ਕੀਤਾ। ਬਾਦਸ਼ਾਹ ਨੇ ਸੱਠ ਹਜ਼ਾਰ ਦੀ ਫ਼ੌਜ ਤਿਆਰ ਕਰਨ ਦਾ ਹੁਕਮ ਕੀਤਾ। ਉਸ ਨੇ ਆਪਣੇ ਪੁੱਤਰ ਅਜ਼ੀਮੁੱਸ਼ਾਨ ਨੂੰ ਵੀ ਨਾਲ ਲਿਆ। ਸਿੰਘਾਂ ਨਾਲ ਰਸਤੇ ਵਿੱਚ ਝੜਪਾਂ ਲੈਂਦਾ ਹੋਇਆ ਉਹ 24 ਨਵੰਬਰ 1710 ਨੂੰ ਸਢੌਰੇ ਪੁੱਜਾ। ਏਡੇ ਵੱਡੇ ਲਸ਼ਕਰ ਨਾਲ ਸਿੱਖ ਸਿੱਧੀ ਲੜਾਈ ਨਹੀਂ ਲੜ ਸਕਦੇ ਸਨ। ਉਹ ਸੱਜਿਓਂ ਖੱਬਿਓਂ ਕਦੇ ਪਿਛੋਂ ਕਦੀ ਅੱਗੋਂ ਹਮਲਾ ਕਰਦੇ, ਭਾਰੀ ਤਬਾਹੀ ਮਚਾਉਂਦੇ ਤੇ ਫਰਾਰ ਹੋ ਜਾਂਦੇ। ਸ਼ਾਹੀ ਫ਼ੌਜਾਂ ਨੂੰ ਜੰਗਲ ਦੀਆਂ ਮੁਸੀਬਤਾਂ ਝੱਲਣ ਦੀ ਆਦਤ ਨਹੀਂ ਸੀ। ਝਾੜੀਆਂ ਕੰਡਿਆਂ ਵਿਚੋਂ ਲੰਘਦੇ ਹੋਏ ਉਨ੍ਹਾਂ ਦੇ ਜਿਸਮ ਲਹੂ ਲੁਹਾਣ ਹੋ ਜਾਂਦੇ ਤੇ ਉਹ ਸਿੰਘਾਂ ਦਾ ਪਿਛਾ ਨਾ ਕਰ ਸਕਦੇ।

ਬੰਦਾ ਸਿੰਘ ਲੋਹਗੜ੍ਹ ਦੇ ਕਿਲੇ ਵਿੱਚ ਸੀ ਤੇ ਇਸ ਕਿਲੇ ਦੀ ਉਸ ਨੇ ਆਪ ਹੀ ਮੁਰੰਮਤ ਕੀਤੀ ਸੀ। ਉਸ ਕਿਲੇ ਵਿੱਚ ਖਾਣ ਪੀਣ ਦਾ ਵਧੇਰਾ ਸਮਾਨ ਨਹੀਂ ਸੀ। ਚਾਰੇ ਪਾਸੇ ਬਾਦਸ਼ਾਹ ਦੀਆਂ ਫੌਜਾਂ ਨੇ ਘੇਰਾ ਪਾ ਲਿਆ ਅਤੇ ਸਰਕਦੇ ਸਰਕਦੇ ਨੇੜੇ ਹੁੰਦੇ ਗਏ। ਇਹ ਘੇਰਾ ਮੁਨੀਮ ਖਾਨ ਦੀ ਫ਼ੌਜ ਦਾ ਸੀ ਤੇ ਮੁਨੀਮ ਖਾਨ ਨੇ ਬਾਦਸ਼ਾਹ ਨੂੰ ਕਿਹਾ ਹੋਇਆ ਸੀ ਕਿ ਜਲਦੀ ਹੀ ਉਹ ਆਪ ਬੰਦਾ ਸਿੰਘ ਨੂੰ ਜਿਉਂਦਾ ਫੜ ਕੇ ਪੇਸ਼ ਕਰੇਗਾ। ਇੱਕ ਦਸੰਬਰ 1710 ਨੂੰ ਪੂਰੇ ਜ਼ੋਰ ਨਾਲ ਜਦੋਂ ਹੱਲਾ ਬੋਲਿਆ ਤਾਂ ਫ਼ੌਜ ਕਿਲੇ ਵਿਚ ਦਾਖਲ ਹੋਈ। ਪਰ ਅਫਸੋਸ, ਬੰਦਾ ਸਿੰਘ ਰਾਤੋ ਰਾਤ ਸਖ਼ਤ ਘੇਰੇ ਵਿਚੋਂ ਨਿਕਲ ਚੁੱਕਿਆ ਸੀ। ਮੁਨੀਮ ਖਾਨ ਹੱਥ ਮਲਦਾ ਰਹਿ ਗਿਆ।

ਉਸ ਨੂੰ ਪਤਾ ਸੀ ਕਿ ਬਾਦਸ਼ਾਹ ਸਲਾਮਤ ਸਖ਼ਤ ਨਾਰਾਜ ਹੋਣਗੇ। ਉਸ ਨੇ ਬਾਦਸ਼ਾਹ ਨੂੰ ਮਿਲਣ ਦੀ ਆਗਿਆ ਮੰਗੀ ਤਾਂ ਬਹਾਦਰਸ਼ਾਹ ਨੇ ਨਾਂਹ ਕਰ ਦਿੱਤੀ ਤੇ ਹੁਕਮ ਦਿੱਤਾ ਕਿ ਉਸ ਤੋਂ ਨਗਾਰਾ ਖੋਹ ਲਿਆ ਜਾਵੇ। ਉਹ ਨਗਾਰੇ ਦਾ ਹੱਕਦਾਰ ਨਹੀਂ। ਬਾਦਸ਼ਾਹ ਨੇ ਕਿਹਾ, ਹਜ਼ਾਰਾਂ ਕੁੱਤਿਆਂ ਦੇ ਘੇਰੇ ਵਿਚੋਂ ਗਿੱਦੜ ਬਚ ਕੇ ਕਿਵੇਂ ਲੰਘ ਗਿਆ? ਤੁਹਾਨੂੰ ਸ਼ਰਮ ਨਹੀਂ ਆਉਂਦੀ ? ਮੁਨੀਮ ਖਾਨ ਦੇ ਸ਼ਰੀਕਾਂ ਨੇ ਉਸ ਦਾ ਰੱਜ ਕੇ ਮਜ਼ਾਕ ਉਡਾਇਆ। ਉਹ ਪ੍ਰਧਾਨ ਮੰਤਰੀ ਦੀ ਹੋਈ ਬੇਇਜ਼ਤੀ ਤੋਂ ਖੁਸ਼ ਸਨ। ਏਨੀ ਬੇਇਜ਼ਤੀ ਦਾ ਸਦਮਾ ਮੁਨੀਮ ਖਾਨ ਝੱਲ ਨਾ ਸਕਿਆ ਤੇ ਬਿਮਾਰ ਪੈ ਗਿਆ। ਢਾਈ ਮਹੀਨਿਆਂ ਬਾਅਦ ਉਸ ਦੀ ਮੌਤ ਹੋ ਗਈ।

ਬੰਦਾ ਸਿੰਘ ਬਹਾਦਰ ਨਾਹਨ ਵੱਲ ਦੀਆਂ ਪਹਾੜੀਆਂ ਵਿੱਚ ਆਪਣੀਆਂ ਫ਼ੌਜਾਂ ਸਮੇਤ ਖਿਸਕ ਗਿਆ। ਮੈਦਾਨਾਂ ਵਿਚ ਜੇ ਉਹ ਸ਼ਾਹੀ ਫ਼ੌਜਾਂ ਦਾ ਟਾਕਰਾ

ਕਰਨ ਦੇ ਸਮਰਥ ਨਹੀਂ ਸੀ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਪਹਾੜਾਂ ਵਿੱਚ ਉਹ ਟਿਕ ਕੇ ਬੈਠਾ ਰਿਹਾ। ਉਸ ਨੇ ਪਹਾੜੀ ਰਾਜਿਆਂ ਨੂੰ ਵੀ ਸਬਕ ਸਿਖਾਉਣਾ ਸੀ ਜਿਹੜੇ ਗੁਰੂ ਜੀ ਨੂੰ ਅਕਸਰ ਤੰਗ ਕਰਦੇ ਰਹਿੰਦੇ ਸਨ।

1 ਅਗਸਤ 1711 ਈਸਵੀ ਨੂੰ ਬਾਦਸ਼ਾਹ ਲਗਭਗ ਸਵਾ ਸਾਲ ਪਿਛੋਂ ਲਾਹੌਰ ਪੁੱਜਾ। ਬੰਦਾ ਸਿੰਘ ਅਤੇ ਸਿੱਖ ਫ਼ੌਜਾਂ ਲਗਾਤਾਰ ਉਸ ਦੇ ਕੂਚ ਵਿੱਚ ਵਿਘਨ ਪਾ ਰਹੀਆਂ ਸਨ। ਲਾਹੌਰ ਦੇ ਕਿਲੇ ਵਿਚ ਜਾ ਕੇ ਉਹ ਸੁਰੱਖਿਅਤ ਹੋ ਗਿਆ ਅਤੇ ਜਿਧਰੋਂ ਵੀ ਬੰਦਾ ਸਿੰਘ ਦਾ ਪਤਾ ਲਗਦਾ ਉਸ ਦਾ ਪਿੱਛਾ ਕਰਨ ਲਈ ਫ਼ੌਜਾਂ ਭੇਜਦਾ ਰਹਿੰਦਾ। ਉਸ ਨੇ ਸ਼ਾਹੀ ਫੁਰਮਾਨ ਵੀ ਜਾਰੀ ਕੀਤਾ ਕਿ ਸਿੰਘਾਂ ਦਾ ਜ਼ਿਕਰ ਕਰਦਿਆਂ ਉਨ੍ਹਾਂ ਦੇ ਨਾਮ ਨਾਲ ਕੁੱਤਾ ਜਾਂ ਗਧਾ ਜਰੂਰ ਲਿਖਿਆ ਜਾਇਆ ਕਰੇ। ਅਜਿਹਾ ਕੀਤਾ ਜਾਣ ਲੱਗਾ। ਏਨੀਆਂ ਝੜਪਾਂ ਅਤੇ ਤੰਗੀਆਂ ਕਾਰਨ ਬਾਦਸ਼ਾਹ ਦਾ ਦਿਮਾਗ ਟਿਕਾਣੇ ਸਿਰ ਨਾ ਰਿਹਾ। ਉਸ ਨੇ ਸ਼ਾਹੀ ਹੁਕਮ ਜਾਰੀ ਕੀਤਾ "ਲਾਹੌਰ ਦੇ ਸਭ ਕੁੱਤੇ ਅਤੇ ਗਧੇ ਮਾਰ ਦਿੱਤੇ ਜਾਣ।" ਗਧਿਆਂ ਅਤੇ ਕੁੱਤਿਆਂ ਦੀ ਸ਼ਾਮਤ ਆ ਗਈ। ਘੁਮਿਆਰ ਅਫਸਰਾਂ ਪਾਸ ਫਰਿਆਦਾਂ ਕਰਦੇ ਕਿ ਇਨ੍ਹਾਂ ਬੇਜ਼ਬਾਨਾਂ ਦਾ ਕੀ ਕਸੂਰ ਹੈ? ਅਫਸਰ ਤਰਸ ਖਾ ਕੇ ਕਹਿੰਦੇ - ਸ਼ਾਹੀ ਹੁਕਮ ਹੈ ਮੰਨਣਾ ਤਾਂ ਪਵੇਗਾ ਹੀ। ਪਰ ਤੁਸੀਂ ਇਉਂ ਕਰੋ ਕਿ ਗਧਿਆਂ ਸਮੇਤ ਲਾਹੌਰ ਸ਼ਹਿਰ ਛੱਡ ਕੇ ਚਲੇ ਜਾਓ। ਇਉਂ ਹੀ ਹੋਇਆ। ਲਾਹੌਰ ਵਿੱਚ ਕੋਈ ਗਧਾ ਨਾ ਰਿਹਾ। ਪਰ ਗਰੀਬ ਕੁੱਤਿਆਂ ਲਈ ਕਿਸਨੇ ਹਾਅ ਦਾ ਨਾਅਰਾ ਮਾਰਨਾ ਸੀ? ਅਮੀਨਦੀਨ ਲਿਖਦਾ ਹੈ ਕਿ ਸੈਂਕੜੇ ਕੁੱਤੇ ਸਵੇਰ ਸਾਰ ਰਾਵੀ ਦਰਿਆ ਵਿਚ ਛਾਲਾਂ ਮਾਰਦੇ, ਤੈਰਦੇ ਹੋਏ ਸ਼ਹਿਰੋਂ ਬਾਹਰ ਚਲੇ ਜਾਂਦੇ। ਸਾਰਾ ਦਿਨ ਬਾਹਰ ਰਹਿੰਦੇ ਤੇ ਰਾਤ ਪੈਣ ਤੇ ਭੁੱਖੇ ਮਰਦੇ ਫਿਰ ਰਾਵੀ ਵਿੱਚ ਛਾਲਾਂ ਮਾਰਦੇ ਤੇ ਸ਼ਹਿਰ ਵਿੱਚ ਦਾਖਲ ਹੋ ਕੇ ਜੋ ਲਭਦਾ ਖਾ ਕੇ ਸਵੇਰ ਸਾਰ ਫਿਰ ਦੌੜ ਜਾਂਦੇ। 14 ਫਰਵਰੀ 1712 ਨੂੰ ਲਾਹੌਰ ਵਿਚ ਖਬਰ ਸੁਣੀ ਗਈ ਕਿ ਬਾਦਸ਼ਾਹ ਸਲਾਮਤ ਦੀ ਮੌਤ ਹੋ ਗਈ। ਸ਼ਾਹਜ਼ਾਦਿਆਂ ਵਿੱਚ ਤਖਤ ਵਾਸਤੇ ਖਾਨਾਜੰਗੀ ਛਿੜ ਪਈ। ਸ਼ਾਹਜ਼ਾਦਾ ਅਜ਼ੀਮੁੱਸ਼ਾਨ, ਜਿਹੜਾ ਬਾਦਸ਼ਾਹ ਨਾਲ ਹੀ ਲਾਹੌਰ ਸਿੱਖਾਂ ਦੀ ਬਗਾਵਤ ਦਬਾਉਣ ਆਇਆ ਸੀ ਨੇ ਤਖ਼ਤ ਦਾ ਮਾਲਕ ਹੋਣ ਦਾ ਐਲਾਨ ਕਰ ਦਿੱਤਾ। ਉਹ ਸਿਰ ਤੇ ਤਾਜ ਰੱਖ ਕੇ ਹਾਥੀ ਉਪਰ ਸਵਾਰ ਹੋ ਲਾਹੌਰ ਸ਼ਹਿਰ ਦਾ ਚੱਕਰ ਲਾਉਣ ਲੱਗਾ। ਸ਼ਾਹਜ਼ਾਦੇ ਦੇ ਹਾਥੀ ਨੂੰ ਤੋਪ ਦਾ ਗੋਲਾ ਲੱਗਾ ਤਾਂ ਉਹ ਬੇਕਾਬੂ ਹੋ ਗਿਆ ਤੇ ਬੇਤਹਾਸ਼ਾ ਦੌੜਨ ਲੱਗਾ। ਉਸ ਨੇ ਰਾਵੀ ਦਰਿਆ ਵਿਚ ਛਾਲ ਮਾਰ ਦਿੱਤੀ। ਸਮੇਤ ਰਾਜਕੁਮਾਰ ਦੇ ਇਹ ਹਾਥੀ ਡੁੱਬ ਕੇ ਮਰ ਗਿਆ। ਖਾਨਾ ਜੰਗੀ ਚਲਦੀ ਰਹੀ। ਆਖਰ 2 ਫਰਵਰੀ 1713 ਨੂੰ ਅਜ਼ੀਮੁਸ਼ਾਨ ਦਾ ਪੁੱਤਰ ਫਰੁੱਖਸੀਅਰ ਤਖ਼ਤ ਤੇ ਬੈਠਾ। ਲਗਭਗ ਇੱਕ ਸਾਲ ਚਲਦੀ ਹੋਈ ਇਸ ਖਾਨਾਜੰਗੀ ਦਾ ਬੰਦਾ ਸਿੰਘ ਨੇ ਪੂਰਾ ਫਾਇਦਾ ਉਠਾਇਆ ਅਤੇ ਜਿਹੜੇ ਟਿਕਾਣੇ ਖੁੱਸ ਗਏ ਸਨ ਉਨ੍ਹਾਂ ਉਪਰ ਕਬਜਾ ਕਰ ਲਿਆ।



ਫਰੁੱਖਸੀਅਰ ਬੰਦਾ ਸਿੰਘ ਦੀਆਂ ਕਾਰਵਾਈਆਂ ਤੋਂ ਚਿੰਤਾਤੁਰ ਸੀ। ਉਸ ਨੇ ਖਜ਼ਾਨਾ ਅਤੇ ਫ਼ੌਜਾਂ ਲਾਹੌਰ ਦੇ ਸੂਬੇਦਾਰ ਅਬਦੁੱਸਮਦ ਖਾਨ ਪਾਸ ਭੇਜੀਆਂ ਕਿ ਬੰਦਾ ਸਿੰਘ ਨੂੰ ਜਿਉਂਦਾ ਜਾਂ ਮੁਰਦਾ ਪੇਸ਼ ਕੀਤਾ ਜਾਵੇ। ਉਹ ਬੜੇ ਹੱਲੇ ਕਰਦਾ ਪਰ ਬੰਦਾ ਸਿੰਘ ਕਾਬੂ ਨਾ ਆਉਂਦਾ। ਆਖਰ ਉਸ ਨੇ ਰਾਜਸਥਾਨ ਵਾਲੇ ਪਾਸੇ ਭੱਟੀਆਂ ਨੂੰ ਦਬਾਉਣ ਦਾ ਫ਼ੈਸਲਾ ਕੀਤਾ। ਭੱਟੀ ਕੋਈ ਵੱਡੀ ਮੁਸੀਬਤ ਨਹੀਂ ਸਨ ਸਗੋਂ ਨਵਾਬ ਬੰਦਾ ਸਿੰਘ ਤੋਂ ਡਰਦਾ ਟਲ ਗਿਆ ਸੀ। ਸੈਨਾਪਤੀਆਂ ਨੂੰ ਕਾਂਬਾ ਚੜ੍ਹਿਆ ਹੋਇਆ ਸੀ। ਉਸ ਨੂੰ ਬਾਦਸ਼ਾਹ ਨੇ ਵਾਪਸ ਆਉਣ ਦਾ ਹੁਕਮ ਦਿੱਤਾ ਕਿ ਬੰਦਾ ਸਿੰਘ ਦੀ ਬਗਾਵਤ ਦਬਾਉਣੀ ਜ਼ਰੂਰੀ ਹੈ। ਉਹ ਆ ਤਾਂ ਗਿਆ ਪਰ ਲੱਖੀ ਜੰਗਲ ਵਲ ਖਿਸਕ ਗਿਆ ਜਦੋਂ ਕਿ ਬੰਦਾ ਸਿੰਘ ਉਸ ਪਾਸੇ ਹੈ ਹੀ ਨਹੀਂ ਸੀ। ਬਾਦਸ਼ਾਹ ਨੇ ਉਸ ਦੀ ਜਵਾਬ-ਤਲਬੀ ਕੀਤੀ ਤੇ ਸਖ਼ਤ ਤਾੜਨਾ ਕੀਤੀ ਕਿ ਬੰਦਾ ਸਿੰਘ ਦਾ ਪਿੱਛਾ ਕੀਤਾ ਜਾਵੇ।

ਬੰਦਾ ਸਿੰਘ ਆਪਣੇ ਸਿੱਖ ਸਾਥੀਆਂ ਨਾਲ ਗੁਰਦਾਸਪੁਰ ਜ਼ਿਲ੍ਹੇ ਵਿੱਚ ਸੀ। ਉਸ ਨੂੰ ਪਤਾ ਲੱਗਾ ਕਿ ਅਚਾਨਕ ਮੁਗਲ ਫ਼ੌਜਾਂ ਉਸ ਦਾ ਪਿਛਾ ਕਰਦੀਆਂ ਆ ਗਈਆਂ ਹਨ। ਗੁਰਦਾਸ ਨੰਗਲ ਨਾਮ ਦੇ ਪਿੰਡ ਵਿੱਚ ਦੁਨੀਚੰਦ ਦੀ ਹਵੇਲੀ ਸੀ। ਇਹ ਕੋਈ ਕਿਲ੍ਹਾ ਨਹੀਂ ਸੀ ਬਸ ਆਲੇ ਦੁਆਲੇ ਉਚੀ ਕੰਧ ਸੀ। ਵਿਚਕਾਰ ਖੁੱਲ੍ਹਾ ਵਿਹੜਾ। ਬੰਦਾ ਸਿੰਘ ਨੇ ਇਸ ਦੀ ਦੀਵਾਰ ਨੂੰ ਮਜ਼ਬੂਤ ਕੀਤਾ। ਆਖਰ ਨਵਾਬ 25 ਹਜ਼ਾਰ ਦੀ ਸੈਨਾ ਲੈ ਕੇ ਆ ਗਿਆ ਤੇ ਇਸ ਕਚੀ ਗੜ੍ਹੀ ਨੂੰ ਘੇਰ ਲਿਆ। ਬੰਦਾ ਸਿੰਘ ਪਾਸ ਬਹੁਤ ਥੋੜੀ ਸੈਨਾ ਸੀ ਤੇ ਥੋੜੇ ਹਥਿਆਰ। ਖਾਣ ਪੀਣ ਦਾ ਸਾਮਾਨ ਵੀ ਬਹੁਤਾ ਨਹੀਂ ਸੀ। ਹੈਰਾਨੀ ਹੁੰਦੀ ਹੈ ਕਿ 14 ਅਪ੍ਰੈਲ 1715 ਨੂੰ ਪਿਆ ਇਹ ਘੇਰਾ ਅੱਠ ਮਹੀਨੇ ਤੱਕ ਅੰਦਰ ਜਾਣ ਦੀ ਹਿੰਮਤ ਨਾ ਕਰ ਸਕਿਆ ਤੇ 7 ਦਸੰਬਰ 1715 ਨੂੰ ਬੰਦਾ ਸਿੰਘ ਆਪਣੇ ਭੁੱਖੇ ਤਿਹਾਏ ਸਾਢੇ ਸੱਤ ਸੌ ਸਾਥੀਆਂ ਸਮੇਤ ਗ੍ਰਿਫਤਾਰ ਕੀਤਾ ਗਿਆ।

ਬਾਬਾ ਬਿਨੋਦ ਸਿੰਘ ਨੇ ਕਈ ਵਾਰ ਬਾਬਾ ਬੰਦਾ ਸਿੰਘ ਨੂੰ ਕਿਹਾ ਕਿ ਰਾਤ ਨੂੰ ਇਕ ਹੱਲਾ ਕਰ ਕੇ ਦੌੜ ਜਾਈਏ ਪਰ ਬੰਦਾ ਸਿੰਘ ਨਹੀਂ ਮੰਨਿਆ। ਇਕ ਵਾਰ ਤਾਂ ਦੋਹਾਂ ਦਾ ਤਕਰਾਰ ਏਨਾ ਵੱਧ ਗਿਆ ਸੀ ਕਿ ਬਿਨੋਦ ਸਿੰਘ ਨੇ ਤਲਵਾਰ ਮਿਆਨ ਵਿਚੋਂ ਕੱਢ ਲਈ ਸੀ। ਤਦ ਬਾਬਾ ਬੰਦਾ ਸਿੰਘ ਨੇ ਕਿਹਾ, ਆਪਾਂ ਨੂੰ ਲੜਨਾ ਸ਼ੋਭਦਾ ਨਹੀਂ। ਤੁਸੀਂ ਚਲੇ ਜਾਓ। ਮੈਂ ਨਹੀਂ ਜਾਵਾਂਗਾ। ਬਿਨੋਦ ਸਿੰਘ ਦੁਸ਼ਮਣ ਦੀਆਂ ਸਫਾਂ ਚੀਰਦਾ ਹੋਇਆ ਸੁਰੱਖਿਅਤ ਆਪਣੇ ਸਾਥੀਆਂ ਸਮੇਤ ਦੌੜ ਗਿਆ। ਬੰਦਾ ਸਿੰਘ ਅਗੇ ਕਈ ਵਾਰ ਦੌੜ ਜਾਇਆ ਕਰਦਾ ਸੀ, ਪਰ ਇਸ ਵਾਰੀ ਉਸ ਨੇ ਕਿਉਂ ਉਥੇ ਹੀ ਟਿਕਣ ਦਾ ਫ਼ੈਸਲਾ ਕਰ ਲਿਆ ਇਸ ਗੱਲ ਦਾ ਕੋਈ ਪਤਾ ਨਹੀਂ ਲੱਗਦਾ।

ਜਦੋਂ ਮੁਗਲ ਤਲਵਾਰਾਂ ਧੂਹ ਕੇ ਹਵੇਲੀ ਅੰਦਰ ਵੜੇ ਤਾਂ ਮੁਕਾਬਲਾ

ਕਿਸ ਨੇ ਕਰਨਾ ਸੀ? ਸਿੱਖ ਭੁੱਖ ਨਾਲ ਅਧਮਰੇ ਪਏ ਸਨ। ਉਨ੍ਹਾਂ ਨੇ ਆਪਣੇ ਪਸ਼ੂ ਮਾਰ-ਮਾਰ ਕੇ ਖਾ ਲਏ ਸਨ। ਬਾਲਣ ਨਹੀਂ ਬਚਿਆ ਸੀ ਤਾਂ ਕੱਚਾ ਮਾਸ ਖਾਣਾ ਸ਼ੁਰੂ ਕਰ ਦਿੱਤਾ। ਇਸ ਨਾਲ ਖੂਨ ਦੇ ਦਸਤ ਲੱਗ ਕੇ ਕਈ ਸਿੰਘ ਦਮ ਤੋੜ ਗਏ ਸਨ। ਮੁਗਲਾਂ ਨੇ ਬਹੁਤ ਸਾਰੇ ਸਿੱਖਾਂ ਦੇ ਪੇਟ ਤਲਵਾਰਾਂ ਨਾਲ ਇਸ ਲਈ ਚੀਰ ਦਿੱਤੇ ਕਿ ਸ਼ਾਇਦ ਇਨ੍ਹਾਂ ਨੇ ਮੁਹਰਾਂ ਨਿਗਲ ਰੱਖੀਆਂ ਹੋਣ। ਗੜ੍ਹੀ ਵਿਚੋਂ ਕੁਲ 600 ਰੁਪਏ, 23 ਸੋਨੇ ਦੀਆਂ ਮੁਹਰਾਂ ਤੇ ਥੋੜ੍ਹੇ ਜਿਹੇ ਹਥਿਆਰ ਪ੍ਰਾਪਤ ਹੋਏ।

ਅਬਦੁੱਸਮਦ ਖਾਨ ਗਵਰਨਰ ਲਾਹੌਰ ਖੁਦ ਦਿੱਲੀ ਬੰਦਾ ਸਿੰਘ ਨੂੰ ਲੈ ਕੇ ਬਾਦਸ਼ਾਹ ਦੇ ਸਾਹਮਣੇ ਪੇਸ਼ ਕਰਨ ਦਾ ਮਾਣ ਪ੍ਰਾਪਤ ਕਰਨਾ ਚਾਹੁੰਦਾ ਸੀ ਪਰ ਬਾਦਸ਼ਾਹ ਨੇ ਕਿਹਾ ਕਿ ਤੁਸੀਂ ਲਾਹੌਰ ਹੀ ਰਹੋ ਤੇ ਆਪਣੇ ਬੇਟੇ ਨੂੰ ਭੇਜ ਦਿਓ। ਤਦ ਉਸ ਦਾ ਬੇਟਾ ਜ਼ਕਰੀਆ ਖਾਨ 740 ਬੰਦੀਆਂ ਅਤੇ ਦੋ ਸੌ ਸਿਰਾਂ ਸਮੇਤ ਦਿੱਲੀ ਵੱਲ ਨੂੰ ਚਲ ਪਿਆ। ਉਸ ਨੇ ਸੋਚਿਆ ਕਿ ਦੋ ਸੌ ਸਿਰ ਲੈ ਕੇ ਜਾਣਾ ਕੋਈ ਖਾਸ ਸੂਰਮਗਤੀ ਨਹੀਂ ਲਗਦੀ। ਇਸ ਲਈ ਉਸ ਨੇ ਸਖਤ ਹੁਕਮ ਚਾੜ੍ਹ ਦਿਤੇ ਕਿ ਜਿਵੇਂ ਮਰਜ਼ੀ ਕਰੋ, ਜਿਥੋਂ ਮਰਜ਼ੀ ਲਿਆਓ ਹੋਰ ਸਿਰ ਵੱਢੋ। ਮਾਸੂਮ ਲੋਕਾਂ ਦਾ ਕਤਲਿਆਮ ਕਰਕੇ ਸੱਤ ਸੌ ਗੱਡੇ ਸਿਰਾਂ ਦੇ ਭਰੇ ਗਏ ਤੇ ਦਿੱਲੀ ਕੂਚ ਕੀਤਾ।

ਬਾਬਾ ਬੰਦਾ ਸਿੰਘ ਲੋਹੇ ਦੀਆਂ ਜੰਜ਼ੀਰਾਂ ਵਿੱਚ ਜਕੜ ਕੇ ਪਿੰਜਰੇ ਵਿਚ ਬੰਦ ਕਰਕੇ ਹਾਥੀ ਉਤੇ ਬਿਠਾਇਆ ਗਿਆ ਤੇ ਉਸ ਦੇ ਨਾਲ ਹੀ ਇਕ ਨੰਗੀ ਤਲਵਾਰ ਫੜੀ ਸਿਪਾਹੀ ਬਿਠਾਇਆ ਗਿਆ ਤਾਂ ਕਿ ਜੰਜੀਰਾਂ ਤੇ ਪਿੰਜਰਾ ਤੋੜ ਕੇ ਜੇ ਬੰਦਾ ਸਿੰਘ ਦੌੜਨ ਦਾ ਯਤਨ ਕਰੇ ਤਾਂ ਉਸ ਨੂੰ ਕਤਲ ਕਰ ਦਿੱਤਾ ਜਾਏ। ਉਸ ਦੇ ਹਾਸੋਹੀਣੇ ਕੱਪੜੇ ਪੁਆਏ ਗਏ ਸਨ ਤੇ ਸਿਰ ਤੇ ਟੋਪੀ ਦਿੱਤੀ ਹੋਈ ਸੀ, ਇਵੇਂ ਹੀ ਬਾਕੀ ਕੈਦੀ ਜੰਜੀਰਾਂ ਵਿੱਚ ਬੰਨ੍ਹ ਕੇ ਇਕ ਦੂਜੇ ਵੱਲ ਪਿੱਠ ਕਰਾਕੇ ਦੋ-ਦੋ ਦੀ ਗਿਣਤੀ ਵਿੱਚ ਬਿਨਾਂ ਕਾਠੀ ਊਠਾਂ ਤੇ ਬਿਠਾਏ ਗਏ। ਭੇਡਾਂ ਦੀਆਂ ਖੱਲਾਂ ਦੇ ਕੋਟ ਪਹਿਨਾਏ ਤੇ ਸਿਰਾਂ ਤੇ ਰੰਗ ਬਰੰਗੀਆਂ ਟੋਪੀਆਂ ਦਿੱਤੀਆਂ ਹੋਈਆਂ ਸਨ। 29 ਫਰਵਰੀ 1716 ਨੂੰ ਵੱਡੇ ਜਲੂਸ ਦੀ ਸ਼ਕਲ ਵਿੱਚ ਉਹ ਦਿੱਲੀ ਲਾਲ ਕਿਲੇ ਕੋਲ ਦੀ ਲੰਘਾਏ ਗਏ। ਲੱਖਾਂ ਮਰਦ ਔਰਤਾਂ ਇਹ ਤਮਾਸ਼ਾ ਦੇਖਣ ਲਈ ਕਤਾਰਾਂ ਵਿੱਚ ਖਲੋਤੇ ਸਨ।

ਇਸ ਸਮੇਂ ਬਹੁਤ ਸਾਰੇ ਮੁਸਲਮਾਨ ਅਤੇ ਕੁਝ ਈਸਾਈ ਇਤਿਹਾਸਕਾਰ ਚਸ਼ਮਦੀਦ ਗਵਾਹ ਦੱਸਦੇ ਹਨ ਕਿ ਉਨ੍ਹਾਂ ਨੇ ਕਿਸੇ ਇਕ ਵੀ ਸਿੱਖ ਨੂੰ ਉਦਾਸ ਨਹੀਂ ਦੇਖਿਆ। ਉਹ ਸ਼ਬਦ ਗਾਉਂਦੇ ਪੂਰੇ ਜਾਹੋ ਜਲਾਲ ਵਿਚ ਜਾ ਰਹੇ ਸਨ। ਇਨ੍ਹਾਂ ਅਣਖੀਲੇ ਯੋਧਿਆਂ ਦੀ ਸ਼ਾਨ ਨਿਰਾਲੀ ਸੀ। ਜ਼ਕਰੀਆਂ ਖਾਨ ਨੂੰ ਬਾਦਸ਼ਾਹ ਫਰੁੱਖਸੀਅਰ ਨੇ ਖਾਸ ਖਿੱਲਤ, ਹੀਰੇ ਜੜੀ ਕਲਗੀ, ਘੋੜਾ ਅਤੇ ਹਾਥੀ ਇਨਾਮ ਵਜੋਂ ਦਿੱਤੇ। ਇਰਵਿਨ ਨੇ ਫੜੇ ਗਏ ਹਥਿਆਰਾਂ ਦੀ ਛੋਟੀ



ਜਿਹੀ ਸੂਚੀ ਦਿੰਦਿਆਂ ਲਿਖਿਆ, ਹੈਰਾਨੀ ਹੁੰਦੀ ਹੈ ਕਿ ਏਨੇ ਕੁ ਸਾਮਾਨ ਨਾਲ ਉਨ੍ਹਾਂ ਨੇ ਭਾਰਤ ਦੀ ਸ਼ਕਤੀਸ਼ਾਲੀ ਹਕੂਮਤ ਨਾਲ ਕੇਵਲ ਟੱਕਰ ਹੀ ਨਹੀਂ ਲਈ ਸਗੋਂ ਇਸ ਨੂੰ ਹਿਲਾ ਕੇ ਰੱਖ ਦਿੱਤਾ ਸੀ।

ਹਰ ਰੋਜ਼ ਸੌ-ਸੌ ਦੀ ਗਿਣਤੀ ਵਿਚ ਆਮ ਲੋਕਾਂ ਦੇ ਸਾਹਮਣੇ ਸਿੱਖਾਂ ਨੂੰ ਕਤਲ ਕੀਤਾ ਜਾਂਦਾ ਤੇ ਇਹ ਕਤਲਿਆਮ ਇਕ ਹਫਤਾ ਚਲਦਾ ਰਿਹਾ। 12 ਮਾਰਚ 1716 ਨੂੰ ਸਾਰੇ ਸਿੱਖ ਬੰਦੀ ਮੁਕਾ ਦਿੱਤੇ ਗਏ। ਹਰੇਕ ਨੂੰ ਪੁੱਛਿਆ ਜਾਂਦਾ ਸੀ ਕਿ ਜੇ ਇਸਲਾਮ ਧਰਮ ਧਾਰਨ ਕਰ ਲਵੋ ਤਾਂ ਜਾਨ ਬਚ ਸਕਦੀ ਹੈ, ਇੱਕ ਵੀ ਸਿੱਖ ਨੇ ਧਰਮ ਨਹੀਂ ਬਦਲਿਆ। ਬੰਦਾ ਸਿੰਘ ਨੂੰ ਜੂਨ ਤੱਕ ਤਸੀਹੇ ਦੇ ਦੇ ਕੇ ਪੁੱਛਿਆ ਜਾਂਦਾ ਰਿਹਾ ਕਿ ਖਜ਼ਾਨਾ ਕਿਥੇ ਦੱਬਿਆ ਹੋਇਆ ਹੈ। ਉਸ ਨੇ ਕੀ ਦੱਸਣਾ ਸੀ ਕਿਉਂਜੁ ਖਜ਼ਾਨਾ ਉਸ ਨੇ ਕਦੀ ਦੱਬਿਆ ਹੀ ਨਹੀਂ ਸੀ। ਜੋ ਕੁਝ ਉਸ ਪਾਸ ਹੁੰਦਾ ਉਹ ਸਿੰਘਾਂ ਵਿੱਚ ਵੰਡ ਦਿੰਦਾ ਸੀ।

ਆਖ਼ਰ 9 ਜੂਨ 1716 ਨੂੰ ਬੰਦਾ ਸਿੰਘ ਨੂੰ ਸ਼ਹੀਦ ਕਰਨ ਦਾ ਫ਼ੈਸਲਾ ਹੋਇਆ। ਉਸ ਨਾਲ 26 ਸਿੱਖ ਜਰਨੈਲ ਹੋਰ ਸਨ ਤੇ ਇਨ੍ਹਾਂ ਸਭਨਾਂ ਨੂੰ ਪਹਿਲਾਂ ਵਾਂਗ ਹੀ ਜਲੂਸ ਦੀ ਸ਼ਕਲ ਵਿੱਚ ਕੁਤਬ ਮੀਨਾਰ ਲਾਗੇ ਲਿਜਾਇਆ ਗਿਆ। ਬੰਦਾ ਸਿੰਘ ਨੂੰ ਵੀ ਪੁੱਛਿਆ ਗਿਆ ਕਿ ਇਸਲਾਮ ਕਬੂਲ ਕਰਨਾ ਹੈ ਕਿ ਮੌਤ, ਤਾਂ ਬੰਦਾ ਸਿੰਘ ਨੇ ਕਿਹਾ, ਮੌਤ। ਉਸ ਦਾ ਚਾਰ ਸਾਲਾਂ ਦਾ ਬੇਟਾ ਅਜੈਪਾਲ ਸਿੰਘ ਉਸ ਦੀ ਗੋਦ ਵਿੱਚ ਬਿਠਾਇਆ ਗਿਆ ਤੇ ਹੱਥ ਵਿੱਚ ਛੁਰਾ ਫੜਾ ਕੇ ਹੁਕਮ ਦਿੱਤਾ ਇਸ ਨੂੰ ਕਤਲ ਕਰ। ਬੰਦਾ ਸਿੰਘ ਨੇ ਅਜਿਹਾ ਕਰਨੋ ਇਨਕਾਰ ਕਰ ਦਿੱਤਾ। ਉਸ ਦੇ ਸਾਹਮਣੇ ਜਲਾਦ ਨੇ ਬੱਚੇ ਦੀ ਛਾਤੀ ਵਿੱਚ ਛੁਰਾ ਮਾਰ ਕੇ ਉਸ ਦਾ ਤੜਪਦਾ ਦਿਲ ਕੱਢ ਕੇ ਬੰਦਾ ਸਿੰਘ ਦੇ ਮੂੰਹ ਵਿੱਚ ਤੁੰਨਣ ਦਾ ਯਤਨ ਕੀਤਾ। ਉਸ ਦੇ ਵਾਲ, ਉਪਰ ਪਿੰਜਰੇ ਨਾਲ ਬੰਨ੍ਹ ਕੇ ਉਸ ਦਾ ਮਾਸ ਜਮੂਰਾਂ ਨਾਲ ਤੋੜਿਆ ਗਿਆ ਤੇ ਗਰਮ ਸਲਾਖਾਂ ਖਭੋਈਆਂ ਗਈਆਂ। ਉਹ ਅਹਿਲ ਅਡੋਲ ਤੇ ਸ਼ਾਂਤਚਿਤ ਖਲੋਤਾ ਰਿਹਾ। ਉਸ ਦੇ ਹੋਠਾਂ ਤੇ ਸਿਰਫ ਵਾਹਿਗੁਰੂ ਸ਼ਬਦ ਦੀ ਧੁਨੀ ਸੀ।

ਪ੍ਰਧਾਨ ਮੰਤਰੀ ਅਮੀਨ ਖਾਨ ਇਸ ਕਾਫਰ ਦੀ ਸ਼ਹਾਦਤ ਅੱਖੀਂ ਦੇਖਣ ਲਈ ਕਤਲਗਾਹ ਵਿਖੇ ਪੁੱਜਾ। ਉਹ ਬੰਦਾ ਸਿੰਘ ਦੇ ਚਿਹਰੇ ਦਾ ਜਲਾਲ ਦੇਖ ਕੇ ਦੰਗ ਰਹਿ ਗਿਆ ਤੇ ਪੁੱਛਿਆ, ਇੱਕ ਫਕੀਰ ਲਈ ਕੀ ਇਹ ਉਚਿਤ ਸੀ ਕਿ ਇਹੋ ਜਿਹਾ ਕਤਲਿਆਮ ਮਚਾਉਂਦਾ? ਬੰਦਾ ਸਿੰਘ ਨੇ ਕਿਹਾ, ਜਦੋਂ ਤੇਰੇ ਵਰਗੇ ਲੋਕ ਜ਼ੁਲਮ ਦੀ ਅੱਤ ਚੁੱਕਣ ਤਾਂ ਮੇਰਾ ਗੁਰੂ ਮੇਰੇ ਜਿਹਿਆਂ ਨੂੰ ਥਾਪੜਾ ਦੇਕੇ ਤੋਰ ਦਿੰਦਾ ਹੈ ਕਿ ਜ਼ੁਲਮ ਖਤਮ ਕਰਨ। ਪਰ ਮੈ ਜੇ ਵਧੀਕੀ ਕਰਾਂ ਤਾਂ ਮੇਰਾ ਗੁਰੂ ਮੈਨੂੰ ਫਿਰ ਤੇਰੇ ਹਵਾਲੇ ਕਰ ਦਿੰਦਾ ਹੈ। ਅਮੀਨ ਖਾਨ ਨੇ ਫਿਰ ਪੁੱਛਿਆ - ਪਰ ਤੁਸੀਂ ਕਹਿੰਦੇ ਹੋ ਤੁਹਾਡਾ ਗੁਰੂ ਸਰਬ ਸਮਰੱਥ ਤੇ ਮਦਦਗਾਰ ਹੈ। ਫਿਰ ਇਸ ਸੰਕਟ ਦੀ ਘੜੀ ਉਹ ਤੈਨੂੰ ਕਿਉਂ ਨਹੀਂ ਬਚਾਉਂਦਾ?

ਬੰਦਾ ਸਿੰਘ ਨੇ ਕਿਹਾ- ਮੇਰਾ ਗੁਰੂ ਮਿਹਰਬਾਨ ਹੈ। ਉਹ ਮੈਨੂੰ ਆਪਣੇ ਚਰਨਾਂ ਵਿੱਚ ਬਿਠਾ ਕੇ ਰੱਖਣ ਦਾ ਇਛੁੱਕ ਹੈ ਕਿਉਂਕਿ ਉਹ ਮੈਨੂੰ ਪਿਆਰ ਕਰਦਾ ਹੈ। ਮੇਰੇ ਕੀਤੇ ਪਾਪਾਂ ਦੀ ਸਜ਼ਾ ਉਹ ਧਰਤੀ ਉਪਰ ਹੀ ਦੇ ਕੇ ਫਿਰ ਆਪਣੇ ਪਾਸ ਰੱਖੇਗਾ। ਉਹ ਅਨੰਤ ਸ਼ਾਨਾ ਦਾ ਮਾਲਕ, ਕਲਗੀਧਰ ਪਿਤਾ, ਅਦੁੱਤੀ ਵਿਹਾਰ ਕਰਦਾ ਹੈ।

ਜਲਾਦ ਨੇ ਪਹਿਲਾਂ ਉਸ ਦੀ ਸੱਜੀ ਅੱਖ ਕੱਢੀ ਫਿਰ ਖੱਬੀ ਫਿਰ ਉਸ ਦਾ ਖੱਬਾ ਪੈਰ ਵੱਢ ਦਿੱਤਾ ਗਿਆ ਤੇ ਇਸ ਤੋਂ ਬਾਅਦ ਦੋਵੇਂ ਹੱਥ ਕੱਟ ਦਿੱਤੇ ਗਏ। ਬੇਅੰਤ ਖ਼ੂਨ ਵਹਿ ਜਾਣ ਕਾਰਨ ਉਹ ਬੇਹੋਸ਼ ਹੋ ਗਿਆ ਤਾਂ ਉਸ ਦਾ ਸਿਰ ਕੱਟ ਦਿੱਤਾ ਗਿਆ। ਜਿਸਮ ਦੀ ਬੋਟੀ-ਬੋਟੀ ਕਰਕੇ ਕਾਵਾਂ ਕੁੱਤਿਆਂ ਦੇ ਖਾਣ ਵਾਸਤੇ ਖਲਾਰ ਦਿੱਤੀ ਗਈ।

ਇਹੋ ਜਿਹੇ ਲਾਸਾਨੀ ਸ਼ਹੀਦ ਇਤਿਹਾਸ ਵਿੱਚ ਬੜੇ ਘੱਟ ਪਰ ਸਿੱਖਾਂ ਵਿੱਚ ਬਹੁਤ ਹੋਏ ਹਨ। ਬਾਕੀ ਦੇ ਸਾਥੀਆਂ ਨੂੰ ਵੀ ਇਸੇ ਢੰਗ ਨਾਲ ਕਤਲ ਕੀਤਾ ਗਿਆ। ਜਿਸ ਕਿਸੇ ਨੇ ਇਹ ਦ੍ਰਿਸ਼ ਦੇਖੇ, ਚਾਹੇ ਮੁਸਲਮਾਨ ਚਾਹੇ ਹਿੰਦੂ ਜਾਂ ਈਸਾਈ, ਸਭਨਾਂ ਨੇ ਬੰਦਾ ਸਿੰਘ ਦੀ ਸ਼ਹਾਦਤ ਨੂੰ ਗੈਬੀ ਵਰਤਾਵੇ ਵਾਲੀ ਮੰਨਿਆ ਹੈ। ਇਹ ਘਟਨਾ ਕੋਈ ਆਮ ਨਹੀਂ ਸੀ। ਖਾਲਸਾ ਪੰਥ ਦਾ ਇਹ ਸਿੱਖ ਜਦੋਂ ਸ਼ਹੀਦ ਹੋਇਆ ਤਾਂ ਕੇਵਲ ਅੱਠ ਸਾਲ ਦੇ ਥੋੜੇ ਜਿਹੇ ਸਮੇਂ ਵਿੱਚ ਉਹ ਕੌਮੀ ਹੀਰੋ ਬਣ ਗਿਆ।

ਬੇਸ਼ਕ ਉਹ ਸ਼ਹੀਦ ਹੋ ਗਿਆ ਤੇ ਬੜਾ ਘੱਟ ਸਮਾਂ ਉਸ ਨੂੰ ਹਕੂਮਤ ਕਰਨ ਦਾ ਮਿਲਿਆ ਪਰ ਪੰਜਾਬ ਦੇ ਲਤਾੜੇ ਹੋਏ ਲੋਕਾਂ ਦੀਆਂ ਅੱਖਾਂ ਵਿੱਚ ਉਸ ਨੇ ਸਵੈਮਾਣ ਅਤੇ ਆਜ਼ਾਦੀ ਦੇ ਚਰਾਗ ਬਾਲ ਦਿੱਤੇ। ਹਿੰਦੁਸਤਾਨ ਵਿੱਚ ਇਹ ਪਹਿਲੀ ਵਾਰ ਪੰਜਾਬ ਵਿੱਚ ਬੰਦਾ ਸਿੰਘ ਨੇ ਕੀਤਾ ਸੀ ਕਿ ਗੁਲਾਮ ਕਿਸਾਨ ਜਿਹੜੇ ਕਿ ਮੁਜਾਰੇ ਸਨ ਤੇ ਜ਼ਮੀਨ ਵੱਡੇ ਜਿਮੀਦਾਰਾਂ ਦੀ ਸੀ, ਇਸ ਜ਼ਮੀਨ ਦੇ ਮਾਲਕ ਬਣਾ ਦਿੱਤੇ। ਬੰਦਾ ਸਿੰਘ ਦਾ ਐਲਾਨ ਸੀ ਜ਼ਮੀਨ ਉਸੇ ਦੀ ਹੈ ਜਿਹੜਾ ਇਸ ਨੂੰ ਵਾਹ ਰਿਹਾ ਹੈ। ਬੰਦਾ ਸਿੰਘ ਤਾਂ ਸ਼ਹੀਦ ਹੋ ਗਿਆ ਪਰ ਹਕੂਮਤ ਕਿਸਾਨਾਂ ਤੋਂ ਜ਼ਮੀਨ ਦੀ ਮਾਲਕੀ ਦਾ ਹੱਕ ਬਾਅਦ ਵਿਚ ਵੀ ਨਾ ਖੋਹ ਸਕੀ।

ਸਿੱਖ ਜੰਗਲਾਂ ਵਿੱਚ ਵਸਦੇ ਸਨ। ਜੇ ਕੋਈ ਗਰੀਬ ਪਿੰਡ ਵਿੱਚ ਰਹਿੰਦਾ ਸੀ ਤਾਂ ਉਹ ਨੀਵੀਂ ਜਾਤ ਦਾ ਵਿਰਲਾ ਟਾਵਾਂ ਹੁੰਦਾ ਜਿਸ ਤੋਂ ਮੁਸਲਮਾਨ ਕੇਵਲ ਗੰਦਗੀ ਦੀ ਸਫਾਈ ਦਾ ਕੰਮ ਲੈਂਦੇ। ਜਾਂ ਫਿਰ ਕੁਝ ਕੁ ਸਿੱਖ ਚਮਾਰ ਸਨ ਜਿਹੜੇ ਖੱਲਾਂ ਲਾਹੁਣ ਤੇ ਚਮੜਾ ਰੰਗਣ ਦਾ ਕੰਮ ਕਰਦੇ। ਇਹੋ ਜਿਹੇ ਗੁਲਾਮ ਗਰੀਬ ਸਿੱਖ ਜਦੋਂ ਬੰਦਾ ਸਿੰਘ ਪਾਸ ਹਾਜ਼ਰ ਹੁੰਦੇ ਤਾਂ ਉਹ ਉਨ੍ਹਾਂ ਨੂੰ ਆਪਣਾ ਹੁਕਮਨਾਮਾ, ਨਿਸ਼ਾਨ ਤੇ ਉਸ ਪਿੰਡ ਦੀ ਮਾਲਕੀ ਦਾ ਅਖਤਿਆਰ ਦੇ ਕੇ ਵਾਪਸ ਭੇਜਦਾ, ਪਿੰਡ ਦੇ ਇੱਜਤਦਾਰ ਤੇ ਵੱਡੇ ਖਾਨਦਾਨੀ ਮੁਸਲਮਾਨ



ਕਤਾਰ ਬੰਨ੍ਹ ਕੇ ਉਨ੍ਹਾਂ ਦੇ ਸਵਾਗਤ ਲਈ ਖਲੋਤੇ ਹੁੰਦੇ। ਉਹ ਦੁਸ਼ਮਣ ਯੋਧੇ ਜਿਹੜੇ ਜੰਗ ਵਿੱਚ ਜਾਨਾ ਵਾਰਨ ਲਈ ਨਿਕਲ ਤੁਰਦੇ ਸਨ ਹੁਕਮ ਦੇ ਤਾਬਿਆਦਾਰ ਹੋ ਜਾਂਦੇ। ਅੱਠ ਸਾਲ ਦੇ ਸੰਖੇਪ ਸਮੇਂ ਵਿੱਚ ਉਸ ਨੇ ਜਿਹੜੀਆਂ ਕਰਾਮਾਤਾਂ ਵਰਤਾਈਆਂ ਉਨ੍ਹਾਂ ਨੂੰ ਹੀ ਨਵਾਬ ਕਪੂਰ ਸਿੰਘ ਅਤੇ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਅੱਗੇ ਤੋਰਿਆ ਤੇ ਇਨ੍ਹਾਂ ਸੂਰਬੀਰਾਂ ਦੀਆਂ ਵਾਹੀਆਂ ਹੋਈਆਂ ਤੇਗਾਂ ਸਦਕਾ 1799 ਵਿੱਚ ਮਹਾਰਾਜਾ ਰਣਜੀਤ ਸਿੰਘ ਦੀ ਸਰਦਾਰੀ ਹੇਠ ਲਾਹੌਰ ਦੇ ਕਿਲੇ ਉਤੇ ਨਿਸ਼ਾਨ ਸਾਹਿਬ ਲਹਿਰਾ ਕੇ ਸਰਕਾਰ ਖਾਲਸਾ ਦੀ ਸਥਾਪਨਾ ਕੀਤੀ ਗਈ।

ਹਰੀ ਰਾਮ ਗੁਪਤਾ ਲਿਖਦੇ ਹਨ, "ਉਹ ਨਾ ਇਸਲਾਮ ਦਾ ਵਿਰੋਧੀ ਸੀ ਨਾ ਮੁਸਲਮਾਨਾਂ ਦਾ। ਉਸਨੇ ਕਲਾਨੌਰ ਵਿੱਚ 5000 ਮੁਸਲਮਾਨ ਭਰਤੀ ਕੀਤੇ ਤੇ ਉਨ੍ਹਾਂ ਨੂੰ ਬਾਂਗ ਨਮਾਜ਼ ਦੀ ਆਜ਼ਾਦੀ ਸੀ। ਉਸ ਨੂੰ ਜੇ ਗੁੱਸਾ ਸੀ ਤਾਂ ਕੇਵਲ ਜ਼ਾਲਮਾਂ ਵਿਰੁੱਧ। ਮੁਗਲਾਂ ਦੀ ਨਜ਼ਰ ਵਿੱਚ ਉਹ ਸਿਰੇ ਦਾ ਲਹੂ ਤਿਹਾਇਆ ਰਾਖਸ਼ ਸੀ, ਹਿੰਦੂਆਂ ਲਈ ਸ਼੍ਰੋਮਣੀ ਨਾਇਕ ਅਤੇ ਸਿੱਖਾਂ ਲਈ ਉਹ ਪਹਿਲਾ ਬਾਦਸ਼ਾਹ ਸੀ। ਉਹ ਰੂਹਾਨੀ, ਸਿਆਸੀ ਅਤੇ ਯੁੱਧਨੀਤੀ ਦੇ ਅਮਲ ਦਾ ਜੀਨੀਅਸ ਸੀ। ਚਾਹੇ ਕੋਈ ਸ਼ੈਤਾਨ ਕਹੇ ਚਾਹੇ ਫਕੀਰ, ਉਹ ਆਪਣੀ ਮਿਸਾਲ ਆਪ ਸੀ। ਵਿਸ਼ਵ ਇਤਿਹਾਸ ਵਿੱਚ ਉਸ ਦਾ ਰੁਤਬਾ ਸਿਕੰਦਰ, ਨਾਦਰਸ਼ਾਹ, ਅਬਦਾਲੀ ਅਤੇ ਨੈਪੋਲੀਅਨ ਤੋਂ ਘੱਟ ਨਹੀਂ।"

ਪ੍ਰੋਫੈਸਰ ਪੂਰਨ ਸਿੰਘ ਆਪਣੇ ਨਿਬੰਧ ਬੀਰਤਾ ਵਿੱਚ ਲਿਖਦੇ ਹਨ, ਯੋਧਾ ਪਤਲੀ ਟੀਨ ਦਾ ਪੀਪਾ ਨਹੀਂ ਹੁੰਦਾ ਕਿ ਜ਼ਰਾ ਕੁ ਸੇਕ ਲੱਗਾ ਤਾਂ ਵਿਚਲਾ ਘਿਓ ਪੰਘਰ ਗਿਆ ਤੇ ਰਤਾ ਕੁ ਠੰਢਾ ਬੁੱਲਾ ਆਇਆ ਤਾਂ ਜਮ ਗਿਆ। ਯੋਧੇ ਨੂੰ ਜਲਦੀ ਕੀਤਿਆਂ ਗੁੱਸਾ ਨਹੀਂ ਆਉਂਦਾ। ਉਸ ਨੂੰ ਗੁੱਸੇ ਕਰਨ ਵਾਸਤੇ ਸਦੀਆਂ ਲਗਦੀਆਂ ਹਨ। ਪੰਜਵੇਂ ਪਾਤਸ਼ਾਹ, ਨੌਵੇਂ ਪਾਤਸ਼ਾਹ ਅਤੇ ਸਾਹਿਬਜ਼ਾਦਿਆਂ ਸਮੇਤ ਹਜ਼ਾਰਾਂ ਮਾਸੂਮਾਂ ਦੇ ਕਤਲਾਂ ਨੇ ਬੰਦਾ ਸਿੰਘ ਨੂੰ ਗੁੱਸੇ ਕਰ ਦਿੱਤਾ। ਇਹੋ ਜਿਹੇ ਜਰਨੈਲ ਜਦੋਂ ਗੁੱਸੇ ਵਿੱਚ ਆ ਜਾਣ ਤਦ ਉਨ੍ਹਾਂ ਦਾ ਗੁੱਸਾ ਉਤਰਨ ਵਿੱਚ ਵੀ ਕਈ ਸਦੀਆਂ ਲੱਗਦੀਆਂ ਹਨ।

# ਮਹਾਰਾਜਾ ਰਣਜੀਤ ਸਿੰਘ

ਮਹਾਰਾਜਾ ਰਣਜੀਤ ਸਿੰਘ ਨੇ ਜਿਸ ਸਮੇਂ ਵਿਚ ਵਿਸ਼ਾਲ ਪੰਜਾਬ ਦੀ ਵਾਗਡੋਰ ਸੰਭਾਲੀ ਉਸ ਸਮੇਂ ਦੇ ਹਾਲਾਤ ਜਾਣੇ ਬਗ਼ੈਰ ਮਹਾਰਾਜੇ ਦੀ ਸ਼ਖ਼ਸੀਅਤ ਦਾ ਸਹੀ ਮੁਲਾਂਕਣ ਨਹੀਂ ਹੋ ਸਕਦਾ। ਉਸ ਨਾਲ ਸਬੰਧਤ ਸਮਕਾਲੀ ਸਰੋਤਾਂ ਦੀ ਕੋਈ ਘਾਟ ਨਹੀਂ ਪਰ ਉਸ ਬਾਰੇ ਜਾਣਨ ਵਾਸਤੇ ਦੇਖਣਾ ਹੋਵੇਗਾ ਕਿ ਟਿੱਪਣੀਕਾਰਾਂ ਦੀ ਖੁਦ ਦੀ ਪਿੱਠਭੂਮੀ ਅਤੇ ਵਫਾਦਾਰੀ ਕਿਸ ਪ੍ਰਕਾਰ ਦੀ ਹੈ। ਬਹੁਤ ਸਾਰੇ ਪੱਛਮੀ ਇਤਿਹਾਸਕਾਰਾਂ ਨੇ ਚੇਤਨ ਹੋ ਕੇ ਉਸ ਵਿਰੁੱਧ ਗਲਤ ਟਿਪੱਣੀਆਂ ਦਿੱਤੀਆਂ ਹਨ ਤਾਂ ਕਿ ਪਾਠਕਾਂ ਦੇ ਮਨ ਵਿਚ ਉਸ ਬਾਰੇ ਵਧੀਕ ਸਤਿਕਾਰ ਨਾ ਬਣੇ। ਸਿਆਣੇ ਇਤਿਹਾਸਕਾਰ ਬਿਨਾਂ ਬਾਕਾਇਦਾ ਪਰਖ ਕਰਨ ਦੇ ਸੁਣੀਆਂ ਸੁਣਾਈਆਂ ਗੱਲਾਂ ਨੂੰ ਆਪਣੀ ਸਾਮੱਗਰੀ ਵਿਚ ਸ਼ਾਮਲ ਨਹੀਂ ਕਰਦੇ ਪਰ ਅੰਗਰੇਜ਼ਾਂ ਨੇ ਖ਼ਾਸ ਮਨੋਰਥ ਨਾਲ ਅਜਿਹਾ ਕੀਤਾ। ਮਹਾਰਾਜਾ ਏਨਾ ਸ਼ਕਤੀਸ਼ਾਲੀ ਇਨਸਾਨ ਸੀ ਕਿ ਉਸ ਦੇ ਜਿਉਂਦੇ ਜੀਅ ਏਸ਼ੀਆ ਦੀਆਂ ਕੌਮਾਂ ਤਾਂ ਕੀ ਅੰਗਰੇਜ਼ਾਂ ਸਮੇਤ ਕਿਸੇ ਕੌਮ ਨੇ ਪੰਜਾਬ ਤੇ ਹਮਲਾ ਨਹੀਂ ਕੀਤਾ। ਗਵਾਂਢੀ ਦੇਸ ਚੌਕਸ ਹੋ ਕੇ ਉਸ ਪਾਸੋਂ ਡਿਫੈਂਸ ਬਣਾਈ ਰੱਖਣ ਦੇ ਇਛੁੱਕ ਤਾਂ ਸਨ ਪਰ ਅਜਿਹਾ ਹੌਂਸਲਾ ਅਫਗਾਨਾ ਵਿਚ ਵੀ ਨਹੀਂ ਰਿਹਾ ਸੀ ਕਿ ਪੰਜਾਬ ਵਲ ਰੁਖ਼ ਕਰਨ ਹਾਲਾਂ ਕਿ ਰਣਜੀਤ ਸਿੰਘ ਤੋਂ ਪਹਿਲਾਂ ਪੰਜਾਬ ਨੂੰ ਲਗਾਤਾਰ ਲਤਾੜਦੇ ਰਹਿਣਾ ਅਫਗਾਨਾਂ ਤੇ ਮੁਗਲਾਂ ਦਾ ਸ਼ੁਗਲ ਮੇਲਾ ਰਿਹਾ ਸੀ। ਮੁਗਲਾਂ ਅਤੇ ਪਠਾਣਾਂ ਦੀ ਇਸ ਸ਼ਿਕਾਰਗਾਹ ਨੂੰ ਮਹਾਰਾਜੇ ਨੇ ਖੁਸ਼ਹਾਲ ਸਟੇਟ ਬਣਾਇਆ ਤੇ ਇਸ ਦੀ ਗਿਣਤੀ ਸੰਸਾਰ ਦੀਆਂ ਤਾਕਤਵਰ ਕੌਮਾਂ ਵਿਚ ਹੋਣ ਲੱਗੀ ਸੀ। ਇਹ ਹੈਰਾਨੀਜਨਕ ਤੱਥ ਹੈ ਕਿ ਮਹਾਰਾਜੇ ਦੀ ਮੌਤ ਤੋਂ ਬਾਅਦ ਬੇਸ਼ਕ ਅੰਗਰੇਜ਼ਾਂ ਹੱਥੋਂ ਖਾਲਸਾ ਫ਼ੌਜਾਂ ਹਾਰ ਗਈਆਂ ਸਨ ਪਰ ਅੰਗਰੇਜ਼ਾਂ ਦਾ ਹੌਂਸਲਾ ਨਹੀਂ ਪੈਂਦਾ ਸੀ ਕਿ ਉਹ ਪੰਜਾਬ ਵਿਚ ਰਸਮੀ ਤੌਰ ਤੇ ਹਕੂਮਤ ਸੰਭਾਲਣ ਲਈ ਲਾਹੌਰ ਆ ਜਾਣ। ਪਹਿਲੋਂ ਉਹ ਆਪਣੀਆਂ ਸੂਹੀਆ ਏਜੰਸੀਆਂ ਰਾਹੀਂ ਪਤਾ ਲਗਾਉਂਦੇ ਰਹੇ ਕਿ ਕੀ ਸਿੱਖ ਉਹਨਾਂ ਦੀ ਹਾਜ਼ਰੀ ਨੂੰ ਬਰਦਾਸ਼ਤ ਕਰ ਲੈਣਗੇ ? ਦਸ ਸਾਲ ਤੱਕ ਉਹ ਦੂਰੋਂ ਪਾਰੋਂ ਪ੍ਰਬੰਧ ਚਲਾਉਂਦੇ ਰਹੇ ਜਿਸ ਕਰਕੇ ਆਮ ਕਹਾਵਤ ਬਣ ਗਈ ਹੋਈ ਹੈ, ਕਿ ਮਹਾਰਾਜੇ ਨੇ ਤਾਂ 40 ਸਾਲ ਸ਼ਾਨਦਾਰ ਰਾਜ ਭਾਗ ਚਲਾਇਆ ਹੀ ਉਸ ਪਿਛੋਂ ਦਸ ਸਾਲ ਤੱਕ ਉਸ ਦੀ ਮੜ੍ਹੀ ਰਾਜ ਕਰਦੀ ਰਹੀ।

ਮਹਾਰਾਜੇ ਦਾ ਜਨਮ ਬਡਰੁੱਖਾਂ (ਜ਼ਿਲਾ ਸੰਗਰੂਰ) ਵਿਚ ਨਾਨਕੇ ਘਰ ਹੋਇਆ ਸੀ ਕਿ ਗੁਜਰਾਂਵਾਲੇ, ਇਸ ਬਾਰੇ ਇਤਿਹਾਸਕਾਰਾਂ ਵਿਚ ਸਦਾ ਵਿਵਾਦ ਰਿਹਾ ਹੈ ਪਰ ਇਸ ਬਾਰੇ ਕੋਈ ਵਿਵਾਦ ਨਹੀਂ ਕਿ ਜਨਮ ਦੀ ਮਿਤੀ 13 ਨਵੰਬਰ 1780 ਸੀ। ਇਹ ਤੱਥ ਵਧੀਕ ਮਹੱਤਵਪੂਰਨ ਨਹੀਂ ਕਿ ਜਨਮ ਨਾਨਕੇ ਹੋਇਆ ਕਿ ਦਾਦਕੇ ਘਰ ਵਿਚ। ਜਾਣਨਯੋਗ ਉਹ ਹਾਲਾਤ ਜ਼ਰੂਰ ਹਨ ਜਿਨ੍ਹਾਂ ਦੇ ਪਿਛੋਕੜ ਬਾਰੇ ਗਿਆਨ ਪ੍ਰਾਪਤ ਕਰਨ



ਉਪਰੰਤ ਸਹੀ ਸਿੱਟੇ ਨਿਕਲ ਸਕਣਗੇ। ਰਣਜੀਤ ਸਿੰਘ ਅਚਾਨਕ ਅਸਮਾਨ ਤੋਂ ਟੁੱਟਾ ਕੋਈ ਤਾਰਾ ਤਾਂ ਆਖਰਕਾਰ ਹੈ ਨਹੀਂ ਸੀ ਜਿਸ ਦਾ ਕੋਈ ਪਿਛੋਕੜ ਨਾ ਹੋਵੇ। ਪੂਰਬਲਾ ਗੁਰ-ਇਤਿਹਾਸ ਅਤੇ ਅਠਾਰਵੀਂ ਸਦੀ ਦਾ ਸੰਗੀਨ ਸਿੱਖ-ਇਤਿਹਾਸ ਉਸ ਦਾ ਸ਼ਾਨਦਾਰ ਵਿਰਸਾ ਸੀ, ਅਜਿਹਾ ਵਿਰਸਾ ਜਿਹੜਾ ਮੁਰਦਿਆਂ ਵਿਚ ਜਾਨ ਪਾ ਕੇ ਨਵਾਂ ਰਾਸ਼ਟਰ ਨਿਰਮਾਣ ਕਰਨ ਦੇ ਸਮਰੱਥ ਹੈ।

ਗੁਰੂ ਸਾਹਿਬਾਨ ਨੇ ਸਵੈ-ਮਾਣ ਦੀ ਜ਼ਿੰਦਗੀ ਬਤੀਤ ਕਰਨ ਦਾ ਰਾਹ ਖੋਹਲਿਆ ਭਾਵੇਂ ਇਸ ਰਾਹ ਵਿਚ ਅਨੇਕ ਔਕੜਾਂ ਕਿਉਂ ਨਾ ਹੋਣ। ਗੁਰੂ ਨਾਨਕ ਦੇਵ ਜੀ ਸਾਹਮਣੇ ਭਾਈ ਲਾਲੋ ਜਿਹਾ ਗਰੀਬ ਇਨਸਾਨ ਅਤੇ ਬਾਬਰ ਜਿਹਾ ਸ਼ਕਤੀਸ਼ਾਲੀ ਹਮਲਾਵਰ ਇਕੋ ਜਿਹੇ ਵਰਤਾਉ ਦੇ ਹੱਕਦਾਰ ਸਨ। ਪੁਜਾਰੀ ਅਤੇ ਸ਼ੂਦਰ ਇਕੋ ਪ੍ਰਕਾਰ ਦੇ ਸਨਮਾਨ ਦੇ ਅਧਿਕਾਰੀ ਸਨ। ਸਿੱਖ ਸੰਗਤ ਨੇ ਅੱਖੀਂ ਦੇਖ ਲਿਆ ਕਿ ਸਾਧਾਰਨ ਮੁਲਾਜ਼ਮ ਦੇ ਘਰ ਜਨਮ ਲੈ ਕੇ ਤਲਵੰਡੀ ਪਿੰਡ ਦਾ ਇਕ ਜੁਆਨ ਏਸ਼ੀਆਂ ਨੂੰ ਸੰਬੋਧਨ ਕਰਨ ਦੀ ਸਮੱਰਥਾ ਲੈ ਕੇ ਆਇਆ ਹੈ। ਪੰਜਵੇਂ ਅਤੇ ਨੌਵੇਂ ਗੁਰੂ ਸਾਹਿਬਾਨ ਦੀਆਂ ਸ਼ਹਾਦਤਾਂ ਇਹ ਸਬਕ ਦੇ ਗਈਆਂ ਕਿ ਅਮਲ, ਜੀਵਨ ਤੋਂ ਕਿਤੇ ਵਡੇਰੇ ਹਨ ਤੇ ਅਸੂਲ ਦੀ ਰਾਖੀ ਲਈ ਜਾਨ ਕੁਰਬਾਨ ਕਰ ਦੇਣੀ ਉਤੱਮ ਕਾਰਜ ਹੈ। ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਵਿਚੋਂ ਲਾਸਾਨੀ ਕੁਰਬਾਨੀ ਅਤੇ ਬਾਦਸ਼ਾਹਤ, ਦੋਵਾਂ ਦਾ ਜਲੌ ਪ੍ਰਗਟ ਹੋਇਆ ਸਿੱਖਾਂ ਨੇ ਦੇਖਿਆ ਅਤੇ ਮਾਣਿਆ। ਤਖ਼ਤ, ਚਵਰ, ਚਾਨਣੀ, ਕਲਗੀ ਅਤੇ ਨਗਾਰਾ ਆਦਿਕ ਨਿਸ਼ਾਨੀਆਂ ਗੁਰੂ ਜੀ ਨੇ ਖਾਲਸਾ ਪੰਥ ਨੂੰ ਸੌਂਪੀਆਂ ਤਾਂ ਉਨ੍ਹਾਂ ਦੀਆਂ ਅੱਖਾਂ ਵਿਚ ਹਕੂਮਤ ਦੀ ਰੋਸ਼ਨੀ ਆ ਗਈ। ਬੁਜ਼ਦਿਲੀ ਦੀ ਥਾਂ ਸੂਰਮਗਤੀ ਨੇ ਪ੍ਰਵੇਸ਼ ਕੀਤਾ ਤਾਂ ਬਾਬਾ ਬੰਦਾ ਸਿੰਘ ਨੇ ਨਾਂਦੇੜ ਤੋਂ ਪੰਜਾਬ ਵੱਲ ਕੂਚ ਕੀਤਾ। 1708 ਈਸਵੀ ਵਿਚ ਵੀਹ ਸਿੰਘਾਂ ਦੇ ਕਾਫਲੇ ਨਾਲ ਤੁਰ ਕੇ 1710 ਈਸਵੀ ਵਿਚ ਦੋ ਸਾਲ ਦੇ ਅੰਦਰ-ਅੰਦਰ ਵਜ਼ੀਰਖ਼ਾਨ ਸੂਬਾ ਸਰਹੰਦ ਤੋਂ ਹਕੂਮਤ ਖੋਹ ਕੇ ਕਿਲੇ ਤੇ ਨਿਸ਼ਾਨ ਸਾਹਿਬ ਝੁਲਾਇਆ ਅਤੇ ਗੁਰੂ ਸਾਹਿਬਾਨ ਦੇ ਨਾ ਦਾ ਸਿੱਕਾ ਚਲਾ ਕੇ ਸਰਕਾਰ ਖਾਲਸਾ ਕਾਇਮ ਕੀਤੀ। ਬਾਬਾ ਬੰਦਾ ਸਿੰਘ ਦਾ ਰਾਜ ਕੇਵਲ 6 ਸਾਲ, 1716 ਈਸਵੀ ਤੱਕ ਰਿਹਾ ਪਰ ਏਨੇ ਥੋੜੇ ਕਾਰਜਕਾਲ ਦੌਰਾਨ ਸਿੱਖਾਂ ਨੂੰ ਅਹਿਸਾਸ ਹੋ ਗਿਆ ਕਿ ਉਹ ਗੁਲਾਮੀ ਦਾ ਜੂਲਾ ਗਰਦਣ ਉਪਰੋਂ ਲਾਹੁਣ ਦੇ ਬਿਲਕੁਲ ਸਮਰੱਥ ਹਨ। ਅਠਾਰਵੀਂ ਸਦੀ ਵਿਚ ਉਨ੍ਹਾਂ ਦੇ ਸਿਰਾਂ ਦੇ ਮੁੱਲ ਪੈਂਦੇ ਰਹੇ ਤੇ ਹਰ ਰੋਜ਼ ਸ਼ਿਕਾਰ ਹੁੰਦਾ ਪਰ ਪਿਛਲੇ ਇਤਿਹਾਸ ਨੇ ਜਿਹੜਾ ਆਤਮ ਵਿਸ਼ਵਾਸ ਸਿਰਜ ਦਿੱਤਾ ਉਸ ਨੂੰ ਮਿਟਾ ਦੇਣਾ ਸੌਖਾ ਕੰਮ ਨਹੀਂ ਸੀ। ਇਸ ਸਾਰੇ ਸੰਘਰਸ਼ ਦੀ ਲੜੀ ਦਾ ਸਿੱਟਾ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਜੋਂ ਸਾਹਮਣੇ ਆਇਆ। ਇਉਂ ਤਰਤੀਬ ਨਾਲ ਘਟਨਾਵਾਂ ਦਾ ਅਧਿਐਨ ਕਰਾਂਗੇ ਤਦ ਸਹੀ ਪਤਾ ਲੱਗ ਸਕੇਗਾ ਕਿ ਮਹਾਰਾਜਾ ਆਪਣੇ ਆਪ ਨੂੰ 'ਮਹਾਰਾਜਾ' ਜਾਂ 'ਸਰਕਾਰ' ਅਖਵਾ ਕੇ ਕਿਉਂ ਖੁਸ਼ ਨਹੀਂ ਹੁੰਦਾ ਸੀ ਤੇ ਭਾਈ ਸਾਹਿਬ, ਸਿੰਘ ਸਾਹਿਬ ਆਦਿਕ ਸੰਬੋਧਨ ਉਸ ਨੂੰ ਕਿਉਂ ਚੰਗੇ ਲਗਦੇ ਸਨ। ਉਸ ਨੇ ਗੁਰੂ ਸਾਹਿਬਾਨ ਦੇ ਨਾਮ ਦਾ ਉਹ ਸਿੱਕਾ (ਦੇਗੋ ਤੇਗੋ, ਫਤਿਹ ਨੁਸਰਤ ਬੇਦਰੰਗ। ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ) ਚਲਾਇਆ ਜਿਹੜਾ ਪਹਿਲੀ ਵਾਰ ਬਾਬਾ ਬੰਦਾ ਸਿੰਘ ਨੇ ਜਾਰੀ

ਕੀਤਾ ਸੀ। ਗਵਾਂਢੀ ਰਾਜਾਂ ਨਾਲ ਕੀਤੀਆਂ ਸੰਧੀਆਂ ਉਪਰ ਰਣਜੀਤ ਸਿੰਘ ਦੇ ਦਸਖ਼ਤਾਂ ਦੀ ਥਾਂ ਸਰਕਾਰ ਖਾਲਸਾ ਦੀ ਮੁਹਰ ਹੈ। ਸਤਹੀ ਸੂਚਨਾ ਪ੍ਰਾਪਤ ਕਰਨ ਉਪਰੰਤ ਜਿਹੜੇ ਅਲਪ ਬੁੱਧ ਸਾਹਿਤਕਾਰ/ ਇਤਿਹਾਸਕਾਰ ਇਹ ਕਹਿੰਦੇ ਹਨ ਕਿ ਉਹ ਕੇਵਲ ਸਿੱਖਾਂ ਨੂੰ ਖੁਸ਼ ਕਰਨ ਲਈ ਅਜਿਹਾ ਕਰਦਾ ਸੀ ਉਨ੍ਹਾਂ ਨੂੰ ਇਹ ਜਾਣਕਾਰੀ ਨਹੀਂ ਕਿ ਉਸ ਦੀ ਸ਼ਕਤੀਸ਼ਾਲੀ ਸਟੇਟ ਵਿਚ ਸਿੱਖ ਤਾਂ 8 ਪ੍ਰਤੀਸ਼ਤ ਸਨ। ਬਾਕੀ 92 ਪ੍ਰਤੀਸਤ ਲੋਕ ਤਾਂ ਉਸ ਦੀਆਂ ਇਨ੍ਹਾਂ ਗੱਲਾਂ ਸਦਕਾ ਨਾਰਾਜ਼ ਹੋ ਸਕਦੇ ਸਨ। ਕੌਣ ਕਿਸ ਨੂੰ ਪਖੰਡ ਨਾਲ ਅਧੀ ਸਦੀ ਤੱਕ ਖੁਸ਼ ਕਰ ਸਕਦਾ ਹੈ ? ਇਹ ਗੱਲ ਇਕ ਪਾਸੇ ਰੱਖ ਦੇਈਏ ਤਦ ਪਤਾ ਲਗੇਗਾ ਕਿ ਰਣਜੀਤ ਸਿੰਘ ਦੀ ਸਰਕਾਰ ਤੋਂ ਪਹਿਲੋਂ ਕਿਸੇ ਗੈਰ-ਮੁਸਲਿਮ ਸਟੇਟ ਦੇ ਰਾਜਪ੍ਰਮੁੱਖ ਨੇ ਇਹ ਖਤਰਾ ਮੁੱਲ ਨਹੀਂ ਲਿਆ ਸੀ ਕਿ ਉਹ ਮੁਸਲਮਾਨਾਂ ਨੂੰ ਮੰਤਰੀ ਮੰਡਲ ਵਿਚ ਸ਼ਾਮਲ ਕਰੇ ਅਤੇ ਫ਼ੌਜਾਂ ਦੇ ਜਰਨੈਲ ਥਾਪੇ। ਤਕੜੀਆਂ ਮੁਸਲਮਾਨ ਸਟੇਟਾਂ ਦੇ ਐਨ ਵਿਚਕਾਰ ਬੈਠ ਕੇ ਮਹਾਰਾਜਾ ਰਣਜੀਤ ਸਿੰਘ ਨੇ ਇਹ ਦਲੇਰੀ ਭਰੇ ਕਾਰਨਾਮੇ ਕੀਤੇ। ਸਿੱਟਾ ਇਹ ਨਿਕਲਿਆ ਕਿ ਜਿਨ੍ਹਾਂ ਦਿਨਾਂ ਵਿਚ ਗੈਰ ਇਸਲਾਮੀ ਸਰਕਾਰਾਂ ਮੁਸਲਮਾਨਾਂ ਨੂੰ ਵੱਡੇ ਰੁਤਬੇ ਦੇ ਕੇ ਆਪਣੇ ਲਈ ਖਤਰਾ ਮੁੱਲ ਲੈਣ ਦੀਆਂ ਇਛੁੱਕ ਨਹੀਂ ਸਨ, ਮਹਾਰਾਜੇ ਦੇ ਮੁਸਲਮਾਨ ਜਰਨੈਲ ਉਸ ਦੀ ਮੌਤ ਤੋਂ ਬਾਅਦ ਵੀ ਅੰਗਰੇਜ਼ਾਂ ਵਿਰੁੱਧ ਲੜਦੇ ਰਹੇ। ਇਹੋ ਜਿਹਾ ਯੋਧਾ ਤੇ ਸਿਆਸਤਦਾਨ ਸਦੀਆਂ ਬਾਅਦ ਕਦੀ ਪੈਦਾ ਹੁੰਦਾ ਹੈ।

**ਪੂਰਵਜ :**

ਮਹਾਰਾਜੇ ਦਾ ਬਾਬਾ ਸ. ਚੜ੍ਹਤ ਸਿੰਘ ਤੇ ਸ. ਚੜ੍ਹਤ ਸਿੰਘ ਦਾ ਬਾਬਾ, ਬੁੱਢਾ ਸਿੰਘ ਸੀ। ਬੁੱਢਾ ਸਿੰਘ ਤੋਂ ਪਹਿਲਾਂ ਦਾ ਸਾਨੂੰ ਕੁਝ ਪਤਾ ਨਹੀਂ ਲਗਦਾ। ਸ. ਬੁੱਢਾ ਸਿੰਘ 25 ਏਕੜ ਜਮੀਨ, ਇਕ ਖੂਹ ਅਤੇ ਤਿੰਨ ਹਲਾਂ ਦਾ ਮਾਲਕ ਸੀ। ਏਨੀ ਕੁ ਜ਼ਮੀਨ ਵਾਲੇ ਬੰਦੇ ਨੂੰ ਬਹੁਤ ਅਮੀਰ ਤਾਂ ਨਹੀਂ ਗਿਣਿਆ ਜਾਂਦਾ ਪਰ ਚੰਗਾ ਖਾਂਦਾ ਪੀਂਦਾ ਸਰਦਾਰ ਜਰੂਰ ਹੁੰਦਾ ਹੈ। ਇਸ ਜ਼ਮੀਨ ਵਿਚ ਉਸ ਦਾ ਸ਼ਰੀਕਾ ਕਬੀਲਾ ਵੱਸਣ ਲੱਗਾ ਤਾਂ ਇਹ ਇਕ ਨਿੱਕਾ ਜਿਹਾ ਪਿੰਡ ਬਣ ਗਿਆ ਜਿਸ ਨੂੰ ਸ਼ੁਕਰਚੱਕ ਕਹਿੰਦੇ ਸਨ। ਸ਼ੁਕਰ ਸ਼ਬਦ ਦਾ ਅਰਥ ਛੋਟਾ ਹੀ ਹੁੰਦਾ ਹੈ। ਆਰੰਭ ਵਿਚ ਜੁਆਨੀ ਦੇ ਦਿਨੀ ਉਹ ਨਿਕੀਆਂ ਮੋਟੀਆਂ ਬਦਮਾਸ਼ੀਆਂ ਅਤੇ ਚੋਰੀਆਂ ਕਰਨ ਦਾ ਸ਼ੁਕੀਨ ਵੀ ਰਿਹਾ ਪਰ ਗੁਰੂ ਹਰਿ ਰਾਇ ਜੀ ਦੇ ਦਰਸ਼ਨ ਕਰਨ ਉਪਰੰਤ ਉਨ੍ਹਾਂ ਦਾ ਸਿੱਖ ਬਣ ਗਿਆ ਤੇ ਮਾੜੇ ਕੰਮਾਂ ਤੋਂ ਤੋਬਾ ਕੀਤੀ। ਉਸ ਨੇ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅੰਮ੍ਰਿਤ ਛਕਿਆ। ਲੜਾਈਆਂ ਵਿਚ ਗੁਰੂ ਜੀ ਦਾ ਸਾਥ ਦਿੱਤਾ ਤੇ ਉਨ੍ਹਾਂ ਤੋਂ ਪਿਛੋਂ ਬਾਬਾ ਬੰਦਾ ਸਿੰਘ ਦੀ ਸੈਨਾ ਵਿਚ ਮਿਲ ਕੇ ਮੁਗਲਾਂ ਵਿਰੁੱਧ ਕਿਰਪਾਨ ਵਾਹੀ। ਉਹ ਇੰਨਾ ਦਲੇਰ ਅਤੇ ਫੁਰਤੀਲਾ ਸੀ ਕਿ ਨੌਜਵਾਨ ਉਸ ਦਾ ਮੁਕਾਬਲਾ ਕਰਨ ਦੇ ਉਦੋਂ ਵੀ ਸਮਰੱਥ ਨਹੀਂ ਸਨ ਜਦ ਉਹ ਅਧੇੜ ਉਮਰ ਟੱਪ ਗਿਆ ਸੀ। ਜਦੋਂ 1716 ਵਿਚ ਉਸਦੀ ਮੌਤ ਹੋਈ ਤਦ ਉਸ ਦੇ ਜਿਸਮ ਉਪਰ ਤਲਵਾਰ ਦੇ ਅਨੇਕ ਜ਼ਖਮਾਂ ਦੇ ਨਿਸ਼ਾਨ ਸਨ ਤੇ ਨੌ ਨਿਸ਼ਾਨ ਬੰਦੂਕ ਦੀਆਂ ਗੋਲੀਆਂ ਵੱਜਣ ਦੇ ਦਿਸਦੇ ਸਨ। ਇਲਾਕੇ ਵਿਚ ਉਸ ਦਾ ਚੰਗਾ ਦਬਦਬਾ ਬਣ ਗਿਆ ਸੀ ਜਿਸ ਕਰਕੇ ਪਿੰਡ ਸ਼ੁਕਰਚੱਕ ਦੁਆਲੇ ਉਸ ਨੇ ਇਕ ਨਿਕਾ ਜਿਹਾ ਕਿਲ੍ਹਾ ਉਸਾਰਿਆ।



ਬੁੱਢਾ ਸਿੰਘ ਸਰਦਾਰ ਦੇ ਘਰ ਜਨਮਿਆ ਨੌਧ ਸਿੰਘ ਸੁਣੱਖਾ ਜੁਆਨ ਨਿਕਲਿਆ। ਮਜੀਠੇ ਦੇ ਤਕੜੇ ਸਰਦਾਰ ਗੁਲਾਬ ਸਿੰਘ ਨੇ ਇਸ ਸ਼ਰਤ ਤੇ ਆਪਣੀ ਬੇਟੀ ਦੀ ਮੰਗਣੀ ਦੀ ਪੇਸ਼ਕਸ਼ ਕੀਤੀ ਕਿ ਨੌਧ ਸਿੰਘ ਅੰਮ੍ਰਿਤ ਛਕ ਲਏ। ਉਸ ਨੇ ਅਜਿਹਾ ਹੀ ਕੀਤਾ ਤੇ ਨਵਾਬ ਕਪੂਰ ਸਿੰਘ ਦੀ ਸੈਨਾ ਵਿਚ ਭਰਤੀ ਹੋ ਗਿਆ। ਉਹ ਪਿਤਾ ਵਾਂਗ ਤੇਜ਼ ਤਰਾਰ ਜੰਗਬਾਜ਼ ਬਣ ਗਿਆ ਤੇ ਉਸ ਦੀਆਂ ਉਦੋਂ ਤਾਂ ਪੂਰੇ ਇਲਾਕੇ ਵਿਚ ਧੁੰਮਾਂ ਪੈ ਗਈਆਂ ਜਦੋਂ 1749 ਈਸਵੀ ਵਿਚ ਉਸ ਨੇ ਅਹਿਮਦਸ਼ਾਹ ਅਬਦਾਲੀ ਦੀ ਸੈਨਾ ਉਪਰ ਹੱਲਾ ਬੋਲ ਕੇ ਲੁੱਟ ਦੇ ਮਾਲ ਵਿਚੋਂ ਬਹੁਤ ਵੱਡਾ ਹਿੱਸਾ ਦਲ ਖਾਲਸਾ ਦੇ ਸਪੁਰਦ ਕੀਤਾ। ਇਕ ਦਿਨ ਉਸ ਨੂੰ ਖਬਰ ਮਿਲੀ ਕਿ ਰਸੂਲਪੁਰ ਦੇ ਜ਼ਿਮੀਦਾਰ ਸੁਲਤਾਨ ਖਾਨ ਨੇ ਛੇ ਸਿੱਖਾਂ ਦੇ ਕੇਸ ਜਬਰਦਸਤੀ ਕੱਟ ਕੇ ਇਸਲਾਮ ਵਿਚ ਸ਼ਾਮਲ ਕਰਨ ਦਾ ਐਲਾਨ ਕਰ ਦਿੱਤਾ। ਨੌਧ ਸਿੰਘ ਨੇ ਆਪਣੀ ਸੈਨਿਕ ਟੁਕੜੀ ਨਾਲ ਰਸੂਲਪੁਰ ਤੇ ਚੜ੍ਹਾਈ ਕਰ ਦਿੱਤੀ। ਬੰਦੀ ਛੁਡਵਾਏ ਤੇ ਪਠਾਣ ਦੀ ਸਾਰੀ ਜਾਇਦਾਦ ਲੁੱਟ ਲਈ। ਇਵੇਂ ਹੀ ਸ਼ਹਾਬੁਦੀਨ ਨੇ ਕਰਿਆਲਾ ਪਿੰਡ ਦੇ ਸਿੱਖਾਂ ਨੂੰ ਕੈਦ ਕਰਕੇ ਉਨ੍ਹਾਂ ਦੇ ਕੇਸਾਂ ਦੀ ਬੇਅਦਬੀ ਕੀਤੀ। ਨੌਧ ਸਿੰਘ ਨੇ ਸ਼ਹਾਬੁਦੀਨ ਉਪਰ ਚੜ੍ਹਾਈ ਕਰ ਦਿੱਤੀ। ਉਸ ਦੀ ਜਾਇਦਾਦ ਲੁੱਟ ਲਈ ਤੇ ਉਹ ਖੁਦ ਮਾਰਿਆ ਗਿਆ। ਸਭ ਸਿੱਖਾਂ ਨੂੰ ਦੁਬਾਰਾ ਅੰਮ੍ਰਿਤ ਛਕਾਇਆ ਗਿਆ। ਈਸਵੀ 1752 ਵਿਚ ਉਹ ਅਫਗਾਨਾਂ ਵਿਰੁੱਧ ਜੂਝਦਾ ਹੋਇਆ ਸ਼ਹੀਦ ਹੋਇਆ।

ਚੜ੍ਹਤ ਸਿੰਘ ਦਾ ਜਨਮ 1732 ਈਸਵੀ ਵਿਚ ਹੋਇਆ। ਪਿਤਾ ਦੀ ਮੌਤ ਵੇਲੇ ਉਹ ਭਰ ਜੁਆਨ ਹੋ ਚੁੱਕਾ ਸੀ। ਉਸ ਨੇ ਦੇਖਿਆ ਕਿ ਸ. ਜੱਸਾ ਸਿੰਘ ਦਾ ਦਬਦਬਾ ਪੂਰੇ ਪੰਜਾਬ ਵਿਚ ਕਾਇਮ ਹੋ ਰਿਹਾ ਹੈ। ਉਸ ਨੇ ਆਹਲੂਵਾਲੀਏ ਇਸ ਸਰਦਾਰ ਨਾਲ ਡੂੰਘੇ ਸਬੰਧ ਬਣਾ ਲਏ। ਉਸ ਨੇ ਦੇਖਿਆ ਕਿ ਆਹਲੂਵਾਲੀਆ ਬੜਾ ਨਿਪੁੰਨ ਪ੍ਰਸ਼ਾਸਕ ਹੈ। ਉਸ ਨੇ ਪੰਜਾਬ ਦੇ ਕਿਸਾਨਾਂ ਦੀ ਰਖਵਾਲੀ ਵਾਸਤੇ 'ਰਾਖੀ ਪ੍ਰਣਾਲੀ' ਦਾ ਮੁੱਢ ਬੰਨ੍ਹਿਆ ਜਿਸ ਨਾਲ ਧਾੜਵੀਆਂ ਹੱਥੋਂ ਹੁੰਦਾ ਨੁਕਸਾਨ ਘਟ ਗਿਆ। ਪਹਿਲੋਂ ਚੜ੍ਹਤ ਸਿੰਘ ਭੰਗੀਆਂ ਮਿਸਲ ਵਿਚ ਵੀ ਸ਼ਾਮਲ ਰਿਹਾ ਪਰ ਫਿਰ ਛੇਤੀ ਹੀ ਉਸ ਨੇ 400 ਘੋੜ ਸਵਾਰਾਂ ਦੀ ਇਕ ਸੈਨਿਕ ਟੁਕੜੀ ਕਾਇਮ ਕਰ ਲਈ। ਉਸ ਦਾ ਸਹੁਰਾ ਅਮੀਰ ਸਿੰਘ ਗੁੱਜਰਾਂਵਾਲੀਆ ਤਕੜਾ ਜ਼ਿਮੀਦਾਰ ਸੀ ਜਿਸ ਦਾ ਪੰਥ ਵਿਚ ਚੰਗਾ ਸਤਿਕਾਰ ਸੀ। ਉਸ ਦੀਆਂ ਨੇਕ ਸਲਾਹਾਂ ਨੇ ਚੜ੍ਹਤ ਸਿੰਘ ਨੂੰ ਸਫਲਤਾ ਵੱਲ ਤੋਰਿਆ। ਉਸ ਦੀ ਇਹ ਸ਼ਰਤ ਹੁੰਦੀ ਸੀ ਕਿ ਜਿਸ ਨੇ ਮੇਰੀ ਸੈਨਾ ਵਿਚ ਭਰਤੀ ਹੋਣਾ ਹੈ ਉਸ ਲਈ ਪਹਿਲਾਂ ਅੰਮ੍ਰਿਤ ਛਕਣਾ ਜ਼ਰੂਰੀ ਹੈ। ਆਪਣੇ ਪਿੰਡ ਦੇ ਨਾਮ ਉਪਰ ਉਸ ਨੇ ਆਪਣੀ ਨਵੀਂ ਮਿਸਲ 'ਸ਼ੁਕਰਚੱਕੀਆ' ਬਣਾਉਣ ਦਾ ਐਲਾਨ ਕਰ ਦਿੱਤਾ ਅਤੇ ਕਈ ਇਲਾਕੇ ਆਪਣੀ ਰਾਖੀ ਪ੍ਰਣਾਲੀ ਅਧੀਨ ਕਰ ਲਏ। ਲੂਣ ਦੀਆਂ ਖਾਣਾ ਦੀ ਰਾਖੀ ਕਰਨ ਸਦਕਾ ਉਸ ਦੀ ਆਮਦਨ ਵਿਚ ਚੰਗਾ ਵਾਧਾ ਹੋਇਆ। ਉਹ ਏਨਾ ਦਲੇਰ ਹੋ ਗਿਆ ਸੀ ਕਿ ਗਵਰਨਰ ਲਾਹੌਰ ਦੀ ਪ੍ਰਵਾਹ ਨਹੀਂ ਕਰਦਾ ਸੀ। ਇਕ ਵਾਰ ਗਵਰਨਰ ਖਵਾਜਾ ਉਬੇਦਖਾਨ ਨੇ ਗੁਜਰਾਂ ਵਾਲੇ ਕਿਲੇ ਵਿਚ ਉਸ ਨੂੰ ਘੇਰ ਲਿਆ। ਉਹ ਰਾਤੀਂ ਗੇਟ ਖੋਲ ਕੇ ਅਜਿਹੇ ਖੂੰਖਾਰ ਹੱਲੇ ਕਰਦਾ ਕਿ ਸੈਂਕੜੇ ਲਾਹੌਰੀਆਂ ਨੂੰ ਮੌਤ ਦੇ ਘਾਟ ਉਤਾਰਦਾ। ਬਹੁਤ ਸਾਰਾ ਜਾਨੀ ਅਤੇ ਮਾਲੀ ਨੁਕਸਾਨ ਕਰਵਾ ਕੇ ਬੇਇਜ਼ਤ ਨਵਾਬ ਲਾਹੌਰ ਪਰਤਿਆ। ਇਵੇਂ ਹੀ ਜਦੋਂ ਅਹਿਮਦ ਸ਼ਾਹ ਅਬਦਾਲੀ ਨਾਲ

ਮੁਠੱਭੇੜਾਂ ਹੁੰਦੀਆਂ ਸਨ ਤਾਂ ਦਲ ਖਾਲਸਾ ਦੇ ਮੋਹਰੀਆਂ ਵਿਚ ਚੜ੍ਹਤ ਸਿੰਘ ਹੁੰਦਾ। ਇਕ ਵਾਰ ਉਸ ਨੇ ਅਬਦਾਲੀ ਦੇ ਜਰਨੈਲ ਨਸੀਰਖਾਨ, ਜੋ ਬਾਰਾਂ ਹਜ਼ਾਰ ਸੈਨਿਕਾਂ ਦਾ ਆਗੂ ਸੀ, ਨੂੰ ਤਕੜੀ ਹਾਰ ਦਿੱਤੀ, ਉਸ ਦਾ ਘੋੜਾ ਮਰ ਗਿਆ ਤੇ ਉਹ ਜਾਨ ਬਚਾ ਕੇ ਪੈਦਲ ਦੌੜ ਗਿਆ।

ਸੋਹਨ ਲਾਲ ਸੂਰੀ ਅਤੇ ਬੂਟੇ ਸ਼ਾਹ ਲਿਖਦੇ ਹਨ ਕਿ ਅਬਦਾਲੀ ਦਾ ਚਾਚਾ ਸਰਬੁਲੰਦ ਖਾਨ ਦਸ ਬਾਰਾਂ ਹਜ਼ਾਰ ਦੀ ਸੈਨਾ ਲੈ ਕੇ ਕਸ਼ਮੀਰ ਤੋਂ ਕਾਬਲ ਵਲ ਜਾ ਰਿਹਾ ਸੀ ਤਾਂ ਅਟਕ ਦਰਿਆ ਲਾਗੇ ਚੜ੍ਹਤ ਸਿੰਘ ਨੇ ਉਸ ਤੇ ਹੱਲਾ ਬੋਲ ਦਿੱਤਾ। ਸੈਨਾ ਖਦੇੜ ਦਿੱਤੀ ਤੇ ਕਸ਼ਮੀਰ ਦਾ ਇਹ ਗਵਰਨਰ ਬੰਦੀ ਬਣਾ ਲਿਆ। ਦੋ ਲੱਖ ਰੁਪਏ ਵਸੂਲ ਕਰਕੇ ਉਸਦੀ ਰਿਹਾਈ ਕੀਤੀ। 1770 ਈਸਵੀ ਵਿਚ ਉਸਦੀ ਮੌਤ ਹੋਈ। ਬੇਸ਼ਕ ਉਸ ਦਾ ਬੇਟਾ ਮਹਾਂ ਸਿੰਘ ਇਸ ਸਮੇਂ ਦਸ ਸਾਲ ਦਾ ਸੀ, ਪਰ ਉਹ ਤਕੜੇ ਵਿਰਸੇ ਦਾ ਮਾਲਕ ਬਣਿਆ। ਪਿਤਾ ਦੀ ਅਚਾਨਕ ਹੋਈ ਮੌਤ ਵੇਲੇ ਕਿਉਂਕਿ ਮਹਾਂ ਸਿੰਘ ਅਜੇ ਬੱਚਾ ਸੀ, ਮਿਸਲ ਦਾ ਪ੍ਰਸ਼ਾਸਨ ਮਾਤਾ ਦੇਸਾਂ ਨੇ ਸੰਭਾਲ ਲਿਆ ਜੋ ਅੱਛੇ ਵਿਹਾਰ ਵਾਲੀ ਦਲੇਰ ਇਸਤਰੀ ਸੀ। ਸਾਰੇ ਰਿਸ਼ਤੇਦਾਰ ਤਕੜੇ ਸਰਦਾਰ ਹੋਣ ਕਾਰਨ ਉਸ ਦਾ ਅੱਛਾ ਦਬਦਬਾ ਸੀ। ਮਹਾਂ ਸਿੰਘ ਜਿਸ ਦਾ ਜਨਮ 1760 ਵਿਚ ਹੋਇਆ ਸੀ ਨੇ 1779 ਵਿਚ ਛੇ ਹਜ਼ਾਰ ਸੈਨਿਕ ਲੈ ਕੇ ਰਸੂਲਨਗਰ ਦੇ ਪੀਰ ਮੁਹੰਮਦ ਨੂੰ ਹਰਾ ਦਿੱਤਾ। ਉਸ ਦੀ ਜਾਇਦਾਦ ਜ਼ਬਤ ਕਰ ਲਈ। ਭਾਵੇਂ ਚੱਠਿਆਂ ਨੇ ਬਦਲਾ ਲੈਣ ਵਾਸਤੇ ਕਈ ਵੇਰ ਬਗ਼ਾਵਤ ਕੀਤੀ ਪਰ ਸਫਲ ਨਾ ਹੋਏ ਸਗੋਂ ਹਰੇਕ ਬਗਾਵਤ ਮਗਰੋਂ ਮਹਾਂ ਸਿੰਘ ਹੋਰ ਵਧੀਕ ਇਲਾਕੇ ਉਪਰ ਕਬਜ਼ਾ ਜਮਾ ਲੈਂਦਾ। ਚੱਠਿਆਂ ਉਪਰ ਫਤਿਹ ਪ੍ਰਾਪਤ ਕਰਨ ਉਪਰੰਤ ਮਹਾਂ ਸਿੰਘ ਨੂੰ ਖੁਸ਼ਖਬਰੀ ਮਿਲੀ ਕਿ ਉਸ ਦੇ ਘਰ ਬੇਟੇ ਨੇ ਜਨਮ ਲਿਆ ਹੈ ਤਾਂ ਜਿੱਤ ਦੀ ਵਜਾ ਕਰਕੇ ਪੁੱਤਰ ਦਾ ਨਾਮ ਰਣਜੀਤ ਸਿੰਘ ਰੱਖਿਆ ਗਿਆ। ਜਨਵਰੀ 1784 ਵਿਚ ਉਸ ਨੇ ਜੰਮੂ ਰਿਆਸਤ ਦੇ ਮਾਲਕ ਰਾਜਾ ਬ੍ਰਿਜ ਰਾਜ ਦੇਉ ਤੇ ਹਮਲਾ ਕਰ ਦਿੱਤਾ। ਰਾਜਾ ਡਰ ਕੇ ਦੌੜ ਗਿਆ ਤਾਂ ਮਹਾਂ ਸਿੰਘ ਦੇ ਹੱਥ ਇਕ ਕਰੋੜ ਰੁਪਏ ਦੀ ਰਕਮ ਲੱਗੀ। ਇਤਿਹਾਸਕਾਰ ਇਸ ਨਾਲ ਸਹਿਮਤ ਹਨ ਕਿ ਇਸ ਵੇਲੇ ਸ਼ੁਕਰਚੱਕੀਆਂ ਮਿਸਲ ਦੀ ਸੈਨਾ ਦੀ ਗਿਣਤੀ ਘੋੜ ਸਵਾਰ ਅਤੇ ਪੈਦਲਾਂ ਸਮੇਤ ਪੱਚੀ ਹਜ਼ਾਰ ਸੀ। ਸ੍ਰ. ਮਹਾਂ ਸਿੰਘ ਨੇ ਆਪਣੀ ਰਾਜਧਾਨੀ ਗੁਜਰਾਂਵਾਲਾ ਰੱਖੀ ਅਤੇ ਥਾਂ-ਥਾਂ ਠਾਣੇ ਅਤੇ ਅਦਾਲਤਾਂ ਕਾਇਮ ਕੀਤੀਆਂ। ਪਟਵਾਰੀ, ਕਾਨੂੰਗੋ, ਮੁਕੱਦਮ ਅਤੇ ਕਾਰਦਾਰਾਂ ਤੋਂ ਲੈ ਕੇ ਵਜ਼ੀਰਾਬਾਦ ਵਿਚ ਆਪਣਾ ਗਵਰਨਰ ਤੱਕ ਨਿਯੁਕਤ ਕੀਤਾ। ਜਦੋਂ ਇਸ ਸਰਦਾਰ ਦੀ ਬੁਖਾਰ ਅਤੇ ਪੇਚਸ਼ ਨਾਲ ਅਚਾਨਕ ਮੌਤ ਹੋਈ ਤਦ ਉਸ ਦੀ ਉਮਰ ਕੇਵਲ 30 ਸਾਲ ਸੀ। ਜੇ ਕਿਤੇ ਇਹ ਦੁਰਘਟਨਾ ਨਾ ਵਾਪਰਦੀ ਤਦ ਸ. ਮਹਾਂ ਸਿੰਘ ਨੇ ਲਾਹੌਰ ਉਪਰ ਨਿਸ਼ਾਨ ਸਾਹਿਬ ਲਹਿਰਾ ਕੇ ਖਾਲਸਾ ਸਰਕਾਰ ਕਾਇਮ ਕਰਨੀ ਸੀ। ਪਰ ਇਤਿਹਾਸ ਨੂੰ ਇਹ ਮਨਜ਼ੂਰ ਸੀ ਕਿ ਖਾਲਸਾ ਸਟੇਟ ਕਾਇਮ ਕਰਨ ਲਈ ਮੌਕਾ ਮਹਾਂ ਸਿੰਘ ਦੇ ਬੇਟੇ ਰਣਜੀਤ ਸਿੰਘ ਨੂੰ ਪ੍ਰਾਪਤ ਹੋਵੇ। ਕਨ੍ਹਈਆ ਮਿਸਲ ਦਾ ਜੈ ਸਿੰਘ ਸਰਦਾਰ ਅਤੇ ਉਸ ਦਾ ਬੇਟਾ ਗੁਰਬਖਸ਼ ਸਿੰਘ ਸ਼ੁਕਰਚੱਕੀਆਂ ਦੀ ਚੜ੍ਹਤ ਤੋਂ ਈਰਖਾ ਖਾਂਦੇ ਸਨ। ਆਪਸ ਵਿਚ ਦੋਹਾਂ ਮਿਸਲਾਂ ਦੀਆਂ ਕਈ ਝੜਪਾਂ ਹੋਈਆਂ ਜਿਨ੍ਹਾਂ ਵਿਚ ਹਰ



ਵਾਰੀ ਮਹਾਂ ਸਿੰਘ ਜੇਤੂ ਹੁੰਦਾ ਤੇ ਇਕ ਝੜਪ ਵਿਚ ਜੈ ਸਿੰਘ ਦਾ ਬੇਟਾ ਮਾਰਿਆ ਗਿਆ। ਜੈ ਸਿੰਘ ਅਤੇ ਉਸ ਦੀ ਨੂੰਹ ਸਦਾ ਕੌਰ, (ਗੁਰਬਖਸ਼ ਸਿੰਘ ਦੀ ਵਿਧਵਾ) ਨੇ ਇਹ ਦੁਸ਼ਮਣੀ ਮੁਕਾਉਣ ਲਈ ਰਣਜੀਤ ਸਿੰਘ ਨਾਲ ਆਪਣੀ ਬੇਟੀ ਦੀ ਮੰਗਣੀ ਕਰ ਦਿੱਤੀ। ਇਹ ਬੜਾ ਦੂਰ ਅੰਦੇਸ਼ ਫ਼ੈਸਲਾ ਸੀ ਜਿਸ ਨਾਲ ਦੋ ਤਾਕਤਵਰ ਮਿਸਲਾਂ ਇਕੱਠੀਆਂ ਹੋ ਗਈਆਂ। 15 ਅਪ੍ਰੈਲ 1790 ਈਸਵੀ ਵਿਚ ਸ੍ਰ. ਮਹਾਂ ਸਿੰਘ ਦੀ ਮੌਤ ਹੋ ਗਈ ਤਦ ਰਣਜੀਤ ਸਿੰਘ ਦਸ ਸਾਲ ਦਾ ਸੀ। ਮਿਸਲ ਦੀ ਨਿਗਰਾਨੀ ਸੱਸ ਸਦਾ ਕੌਰ ਦੇ ਹੱਥਾਂ ਵਿਚ ਆ ਗਈ ਜਿਹੜੀ ਉਸ ਨੇ ਬਾਖੂਬੀ ਨਿਭਾਈ।

ਛੇ ਸਾਲ ਦੀ ਉਮਰ ਵਿਚ ਉਹ ਤਿਖੇ ਵੇਗ ਵਿਚ ਵਹਿੰਦੇ ਝਨਾ ਦਰਿਆ ਨੂੰ ਪਾਰ ਕਰ ਲੈਂਦਾ ਸੀ। ਦਸ ਸਾਲ ਦੀ ਉਮਰ ਦੇ ਬਾਲਕ ਰਣਜੀਤ ਸਿੰਘ ਨੂੰ ਪੜ੍ਹਨਾ ਲਿਖਣਾ ਸਿਖਾਉਣ ਵਾਸਤੇ ਭਾਈ ਭੰਗਾ ਸਿੰਘ ਦੇ ਡੇਰੇ ਵਿਚ ਦਾਖਲ ਕਰਵਾਇਆ ਗਿਆ। ਡੇਰਾ ਘਰੋਂ ਦੂਰ ਹੋਣ ਕਰਕੇ ਰਣਜੀਤ ਸਿੰਘ ਘੋੜੇ ਤੇ ਸਵਾਰ ਹੁੰਦਾ ਅਤੇ ਡੇਰੇ ਵਿਚ ਜਾਣ ਦੀ ਬਜਾਇ ਰਾਵੀ ਦਰਿਆ ਵਿਚ ਤੈਰਦਾ ਜਾਂ ਸਾਥੀ ਬੱਚਿਆਂ ਨੂੰ ਨਾਲ ਲੈ ਕੇ ਸ਼ਿਕਾਰ ਖੇਡਦਾ। ਸਿਰਫ ਇਹੀ ਨਹੀਂ ਕਿ ਖੁਦ ਪੜ੍ਹਨ ਵਿਚ ਬੇਧਿਆਨੀ ਦਿਖਾਈ, ਕਈ ਸਾਥੀਆਂ ਨੂੰ ਵੀ ਪੜ੍ਹਾਈ ਨਾਲੋਂ ਹਟਾ ਕੇ ਸ਼ਿਕਾਰ ਖੇਡਣ ਦੀ ਮਹੱਤਤਾ ਸਮਝਾਈ। ਇਹ ਨਿਕੀ ਜਿਹੀ ਜੁੰਡਲੀ ਖੇਡਾਂ ਵਿਚ ਮਸਤ ਰਹਿੰਦੀ। ਦੂਰ ਦੁਰਾਡੇ ਜੰਗਲਾਂ ਵਿਚ ਘੁੰਮਣਾ ਤੇ ਖਤਰਨਾਕ ਜਾਨਵਰਾਂ ਨਾਲ ਮੁਕਾਬਲੇ ਕਰਨੇ ਉਸ ਦਾ ਪਸੰਦੀਦਾ ਕੰਮ ਸੀ।

ਗੁਜਰਾਂਵਾਲੇ ਦੇ ਨਾਲ ਲਗਦਾ ਇਲਾਕਾ ਚੱਠਿਆ ਦਾ ਸੀ। ਚੱਠਿਆਂ ਦਾ ਸਰਦਾਰ ਹਸ਼ਮਤ ਖਾਨ ਹੰਕਾਰਿਆ ਹੋਇਆ ਬੰਦਾ ਸੀ ਜੋ ਹਿੰਦੂਆਂ ਸਿੱਖਾਂ ਨੂੰ ਤੰਗ ਕਰਕੇ ਖੁਸ਼ ਹੁੰਦਾ। ਸ੍ਰ. ਮਹਾਂ ਸਿੰਘ ਪਾਸ ਉਸ ਦੀਆਂ ਸ਼ਿਕਾਇਤਾਂ ਪੁੱਜੀਆਂ ਸਨ ਤਾਂ ਇਕ ਸੈਨਿਕ ਟੁਕੜੀ ਲੈ ਕੇ ਉਸ ਨੇ ਹਸ਼ਮਤ ਖਾਨ ਉਪਰ ਚੜ੍ਹਾਈ ਕਰਕੇ ਉਸ ਨੂੰ ਫੜ ਲਿਆ। ਮਾਰ ਕੁਟਾਈ ਚੰਗੀ ਕੀਤੀ ਪਰ ਇਸ ਸ਼ਰਤ ਤੇ ਜਾਨ ਬਖਸ਼ੀ ਕਿ ਅਗੋਂ ਨੂੰ ਠੀਕ-ਠਾਕ ਰਹੇਗਾ ਅਤੇ ਗਵਾਂਢੀਆਂ ਨਾਲ ਚੰਗਾ ਵਿਹਾਰ ਕਰੇਗਾ। ਇਕ ਦਿਨ ਰਣਜੀਤ ਸਿੰਘ ਆਪਣੀ ਟੋਲੀ ਸਮੇਤ ਸ਼ਿਕਾਰ ਖੇਡਦਾ-ਖੇਡਦਾ ਰਾਹ ਭੁੱਲ ਗਿਆ ਤੇ ਸਾਥੀਆਂ ਤੋਂ ਵਿਛੜ ਕੇ ਜਿਸ ਪਾਸੇ ਜਾ ਨਿਕਲਿਆ ਉਹ ਚੱਠਿਆਂ ਦਾ ਇਲਾਕਾ ਸੀ ਤੇ ਇਤਫਾਕਨ ਹਸ਼ਮਤ ਖ਼ਾਨ ਉਸ ਪਾਸੇ ਸ਼ਿਕਾਰ ਖੇਡਣ ਆਇਆ ਹੋਇਆ ਸੀ। ਉਸ ਨੇ ਰਣਜੀਤ ਸਿੰਘ ਨੂੰ ਪਛਾਣ ਲਿਆ। ਚੱਠੇ ਸਰਦਾਰ ਦੀਆਂ ਰਗਾਂ ਵਿਚ ਖੂਨ ਨੇ ਉਬਾਲਾ ਖਾਧਾ। ਮਹਾਂ ਸਿੰਘ ਦਾ ਬੇਟਾ ਕਾਬੂ ਆ ਗਿਆ। ਹੁਣ ਛੱਡਣਾ ਨਹੀਂ ਚਾਹੀਦਾ। ਤੇਜ਼ ਘੋੜਾ ਦੌੜਾ ਕੇ ਉਸ ਨੇ ਰਣਜੀਤ ਸਿੰਘ ਨੂੰ ਘੇਰ ਲਿਆ ਤੇ ਤਲਵਾਰ ਦਾ ਜਬਰਦਸ਼ਤ ਵਾਰ ਕੀਤਾ। ਬਿਜਲੀ ਦੀ ਫੁਰਤੀ ਨਾਲ ਰਣਜੀਤ ਸਿੰਘ ਨੇ ਆਪਣਾ ਬਚਾਅ ਕੀਤਾ ਤੇ ਚੱਠੇ ਸਰਦਾਰ ਉਪਰ ਵਾਰ ਕਰਨ ਲਈ ਕਿਰਪਾਨ ਧੂਹ ਲਈ। ਇਹ ਅਧਖੜ ਉਮਰ ਦਾ ਚੱਠਾ ਸਾਢੇ ਛੇ ਫੁੱਟ ਲੰਮਾ ਬੜੀ ਸੁਡੌਲ ਡੀਲ ਡੌਲ ਵਾਲਾ ਮਜ਼ਬੂਤ ਬੰਦਾ ਸੀ। ਰਣਜੀਤ ਸਿੰਘ ਨੇ ਉਸ ਉਪਰ ਤੇਜ਼ ਤਰਾਰ ਵਾਰ ਕੀਤਾ ਤਾਂ ਹਸ਼ਮਤ ਖਾਨ ਦੀ ਗਰਦਣ ਉਡ ਗਈ। ਗੁਜਰਾਂਵਾਲੇ ਵਾਪਸ ਆ ਕੇ ਜਦੋਂ ਰਣਜੀਤ ਸਿੰਘ ਨੇ ਇਹ ਐਲਾਨ ਕੀਤਾ ਕਿ ਅੱਜ ਤੋਂ ਬਾਅਦ ਮੈਂ ਚੱਠਿਆਂ

ਦਾ ਵੀ ਸਰਦਾਰ ਹਾਂ ਤੇ ਉਨ੍ਹਾਂ ਦਾ ਇਲਾਕਾ ਮੈਂ ਆਪਣੇ ਕਬਜ਼ੇ ਵਿਚ ਲੈ ਲਿਆ ਹੈ ਉਦੋਂ ਉਸ ਦੀ ਉਮਰ ਤੇਰਾਂ ਸਾਲ ਦੀ ਸੀ। ਇਸ ਨਿੱਕੀ ਉਮਰ ਵਿਚ ਇਹ ਉਸ ਦੀ ਪਹਿਲੀ ਸ਼ਾਨਦਾਰ ਜਿੱਤ ਸੀ। ਨਜ਼ਰਾਨਾ ਦੇ ਕੇ ਚੱਠਿਆਂ ਨੇ ਉਸ ਦੀ ਅਧੀਨਤਾ ਮੰਨ ਲਈ।

ਪਿਤਾ ਸ੍ਰ. ਮਹਾਂ ਸਿੰਘ ਨੇ ਦਲ ਖਾਲਸਾ ਦੇ ਮੁਖੀ ਸ੍ਰ. ਜੱਸਾ ਸਿੰਘ ਆਹਲੂਵਾਲੀਏ ਨਾਲ ਤੋੜ ਤੱਕ ਪ੍ਰੀਤ ਨਿਭਾਈ ਸੀ। ਸ. ਜੱਸਾ ਸਿੰਘ ਦੇ ਦੇਹਾਂਤ ਪਿਛੋਂ ਆਹਲੂਵਾਲੀਆ ਮਿਸਲ ਦਾ ਜਥੇਦਾਰ ਸ੍ਰ. ਫਤਿਹ ਸਿੰਘ ਥਾਪਿਆ ਗਿਆ। ਰਣਜੀਤ ਸਿੰਘ ਨੂੰ ਆਹਲੂਵਾਲੀਆ ਦੀ ਬਹਾਦਰੀ ਅਤੇ ਚੜ੍ਹਤ ਦਾ ਪਤਾ ਸੀ। ਉਹ ਫਤਿਹ ਸਿੰਘ ਪਾਸ ਗਿਆ ਅਤੇ ਉਸ ਨੂੰ ਗੁਰਦੁਆਰੇ ਜਾਣ ਲਈ ਬੇਨਤੀ ਕੀਤੀ। ਦੋਵੇਂ ਮੱਥਾ ਟੇਕ ਕੇ ਬੈਠੇ ਤਾਂ ਰਣਜੀਤ ਸਿੰਘ ਨੇ ਕਿਹਾ, "ਫਤਿਹ ਸਿੰਘ ਤੂੰ ਮੇਰਾ ਵੱਡਾ ਭਰਾ ਹੈਂ—। ਗੁਰੂ ਮਹਾਰਾਜ ਦੀ ਹਜ਼ੂਰੀ ਵਿਚ ਮੇਰੇ ਨਾਲ ਪੱਗ ਵਟਾ। ਮੈਂ ਹਮੇਸਾਂ ਤੇਰਾ ਸਾਥ ਦਿਆਂਗਾ"। ਦੋਵਾਂ ਨੇ ਪੱਗਾਂ ਵਟਾਈਆਂ ਤੇ ਵਫਾਦਾਰੀ ਦੀ ਸਹੁੰ ਚੁੱਕੀ। ਇਹ ਘਟਨਾ 1796 ਈਸਵੀ ਦੀ ਹੈ ਜਦੋਂ ਰਣਜੀਤ ਸਿੰਘ 16 ਸਾਲ ਦਾ ਸੀ। ਉਸ ਦੀ ਉਮਰ ਦੀ ਜਾਣਕਾਰੀ ਇਸ ਕਰਕੇ ਨਿਰੰਤਰ ਦਿਤੀ ਜਾ ਰਹੀ ਹੈ ਤਾਂ ਕਿ ਜਾਣਿਆ ਜਾ ਸਕੇ ਕਿ ਕਿੰਨੀ ਛੋਟੀ ਉਮਰ ਵਿਚ ਉਹ ਵੱਡੇ ਅਤੇ ਦੂਰ ਅੰਦੇਸ਼ੀ ਫ਼ੈਸਲੇ ਕਰਨ ਲਗ ਪਿਆ ਸੀ।

ਅਹਿਮਦਸ਼ਾਹ ਅਬਦਾਲੀ ਦਾ ਪੋਤਰਾ ਜ਼ਮਾਨ ਸ਼ਾਹ ਭਾਰੀ ਸੈਨਾ ਲੈ ਕੇ ਆਇਆ ਤੇ ਲਾਹੌਰ ਤੇ ਧਾਵਾ ਬੋਲ ਕੇ 3 ਜਨਵਰੀ 1796 ਨੂੰ ਆਪਣੇ ਕਬਜ਼ੇ ਹੇਠ ਕਰ ਲਿਆ। ਪਰ ਉਸ ਦੀ ਮਾੜੀ ਕਿਸਮਤ ਕਿ ਉਸ ਦੇ ਭਰਾ ਮਹਿਮੂਦ ਸ਼ਾਹ ਨੇ ਬਗਾਵਤ ਕਰ ਦਿੱਤੀ ਅਤੇ ਆਪਣੇ ਆਪ ਨੂੰ ਅਫਗਾਨਿਸਤਾਨ ਦਾ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ। ਸ਼ਾਹ ਜ਼ਮਾਨ ਨੇ ਅਹਿਮਦਸ਼ਾਹ ਸ਼ਾਹਾਨਚੀ ਨੂੰ ਇਸ ਸੰਕਟ ਦੇ ਸਮੇਂ ਵਿਚ ਲਾਹੌਰ ਦਾ ਸੂਬੇਦਾਰ ਮੁਕੱਰਰ ਕੀਤਾ ਤੇ ਆਪ ਕਾਬਲ ਪਰਤ ਗਿਆ। ਸੂਬੇਦਾਰ ਲਾਹੌਰ ਪਾਸ ਬਾਰਾਂ ਹਜ਼ਾਰ ਦੀ ਸੈਨਾ ਸੀ। ਰਣਜੀਤ ਸਿੰਘ ਨੇ ਫਤਿਹ ਸਿੰਘ ਨਾਲ ਮਿਲ ਕੇ ਲਾਹੌਰ ਤੇ ਹਮਲਾ ਕਰ ਦਿਤਾ। ਇਕ ਦਿਨ ਵਾਸਤੇ ਵੀ ਸੂਬੇਦਾਰ ਸਿੱਖ ਸੈਨਾ ਦਾ ਮੁਕਾਬਲਾ ਨਾ ਕਰ ਸਕਿਆ। ਉਹ ਮਾਰਿਆ ਗਿਆ ਤੇ ਉਸ ਦੀ ਸੈਨਾ ਇਧਰ ਉਧਰ ਖਿੱਲਰ ਗਈ।

ਸ਼ਾਹ ਜ਼ਮਾਨ ਨੇ ਕਾਬੁਲ ਦੀ ਬਗਾਵਤ ਦਬਾ ਦਿੱਤੀ ਪਰ ਉਸ ਨੂੰ ਸਿੱਖਾਂ ਉਪਰ ਕਰੋਧ ਸੀ ਤੇ ਆਪਣੇ ਸੂਬੇਦਾਰ ਦੇ ਕਤਲ ਉਪਰੰਤ ਹੋਈ ਆਪਣੀ ਹੱਤਕ ਦਾ ਬਦਲਾ ਲੈਣ ਲਈ 27 ਨਵੰਬਰ 1798 ਨੂੰ ਉਸ ਨੇ ਫਿਰ ਲਾਹੌਰ ਤੇ ਹਮਲਾ ਕਰ ਦਿੱਤਾ। ਬਾਬਾ ਸਾਹਿਬ ਸਿੰਘ ਬੇਦੀ ਦਾ ਖਾਲਸਾ ਪੰਥ ਵਿਚ ਬੜਾ ਸਤਿਕਾਰ ਸੀ ਕਿਉਂਕਿ ਉਹ ਗੁਰੂ ਨਾਨਕ ਸਾਹਿਬ ਦੀ ਬੰਸਾਵਲੀ ਵਿਚੋਂ ਸਨ। ਅਕਾਲੀ ਫੂਲਾ ਸਿੰਘ ਤੋਂ ਪਹਿਲੋਂ ਸਰਬ ਪ੍ਰਵਾਨਿਤ ਧਾਰਮਿਕ ਸ਼ਖ਼ਸੀਅਤ ਉਹੋ ਸਨ। ਉਨ੍ਹਾਂ ਨੇ ਸਿਖਾਂ ਅਗੇ ਅਪੀਲ ਕੀਤੀ ਕਿ ਸਭ ਆਪੋ-ਆਪਣੇ ਮਤਭੇਦ ਭੁਲਾ ਕੇ ਸਰਬਤ ਖਾਲਸੇ ਦੀ ਇਕੱਤਰਤਾ ਵਿਚ ਪੁੱਜੋ। ਸਾਰੀਆਂ ਮਿਸਲਾਂ ਦੇ ਮੁਖੀ ਹਾਜ਼ਰ ਹੋਏ। ਕੇਵਲ ਫੂਲਕੀਆਂ ਮਿਸਲ ਦਾ ਪਟਿਆਲਵੀ ਰਾਜਾ ਸਾਹਿਬ ਸਿੰਘ ਨਹੀਂ ਆਇਆ। ਜਿਵੇਂ ਵਡੇ ਘੱਲੂਘਾਰੇ ਵੇਲੇ ਬਾਬਾ ਆਲਾ ਸਿੰਘ ਨੇ ਸਿੱਖਾਂ ਦੀ ਮਦਦ ਕਰਨ ਤੋਂ ਇਨਕਾਰ ਕਰ ਦਿਤਾ ਸੀ ਉਵੇਂ ਹੀ ਸਾਹਿਬ ਸਿੰਘ ਇਸ



ਝਗੜੇ ਤੋਂ ਅਲੱਗ ਰਹਿ ਕੇ ਸੁਰਖਿਅਤ ਰਿਹਾ। ਸ਼ਾਹ ਜ਼ਮਾਨ ਨੇ ਲਾਹੌਰ ਲੁੱਟ ਲਿਆ। ਸਿੱਖਾਂ ਨੇ ਇਸ ਦਾ ਕੋਈ ਵਿਰੋਧ ਨਹੀਂ ਕੀਤਾ ਕਿਉਂਕਿ ਉਨ੍ਹਾਂ ਨੂੰ ਪਤਾ ਸੀ ਕਿ ਇਸ ਪਿੱਛੋਂ ਉਹ ਅੰਮ੍ਰਿਤਸਰ ਲੁੱਟਣ ਮਾਰਨ ਅਵੱਸ਼ ਆਏਗਾ। ਦਰਬਾਰ ਸਾਹਿਬ ਦੀ ਤਬਾਹੀ ਸਿੱਖਾਂ ਦੀ ਆਣ ਦਾ ਖਾਤਮਾ ਸਮਝੀ ਜਾਇਆ ਕਰਦੀ ਸੀ। ਉਹ ਅੰਮ੍ਰਿਤਸਰ ਵੱਲ ਵਧਿਆ ਤਾਂ ਸ਼ਹਿਰੋਂ ਬਾਹਰ ਲਾਹੌਰ ਦਿਸ਼ਾ ਵਲ ਸਰਬਤ ਖਾਲਸਾ ਉਸ ਨੂੰ ਮਿਲਣ ਲਈ ਤਿਆਰ ਬੈਠਾ ਸੀ। ਬਹੁਤ ਖ਼ੂੰਖਾਰ ਜੰਗ ਹੋਇਆ ਪਰ ਸਿੱਖ ਉਸ ਨੂੰ ਪਿਛੇ ਧਕਦੇ-ਧਕਦੇ ਲਾਹੌਰ ਲੈ ਗਏ। ਜਦੋਂ ਉਹ ਲਾਹੌਰ ਦੇ ਕਿਲ੍ਹੇ ਵਿਚ ਜਾ ਵੜਿਆ ਤਾਂ ਸਿੱਖ ਫ਼ੌਜਾਂ ਅੰਮ੍ਰਿਤਸਰ ਦੀ ਰਾਖੀ ਕਰਨ ਹਿਤ ਵਾਪਸ ਆ ਗਈਆਂ।

ਹਰ ਰਾਤ ਰਣਜੀਤ ਸਿੰਘ ਅਲਬੇਲੇ ਮਨਚਲੇ ਜੁਆਨਾਂ ਦਾ ਇਕ ਜੰਗੀ ਜਥਾ ਲੈ ਕੇ ਲਾਹੌਰ ਅੱਪੜਦਾ ਤੇ ਭਿਆਨਕ ਕੁਹਰਾਮ ਮਚਾ ਕੇ ਵਾਪਸ ਪਰਤਦਾ। ਉਹ ਕਿਲ੍ਹੇ ਦੇ ਸੰਮਨ ਬੁਰਜ ਤੱਕ ਅੱਪੜ ਕੇ ਲਲਕਾਰਦਾ, "ਅਬਦਾਲੀ ਦਿਆ ਪੋਤਰਿਆ ਚੜ੍ਹਤ ਸਿੰਘ ਦਾ ਪੋਤਰਾ ਤੈਨੂੰ ਬਾਹਰ ਨੇੜੇ ਖਲੋਤਾ ਵੰਗਾਰ ਰਿਹਾ ਹੈ, ਬਾਹਰ ਨਿਕਲ ਤੇ ਮੁਕਾਬਲਾ ਕਰ"। ਬਾਕੀ ਜਿੰਨੇ ਦਿਨ ਸ਼ਾਹ ਲਾਹੌਰ ਵਿਚ ਰਿਹਾ ਕਿਲ੍ਹੇ ਤੋਂ ਬਾਹਰ ਨਹੀਂ ਨਿਕਲਿਆ। ਇਕ ਰਾਤ ਚੁਪ ਚੁਪੀਤੇ ਚੋਰਾਂ ਵਾਂਗ ਅਫਗਾਨਿਸਤਾਨ ਦੇ ਅਜਿਹਾ ਰਸਤੇ ਪਿਆ ਕਿ ਮੁੜ ਇਧੱਰ ਕਦੀ ਪੰਜਾਬ ਵਲ ਮੂੰਹ ਨਾ ਕੀਤਾ।

7 ਜੁਲਾਈ 1799 ਨੂੰ ਜਦੋਂ ਆਪਣੀ ਸੈਨਾ ਲੈ ਕੇ ਲਾਹੌਰ ਫਤਿਹ ਕਰਕੇ ਕਿਲ੍ਹੇ ਉਪਰ ਨਿਸ਼ਾਨ ਸਾਹਿਬ ਲਹਿਰਾ ਦਿਤਾ ਉਦੋਂ ਰਣਜੀਤ ਸਿੰਘ ਦੀ ਉਮਰ 19 ਸਾਲ ਦੀ ਸੀ। ਉਹ ਇੱਡਾ ਸਾਹਸੀ ਅਤੇ ਆਤਮਵਿਸ਼ਵਾਸ ਵਾਲਾ ਨੌਜੁਆਨ ਸੀ ਕਿ ਸਿਖਾਂ ਨੇ ਨਿਰਵਿਵਾਦ ਉਸ ਨੂੰ ਆਪਣਾ ਹੁਕਮਰਾਨ ਮੰਨ ਲਿਆ। ਰਣਜੀਤ ਸਿੰਘ ਵਲੋਂ ਲਾਹੌਰ ਕਬਜ਼ੇ ਵਿਚ ਲੈਣ ਸਦਕਾ ਅੱਠ ਸੌ ਸਾਲ ਜਿਹੜਾ ਹਮਲਾਵਰਾਂ ਧਾੜਵੀਆਂ ਦਾ ਦਰਵਾਜ਼ਾ ਇਧੱਰ ਖੁੱਲ੍ਹਿਆ ਰਿਹਾ ਸੀ ਉਹ ਸਦਾ ਲਈ ਬੰਦ ਹੋ ਗਿਆ।

12 ਅਪ੍ਰੈਲ 1801 ਨੂੰ ਵਿਸਾਖੀ ਦੇ ਦਿਨ ਬਕਾਇਦਾ ਰਸਮਾਂ ਨਿਭਾਉਣ ਉਪਰੰਤ ਉਸ ਨੂੰ ਰਾਜ ਸਿੰਘਾਸਨ ਉਪਰ ਬਿਰਾਜਮਾਨ ਕੀਤਾ ਗਿਆ। ਬਾਬਾ ਸਾਹਿਬ ਸਿੰਘ ਬੇਦੀ ਨੇ ਰਾਜਤਿਲਕ ਲਾ ਕੇ 'ਸਰਕਾਰ' ਦਾ ਖਿਤਾਬ ਪ੍ਰਦਾਨ ਕੀਤਾ। ਇਸੇ ਦਿਨ ਜੈਕਾਰਿਆਂ ਦੀ ਗੂੰਜਾਰ ਵਿਚ ਜਿਹੜਾ ਸਿੱਕਾ ਜਾਰੀ ਕੀਤਾ ਗਿਆ ਉਸ ਉਪੱਰ ਉਹੀ ਪੰਕਤੀਆਂ ਦਰਜ ਸਨ ਜਿਹੜੀਆਂ ਬਾਬਾ ਬੰਦਾ ਸਿੰਘ ਬਹਾਦਰ ਦੇ ਸਿਕੇ ਉਪੱਰ ਉਕੱਰੀਆਂ ਹੋਈਆਂ ਸਨ।

"ਗਰੀਬਾਂ ਲਈ ਦੇਗ਼ (ਲੰਗਰ) ਅਤੇ ਕਮਜ਼ੋਰਾਂ ਦੀ ਰੱਖਿਆ ਲਈ ਤੇਗ,
ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਕਿਰਪਾ ਸਦਕਾ ਪ੍ਰਾਪਤ ਹੋਈ।"

ਗੁਲਾਬ ਸਿੰਘ ਭੰਗੀ ਨੂੰ ਰਣਜੀਤ ਸਿੰਘ ਦੀ ਚੜ੍ਹਤ ਚੰਗੀ ਨਹੀਂ ਲਗਦੀ ਸੀ। ਉਸ ਨੇ ਆਪਣੇ ਨਾਲ ਕਈ ਹਮਜੋਲੀ ਇਕੱਠੇ ਕਰ ਲਏ। ਕਸੂਰ ਦੇ ਸੂਬੇਦਾਰ ਨਿਜ਼ਾਮੁਦੀਨ ਨੂੰ ਆਪਣੇ ਨਾਲ ਰਲਾ ਲਿਆ ਤੇ ਲਾਹੌਰ ਰਣਜੀਤ ਸਿੰਘ ਵਲ ਚੜ੍ਹਾਈ ਕਰ ਦਿੱਤੀ। ਰਣਜੀਤ ਸਿੰਘ ਸ਼ਹਿਰ ਵਿਚੋਂ ਖੂਨ ਖਰਾਬਾ ਬਚਾਉਣ ਲਈ ਆਪਣੀਆਂ ਫ਼ੌਜਾਂ ਲੈ ਕੇ

ਲਾਹੌਰ ਤੋਂ 12 ਮੀਲ ਦੂਰ ਭਸੀਨ ਪਿੰਡ ਤਕ ਬਾਹਰ ਆ ਗਿਆ। ਸਾਹਮਣਿਓਂ ਆਉਂਦੀਆਂ ਹਮਲਾਵਰ ਫੌਜਾਂ ਰੁਕ ਗਈਆਂ। ਰਣਜੀਤ ਸਿੰਘ ਵੀ ਰੁਕਿਆ ਰਿਹਾ ਤੇ ਉਡੀਕਦਾ ਰਿਹਾ ਕਿ ਕਦੋਂ ਹਮਲਾ ਹੋਵੇ। ਆਪ ਹੱਲਾ ਕਰਨ ਦੀ ਥਾਂ ਉਹ ਹੱਲੇ ਦਾ ਜਵਾਬ ਦੇਣ ਦਾ ਇਛੁੱਕ ਸੀ। ਦੋਵੇਂ ਪਾਸਿਆਂ ਦੀਆਂ ਫ਼ੌਜਾਂ ਦੋ ਮਹੀਨੇ ਆਹਮੋ-ਸਾਹਮਣੇ ਡਟੀਆਂ ਰਹੀਆਂ, ਕਿਸੇ ਨੇ ਪਹਿਲ ਕਰਨ ਦਾ ਖਤਰਾ ਨਹੀਂ ਉਠਾਇਆ। ਗੁਲਾਬ ਸਿੰਘ ਸ਼ਰਾਬ ਦਾ ਸ਼ੌਕੀਨ ਤਾਂ ਹੈ ਹੀ ਸੀ ਪਰ ਇਕ ਸ਼ਾਮ ਏਨੀ ਪੀ ਗਿਆ ਕਿ ਉਸ ਦੀ ਮੌਤ ਹੋ ਗਈ। ਉਸ ਦੀਆਂ ਸਹਾਇਕ ਫ਼ੌਜਾਂ ਸਹਿਜੇ ਸਹਿਜੇ ਖਿਸਕ ਗਈਆਂ ਤੇ ਮਹਾਰਾਜਾ ਰਣਜੀਤ ਸਿੰਘ ਲਾਹੌਰ ਵਾਪਸ ਪਰਤ ਆਇਆ।

ਲਾਹੌਰ ਵਰਗੇ ਮਹਾਂਨਗਰ ਉਪਰ ਕਬਜ਼ਾ ਕਰਨ ਪਿਛੋਂ ਇਹ ਸੰਭਵ ਹੀ ਨਹੀਂ ਸੀ ਕਿ ਅੰਮ੍ਰਿਤਸਰ ਵਲ ਉਹ ਧਿਆਨ ਨਾ ਕਰਦਾ। ਸਿੱਖ ਰਾਜੇ ਦਾ ਰਾਜ ਅੰਮ੍ਰਿਤਸਰ ਬਗੈਰ ਅਧੂਰਾ ਸੀ। ਅੰਮ੍ਰਿਤਸਰ ਉਪਰ ਗੁਲਾਬ ਸਿੰਘ ਭੰਗੀ ਦੀ ਵਿਧਵਾ ਪਤਨੀ ਮਾਈ ਸੁੱਖਾਂ ਦਾ ਕਬਜ਼ਾ ਸੀ। ਰਣਜੀਤ ਸਿੰਘ ਆਪਣੀ ਸੈਨਾ ਲੈ ਕੇ ਅੰਮ੍ਰਿਤਸਰ ਪੁੱਜਾ ਅਤੇ ਹਮਲੇ ਦੀਆਂ ਤਿਆਰੀਆਂ ਦਾ ਮੁਆਇਨਾ ਕਰ ਰਿਹਾ ਸੀ ਕਿ ਅੰਦਰੋਂ ਤੋਪਾਂ ਗਰਜੀਆਂ। ਮਾਈ ਸੁੱਖਾਂ ਨੇ ਗੋਲਿਆਂ ਦਾ ਮੀਂਹ ਵਰ੍ਹਾ ਦਿੱਤਾ। ਉਹ ਕਬਜ਼ਾ ਛੱਡਣ ਦੀ ਥਾਂ ਲੜ ਕੇ ਮਰਨ ਦੀ ਇਛੁੱਕ ਸੀ ਪਰ ਅਕਾਲੀ ਫੂਲਾ ਸਿੰਘ ਨੇ ਤੁਰੰਤ ਮਾਈ ਨਾਲ ਸੰਪਰਕ ਕੀਤਾ ਤੇ ਗੋਲਾਬਾਰੀ ਬੰਦ ਕਰਵਾਈ। ਜੇ ਅਕਾਲੀ ਜੀ ਸੁਲਾਹ ਨਾ ਕਰਵਾਉਂਦੇ ਦੋਵਾਂ ਪਾਸਿਆਂ ਦਾ ਭਾਰੀ ਨੁਕਸਾਨ ਹੋਣਾ ਸੀ। ਮਹਾਰਾਜੇ ਪਾਸੋਂ ਅਕਾਲੀ ਜੀ ਨੇ ਮਾਈ ਨੂੰ ਪਿੰਜੌਰ ਬਾਗ ਸਮੇਤ ਦਰਜਣਾਂ ਪਿੰਡ ਜਗੀਰ ਵਜੋਂ ਦਿਵਾ ਦਿੱਤੇ ਤਦ 24 ਫਰਵਰੀ 1805 ਈਸਵੀ ਨੂੰ ਮਹਾਰਾਜਾ ਅੰਮ੍ਰਿਤਸਰ ਵਿਚ ਵਿਜਈ ਹੋ ਕੇ ਦਾਖਲ ਹੋਇਆ। ਪਹਿਲੋਂ ਉਸ ਨੇ ਦਰਬਾਰ ਸਾਹਿਬ ਮੱਥਾ ਟੇਕ ਕੇ ਸ਼ੁਕਰਾਨੇ ਦੀ ਅਰਦਾਸ ਕੀਤੀ ਤੇ ਫਿਰ ਉਥੇ ਹੀ ਕਾਰ ਸੇਵਾ ਆਰੰਭ ਕਰਨ ਦਾ ਐਲਾਨ ਕਰ ਦਿੱਤਾ। ਸੇਵਾ ਅਕਾਲੀ ਫੂਲਾ ਸਿੰਘ ਦੀ ਨਿਗਰਾਨੀ ਅਧੀਨ ਕਰਵਾਉਣ ਦਾ ਫ਼ੈਸਲਾ ਹੋਇਆ। ਸੰਗਮਰਮਰ ਅਤੇ ਸੋਨੇ ਉਪਰ ਨੱਕਾਸ਼ੀ ਦਾ ਕੰਮ ਕਰਨ ਵਾਸਤੇ ਮਹਿੰਗੇ ਤੋਂ ਮਹਿੰਗੇ ਸ਼ਿਲਪਕਾਰ ਮੰਗਵਾਏ ਗਏ। ਅੱਜ ਤੱਕ ਦਰਬਾਰ ਸਾਹਿਬ ਦੇ ਦਰਵਾਜੇ ਦੀ ਚੁਗਾਠ ਦੇ ਉਪਰ ਕਰਕੇ ਇਹ ਸ਼ਬਦ ਉਕਰੇ ਹੋਏ ਦਿਸਦੇ ਹਨ, "ਇਹ ਸੇਵਾ ਸ੍ਰੀ ਗੁਰੂ ਮਹਾਰਾਜ ਜੀ ਨੇ ਆਪਣੇ ਸੇਵਕ ਰਣਜੀਤ ਸਿੰਘ ਉਪਰ ਅਪਾਰ ਦਇਆ ਕਰਕੇ ਕਰਵਾਈ"।

ਕੁਦਰਤ ਦਾ ਅਟੱਲ ਨਿਯਮ ਹੈ ਕਿ ਹਰੇਕ ਦੁਖ ਕਿਸੇ ਵੱਖਰੀ ਪ੍ਰਕਾਰ ਦੇ ਸੁਖ ਦਾ ਕਾਰਨ ਬਣਦਾ ਹੁੰਦਾ ਹੈ। ਅਠਾਰਵੀਂ ਸਦੀ ਵਿਚ ਮੁਗਲਾਂ ਅਤੇ ਪਠਾਣਾਂ ਨੇ ਸਿੱਖਾਂ ਦਾ ਨਾਮ ਨਿਸ਼ਾਨ ਮਿਟਾਉਣ ਲਈ ਮੁਹਿੰਮਾਂ ਆਰੰਭੀਆਂ ਤਦ ਸਿੱਖਾਂ ਨੇ ਆਪਣੇ ਆਪ ਨੂੰ ਇਕ ਮਜ਼ਬੂਤ ਜੰਜੀਰ ਵਿਚ ਸੰਗਠਿਤ ਕਰ ਲਿਆ, ਸਭ ਨੂੰ ਇਕ ਦੂਜੇ ਨਾਲ ਜੋੜਨ ਵਾਲੀ ਇਸ ਜੰਜੀਰ ਦਾ ਨਾਮ ਸੀ ਖਾਲਸਾ ਪੰਥ। ਅਫਗਾਨਾਂ ਦੇ ਲਗਾਤਾਰ ਹਿੰਦੁਸਤਾਨ ਉਪਰ ਹਮਲਿਆਂ ਨੇ ਮੁਗਲਾਂ ਦਾ ਲੱਕ ਤੋੜ ਦਿੱਤਾ। ਮਰਾਠਿਆਂ ਅਤੇ ਰਾਜਪੂਤਾਂ ਦੀ ਵਧਦੀ ਸ਼ਕਤੀ ਨੂੰ ਵੀ ਪਠਾਣਾਂ ਨੇ ਸੱਟ ਮਾਰੀ। ਇਸ ਸਥਿਤੀ ਦਾ ਦਲ ਖਾਲਸਾ ਨੇ ਪੂਰਾ



ਲਾਭ ਉਠਾਇਆ। ਮਿਸਲਦਾਰ ਸਰਦਾਰ ਇਲਾਕਿਆਂ ਦੀ ਵੰਡ ਦੇ ਮੁੱਦੇ ਉਪਰ ਅਕਸਰ ਆਪਸ ਵਿਚ ਲੜ ਵੀ ਪੈਂਦੇ ਸਨ ਪਰ ਸਾਹਮਣੇ ਸਾਂਝਾ ਦੁਸ਼ਮਣ ਦੇਖ ਕੇ ਏਕਾ ਕਰ ਲੈਂਦੇ ਸਨ। ਸਿੱਖ ਸਰਦਾਰਾਂ ਨੂੰ ਇਹ ਪੱਕਾ ਯਕੀਨ ਹੋ ਗਿਆ ਸੀ ਕਿ ਪੰਜਾਬ ਦੇ ਸਹੀ ਵਾਰਸ ਕੇਵਲ ਉਹੀ ਹਨ। ਇਹੀ ਕਾਰਨ ਹੈ ਕਿ ਇਸ ਸਦੀ ਵਿਚ ਪੰਜਾਬ ਉਪਰ ਕਦੀ ਮੁਗਲ ਹਕੂਮਤ ਹੋ ਜਾਂਦੀ ਕਦੀ ਪਠਾਣ ਕਬਜ਼ਾ ਕਰ ਲੈਂਦੇ, ਮਰਾਠਿਆਂ ਅਤੇ ਅੰਗਰੇਜ਼ਾਂ ਨੇ ਕਾਬਜ਼ ਹੋਣ ਦੇ ਯਤਨ ਕੀਤੇ ਪਰ ਸਿਖਾਂ ਨੇ ਕਿਸੇ ਦੇ ਵੀ ਪਕੇ ਪੈਰ ਨਹੀਂ ਜਮਣ ਦਿੱਤੇ ਤੇ ਅਸਥਾਈ ਸਰਕਾਰਾਂ ਨਿਰੰਤਰ ਬਦਲਦੀਆਂ ਰਹੀਆਂ। ਸਿੰਧ ਤੋਂ ਲੈ ਕੇ ਦਿੱਲੀ ਤੱਕ ਕੇਵਲ ਦਲ ਖਾਲਸਾ ਅਸਰਅੰਦਾਜ਼ ਰਿਹਾ। ਇਸ ਪਿੱਠ ਭੂਮੀ ਵਿਚੋਂ ਮਹਾਰਾਜਾ ਰਣਜੀਤ ਸਿੰਘ ਦੀ ਤਾਕਤ ਉਭਰ ਕੇ ਆਈ। ਕੇਵਲ ਪਿੱਠ ਭੂਮੀ ਵੀ ਕੀ ਕਰੇਗੀ ਜੇ ਉਸ ਨੂੰ ਕੰਟਰੋਲ ਕਰਨ ਲਈ ਵਿਅਕਤੀ ਵਿਚ ਕੁਸ਼ਲਤਾ ਨਾ ਹੋਵੇ। ਲੋਹਾ ਪੂਰਾ ਗਰਮ ਸੀ ਤੇ ਇਸ ਨੂੰ ਨਵਾਂ ਆਕਾਰ ਦੇਣ ਵਾਸਤੇ ਕਿਥੇ ਸੱਟ ਮਾਰਨੀ ਹੈ, ਕਿੰਨੇ ਕੁ ਜ਼ੋਰ ਨਾਲ ਤੇ ਕਿੰਨੀ ਕੁ ਦੇਰ ਬਾਅਦ ਇਸ ਦਾ ਗਿਆਨ ਰਣਜੀਤ ਸਿੰਘ ਤੋਂ ਵਧੀਕ ਜੇ ਕਿਸੇ ਹੋਰ ਨੂੰ ਹੁੰਦਾ ਤਦ ਉਹ ਇਸ ਖਿੱਤੇ ਦਾ ਹੁਕਮਰਾਨ ਹੁੰਦਾ। ਰਣਜੀਤ ਸਿੰਘ ਨੇ ਸਾਬਤ ਕੀਤਾ ਕਿ ਉਸ ਵਿਚ ਬਹੁਤ ਦੂਰ ਤੱਕ ਦੇਖਣ ਅਤੇ ਕਾਰਜ ਸਿਰੇ ਚੜ੍ਹਾਉਣ ਦੀ ਸਹੀ ਸਮਰੱਥਾ ਸੀ। ਈਸਵੀ 1783 ਵਿਚ ਜਾਰਜ ਫਾਰਸਟਰ ਅਤੇ 1784 ਵਿਚ ਵਾਰਨ ਹੇਸਟਿੰਗਜ਼ ਵਲੋਂ ਲਿਖੇ ਸ਼ਬਦ ਸੱਚੀ ਭਵਿੱਖ ਬਾਣੀ ਸਾਬਤ ਹੋਏ। ਇਨ੍ਹਾਂ ਨੇ ਲਿਖਿਆ ਸੀ ਕਿ ਪੰਜਾਬ ਦੀ ਤਬਾਹੀ ਵਿਚੋਂ ਸ਼ਕਤੀ ਇਕੱਠੀ ਕਰਕੇ ਜਲਦੀ ਕੋਈ ਸਰਦਾਰ ਤਕੜੀ ਹਕੂਮਤ ਕਾਇਮ ਕਰਨ ਵਾਲਾ ਹੈ।

ਲਾਹੌਰ ਤੋਂ ਬਾਅਦ ਮਹਾਰਾਜੇ ਦੀਆਂ ਜਿੱਤਾ ਦਾ ਸਿਲਸਿਲਾ ਅਰੁਕ ਚੱਲਿਆ। 1800 ਈਸਵੀਂ ਵਿਚ ਉਸ ਨੇ ਜੰਮੂ ਵੱਲ ਕੂਚ ਕੀਤਾ। ਜੰਮੂ ਦੇ ਰਾਜੇ ਵਿਚ ਮੁਕਾਬਲਾ ਕਰਨ ਦੀ ਸੱਤਿਆ ਨਹੀਂ ਸੀ। ਉਸ ਨੇ ਵੀਹ ਹਜ਼ਾਰ ਰੁਪਿਆ ਦੇ ਕੇ ਆਤਮ ਸਮਰਪਣ ਕਰ ਦਿੱਤਾ। ਅਪਮਾਨ ਕਰਨ ਦੀ ਥਾਂ ਰਣਜੀਤ ਸਿੰਘ ਨੇ ਉਸ ਨੂੰ ਦੁਸ਼ਾਲੇ ਦੇ ਕੇ ਸਨਮਾਨਿਤ ਕੀਤਾ।

ਮਹਾਰਾਜੇ ਨੇ ਹੁਕਮ ਦਿਤਾ ਕਿ ਗੁੱਜਰਾਂਵਾਲੇ ਤੋਂ ਸਾਰਾ ਜੰਗੀ ਸਾਜੋ ਸਾਮਾਨ ਲਾਹੌਰ ਲਿਆਂਦਾ ਜਾਵੇ। ਗੁਜਰਾਤ ਦਾ ਇਲਾਕਾ ਸਾਹਿਬ ਸਿੰਘ ਭੰਗੀ ਦੇ ਅਧੀਨ ਸੀ। ਉਸ ਨੇ ਇਰਾਦਾ ਬਣਾਇਆ ਕਿ ਗੁਜਰਾਂਵਾਲੇ ਤੇ ਹਮਲਾ ਕਰਕੇ ਇਹ ਸਾਮਾਨ ਲੁੱਟ ਲਿਆ ਜਾਵੇ। ਇਸ ਗੱਲ ਦੀ ਖਬਰ ਰਣਜੀਤ ਸਿੰਘ ਨੂੰ ਮਿਲੀ ਤਾਂ ਉਹ ਆਪਣੀ ਸੈਨਾ ਲੈ ਕੇ ਗੁਜਰਾਤ ਵਲ ਵਧਿਆ। ਭੰਗੀ ਮੁਕਾਬਲਾ ਨਾਂ ਕਰ ਸਕੇ ਤੇ ਗੁਜਰਾਤ ਰਣਜੀਤ ਸਿੰਘ ਨੇ ਸੰਭਾਲ ਲਿਆ। ਕਿਉਂਕਿ ਸਾਹਿਬ ਸਿੰਘ ਦੀ ਸਾਜ਼ਸ਼ ਵਿਚ ਅਕਾਲਗੜ੍ਹੀਆ ਸਰਦਾਰ ਦਲ ਸਿੰਘ ਵੀ ਸ਼ਾਮਲ ਸੀ ਇਸ ਕਰਕੇ ਉਸ ਦੇ ਇਲਾਕੇ ਵੀ ਰਣਜੀਤ ਸਿੰਘ ਨੇ ਆਪਣੇ ਕਬਜ਼ੇ ਵਿਚ ਲੈ ਲਏ।

ਈਸਟ ਇੰਡੀਆ ਕੰਪਨੀ ਨੇ ਉਸ ਦੀ ਚੜ੍ਹਤ ਦੇਖ ਕੇ ਦੋਸਤੀ ਦਾ ਹੱਥ ਵਧਾਇਆ ਅਤੇ ਆਪਣੇ ਦੂਤ ਮੁਨਸ਼ੀ ਯੂਸਫ ਅਲੀ ਰਾਹੀਂ ਖ਼ਤ ਅਤੇ ਦਸ ਹਜ਼ਾਰ ਰੁਪਿਆ ਨਜ਼ਰਾਨਾ

ਭੇਜਿਆ। ਮਹਾਰਾਜੇ ਨੇ ਦੂਤਾਂ ਨੂੰ ਬਹੁਤ ਕੀਮਤੀ ਤੁਹਫੇ ਅਤੇ ਕੰਪਨੀ ਨੂੰ ਮਿਲਵਰਤਣ ਦੇਣ ਤੇ ਦੋਸਤਾਨਾ ਖ਼ਤ ਅਤੇ ਧੰਨਵਾਦ ਪੱਤਰ ਭੇਜੇ।

ਕਸੂਰ ਦਾ ਸੂਬੇਦਾਰ ਨਿਜ਼ਾਮੁੱਦੀਨ ਸਰਕਾਰ ਖਾਲਸਾ ਵਿਰੁੱਧ ਸਾਜ਼ਸ਼ਾਂ ਰਚਦਾ ਰਹਿੰਦਾ ਸੀ। ਮਹਾਰਾਜੇ ਨੇ ਭਾਰੀ ਸੈਨਾ ਨਾਲ ਉਸ ਉਪਰ ਚੜ੍ਹਾਈ ਕਰ ਦਿੱਤੀ। ਨਿਜ਼ਾਮੁਦੀਨ ਹਾਰ ਗਿਆ ਤੇ 1801 ਵਿਚ ਕਸੂਰ ਪੰਜਾਬ ਰਾਜ ਵਿਚ ਸ਼ਾਮਲ ਹੋ ਗਿਆ। ਨਿਜ਼ਾਮੁਦੀਨ ਸਾਲਾਨਾ ਮਾਲੀਆ ਦੇਣਾ ਮੰਨ ਗਿਆ।

ਇਸੇ ਸਾਲ ਕਾਂਗੜੇ ਦੇ ਰਾਜਾ ਸੰਸਾਰ ਚੰਦ ਉਪਰ ਹਮਲਾ ਕੀਤਾ ਗਿਆ ਕਿਉਂਕਿ ਉਸ ਨੇ ਰਾਣੀ ਸਦਾ ਕੌਰ ਦੇ ਇਲਾਕੇ ਦਾ ਕੁੱਝ ਹਿੱਸਾ ਆਪਣੀ ਰਿਆਸਤ ਵਿਚ ਮਿਲਾ ਲਿਆ ਸੀ। ਉਹ ਗੁਰੂ ਸਾਹਿਬਾਨ ਵਿਰੁੱਧ ਮੰਦੀ ਭਾਸ਼ਾ ਵਰਤਦਾ ਸੀ ਤੇ ਖੁਸ਼ਵਕਤ ਰਾਇ ਅਨੁਸਾਰ ਕਿਹਾ ਕਰਦਾ ਸੀ ਕਿ ਮੈਂ ਸਿੱਖਾਂ ਦੇ ਵਾਲਾਂ ਦੇ ਰੱਸੇ ਵੱਟਾਂਗਾ। ਸੰਸਾਰ ਚੰਦ ਜਾਨ ਬਚਾ ਕੇ ਭੱਜ ਗਿਆ।

ਚਨਿਓਟ ਉਪਰ ਕਰਮ ਸਿੰਘ ਦੇ ਬੇਟੇ ਜੱਸਾ ਸਿੰਘ ਦਾ ਕਬਜ਼ਾ ਸੀ। ਉਹ ਲੋਕਾਂ ਨੂੰ ਅਕਸਰ ਤੰਗ ਕਰਦਾ ਰਹਿੰਦਾ। ਰਣਜੀਤ ਸਿੰਘ ਪਾਸ ਇਹ ਸ਼ਿਕਾਇਤਾਂ ਪੁੱਜੀਆਂ ਤਾਂ ਪਰਜਾ ਨੂੰ ਆਪਣੇ ਵੱਲ ਦੇਖ ਕੇ ਇਸ ਇਲਾਕੇ ਉਪਰ 1802 ਈਸਵੀ ਵਿਚ ਕਬਜ਼ਾ ਕਰ ਲਿਆ।

1803 ਈਸਵੀ ਵਿਚ ਮੁਲਤਾਨ ਉਪਰ ਕਬਜ਼ਾ ਕਰ ਲਿਆ ਗਿਆ। ਇਸੇ ਸਾਲ ਜਲੰਧਰ ਅਤੇ ਫਗਵਾੜਾ ਜਿੱਤ ਕੇ ਫਤਿਹ ਸਿੰਘ ਆਹਲੂਵਾਲੀਆ ਦੇ ਸਪੁਰਦ ਕਰ ਦਿੱਤੇ। ਅੰਗਰੇਜ਼ਾਂ ਨੇ 1805 ਵਿਚ ਜਸਵੰਤ ਰਾਓ ਹੋਲਕਰ ਨੂੰ ਲੜਾਈ ਵਿਚ ਹਰਾ ਦਿੱਤਾ ਤੇ ਜਾਨ ਬਚਾਉਣ ਲਈ ਉਹ ਆਪਣੇ ਬਚੇ ਹੋਏ ਸੈਨਿਕਾਂ ਸਮੇਤ ਪੰਜਾਬ ਵਿਚ ਦਾਖਲ ਹੋਇਆ ਤੇ ਸ਼ਰਣ ਮੰਗੀ। ਮਹਾਰਾਜੇ ਨੇ ਉਸ ਨੂੰ ਸ਼ਰਣ ਦਿੱਤੀ। ਜਰਨੈਲ ਲੇਕ ਉਸ ਦਾ ਪਿੱਛਾ ਕਰਦਾ ਆ ਰਿਹਾ ਸੀ ਤੇ ਜਦੋਂ ਰਣਜੀਤ ਸਿੰਘ ਦੇ ਰਾਜ ਦੀ ਹੱਦ ਸ਼ੁਰੂ ਹੋਈ ਲੇਕ ਰੁਕ ਗਿਆ ਤੇ ਮਹਾਰਾਜੇ ਪਾਸ ਪੱਤਰ ਭੇਜਦਾ ਰਿਹਾ ਕਿ ਕਿਉਂਕਿ ਅੰਗਰੇਜ਼ਾਂ ਨੂੰ ਮਹਾਰਾਜੇ ਨੇ ਮਿੱਤਰ ਮੰਨ ਲਿਆ ਹੈ ਇਸ ਕਰਕੇ ਹੋਲਕਰ ਉਸ ਦੇ ਸਪੁਰਦ ਕੀਤਾ ਜਾਵੇ। ਮਹਾਰਾਜੇ ਨੇ ਬੰਦੀ ਦੇ ਰੂਪ ਵਿਚ ਹੋਲਕਰ ਨੂੰ ਅੰਗਰੇਜ਼ਾਂ ਹਵਾਲੇ ਨਹੀਂ ਕੀਤਾ ਸਗੋਂ ਸਮਝਾਉਂਦਾ ਰਿਹਾ ਕਿ ਜੇ ਤੁਸੀਂ ਆਪਣੇ ਰਾਜ ਵਿਚ ਅਮਨ ਕਾਇਮ ਕਰਨਾ ਹੈ ਤਾਂ ਹੋਲਕਰ ਦਾ ਸਨਮਾਨ ਬਹਾਲ ਕਰਨ ਲਈ ਕੁਝ ਸ਼ਰਤਾਂ ਅਧੀਨ ਉਸ ਦੇ ਰਾਜ ਵਿਚ ਵਾਪਸ ਭੇਜ ਦਿੱਤਾ ਜਾਵੇ। ਅੰਗਰੇਜ਼ ਇਹ ਗੱਲ ਮੰਨ ਗਏ ਤੇ ਹੋਲਕਰ ਆਪਣੇ ਇਲਾਕਿਆਂ ਵਿਚ ਵਾਪਸ ਚਲਾ ਗਿਆ।

1807 ਵਿਚ ਨੇਪਾਲੀ ਗੋਰਖਿਆਂ ਨੇ ਸਾਰਾ ਪਹਾੜੀ ਇਲਾਕਾ ਆਪਣੇ ਕਬਜ਼ੇ ਵਿਚ ਲੈਣ ਦੀ ਠਾਣ ਲਈ ਤੇ ਅਮਰ ਸਿੰਘ ਥਾਪਾ ਦੀ ਅਗਵਾਈ ਵਿਚ ਕਾਂਗੜੇ ਤੇ ਕਬਜ਼ਾ ਕਰਨ ਲਈ ਆ ਗਏ। ਮਹਾਰਾਜੇ ਨੇ ਉਨ੍ਹਾਂ ਉਪਰ ਚੜ੍ਹਾਈ ਕਰ ਦਿੱਤੀ ਕਿਉਂਕਿ ਉਹ ਗੋਰਖਿਆਂ ਨੂੰ ਆਪਣੀ ਸਰਹੱਦ ਦੇ ਨੇੜੇ ਖ਼ਤਰਨਾਕ ਸਮਝਦਾ ਸੀ। ਥਾਪਾ ਦੀ ਸੈਨਾ ਦੌੜ ਗਈ। ਇਸੇ ਸਾਲ ਝੰਗ, ਬਹਾਵਲਪੁਰ ਅਤੇ ਅਖਨੂਰ ਆਪਣੇ ਰਾਜ ਵਿਚ ਮਿਲਾ ਲਏ।



1810 ਈਸਵੀ ਵਿਚ ਗੁਜਰਾਤ, ਸ਼ਾਹੀਵਾਲ, ਜੰਮੂ ਅਤੇ ਵਜ਼ੀਰਾਬਾਦ ਤੋਂ ਬਿਨਾਂ ਫੈਜ਼ਲਪੁਰੀਆ, ਨਕੱਈ ਅਤੇ ਕਨ੍ਹੱਈਆ ਮਿਸਲਾਂ ਵੀ ਆਪਣੇ ਅਧੀਨ ਕਰ ਲਈਆਂ। ਬਹੁਤ ਥੋੜ੍ਹੇ ਸਮੇਂ ਵਿਚ ਹੀ ਸਿੰਧ ਤੋਂ ਲੈ ਕੇ ਜਮਨਾ ਤੱਕ ਮਹਾਰਾਜਾ ਰਣਜੀਤ ਸਿੰਘ ਦਾ ਦਬਦਬਾ ਹੋ ਗਿਆ ਤੇ ਪੂਰਬ ਵਾਲੇ ਪਾਸੇ ਹਿੰਦੁਸਤਾਨ ਵਲ ਉਹ ਹੋਰ ਨਾ ਵਧੇ, ਅੰਗਰੇਜ਼ਾਂ ਨੇ ਉਸ ਨਾਲ ਸਤਲੁਜ ਦੀ ਸੰਧੀ ਕੀਤੀ।

ਅਫਗਾਨਿਸਤਾਨ ਦਾ ਬਾਦਸ਼ਾਹ ਸ਼ਾਹ ਸ਼ੁਜਾ ਬਗਾਵਤ ਨਾ ਦਬਾ ਸਕਿਆ ਤੇ ਗੱਦੀ ਸ਼ਾਹ ਮਹਿਮੂਦ ਨੇ ਸੰਭਾਲ ਲਈ। ਸ਼ਾਹ ਸ਼ੁਜਾ ਨੂੰ ਬੰਦੀ ਬਣਾ ਕੇ ਕਸ਼ਮੀਰ ਵਿਚ ਭੇਜ ਦਿੱਤਾ। ਈਸਵੀ 1812 ਵਿਚ ਮਹਾਰਾਜੇ ਨੇ ਕਸ਼ਮੀਰ ਉਪਰ ਹਮਲਾ ਕਰਨ ਦੀ ਠਾਣ ਲਈ ਤਾਂ ਸ਼ਾਹ ਦੀ ਪਤਨੀ ਇਸ ਖਿਆਲ ਨਾਲ ਭੈਭੀਤ ਹੋ ਗਈ ਕਿ ਉਸ ਦਾ ਖਾਵੰਦ ਇਸ ਮੁਹਿੰਮ ਵਿਚ ਮਾਰਿਆ ਜਾਵੇਗਾ। ਉਹ ਮਹਾਰਾਜਾ ਰਣਜੀਤ ਸਿੰਘ ਨੂੰ ਮਿਲੀ ਤੇ ਵਾਸਤਾ ਪਾਇਆ ਕਿ ਜੇ ਮੇਰੇ ਪਤੀ ਦੀ ਜਾਨ ਬਖਸ਼ ਦਿਤੀ ਜਾਵੇ ਤਦ ਇਸ ਬਦਲੇ ਉਹ ਕੋਹਿਨੂਰ ਹੀਰਾ ਮਹਾਰਾਜੇ ਨੂੰ ਦੇ ਦੇਵੇਗੀ। ਦੀਵਾਨ ਮੁਹਕਮ ਚੰਦ ਨੇ ਕਸ਼ਮੀਰ ਦੀ ਮੁਹਿੰਮ ਦੀ ਅਗਵਾਈ ਕੀਤੀ ਤੇ ਕਿਲੇ ਵਿਚੋਂ 40 ਲੱਖ ਰੁਪਿਆ ਅਤੇ ਹੋਰ ਕੀਮਤੀ ਵਸਤਾਂ ਦੇ ਨਾਲ-ਨਾਲ ਬੰਦੀ ਬਣਾਇਆ ਸ਼ਾਹ ਸੁਜਾਅ ਗ੍ਰਿਫਤਾਰ ਕਰ ਲਿਆ। ਸ਼ਾਹ ਨੂੰ ਲਾਹੌਰ ਲਿਆਂਦਾ ਗਿਆ ਜਿਥੇ ਲੰਮੀ ਢਿੱਲ ਮੱਠ ਬਾਅਦ ਉਸ ਨੇ ਕੋਹਿਨੂਰ ਮਹਾਰਾਜੇ ਨੂੰ ਸੌਂਪ ਦਿੱਤਾ।

1818 ਈਸਵੀ ਵਿਚ ਖਾਲਸਾ ਫ਼ੌਜਾਂ ਨੇ ਪੇਸ਼ਾਵਰ ਉਪਰ ਹਮਲਾ ਕੀਤਾ ਜੋ ਅਫਗਾਨਿਸਤਾਨ ਉਪੱਰ ਵੱਡੀ ਸੱਟ ਸੀ ਪਰੰਤੂ ਪੇਸ਼ਾਵਰ ਨੂੰ ਪੂਰਨ ਤੌਰ ਤੇ ਪੰਜਾਬ ਦੇਸ ਦਾ ਹਿੱਸਾ 6 ਮਈ 1834 ਨੂੰ ਬਣਾ ਕੇ ਕੰਵਰ ਨੌਨਿਹਾਲ ਸਿੰਘ ਨੂੰ ਇਸ ਦਾ ਗਵਰਨਰ ਨਿਯੁਕਤ ਕੀਤਾ ਗਿਆ। ਕੰਵਰ ਦੀ ਉਮਰ ਇਸ ਵੇਲੇ 14 ਸਾਲ ਸੀ। ਅਫਗਾਨ ਬਾਦਸ਼ਾਹ ਦੋਸਤ ਮੁਹੰਮਦ ਪੇਸ਼ਾਵਰ ਵਿਚ ਸਿਖਾਂ ਦਾ ਕਬਜ਼ਾ ਬਰਦਾਸ਼ਤ ਨਹੀਂ ਕਰ ਸਕਦਾ ਸੀ। ਉਸ ਨੇ ਸਰਕਾਰ ਖਾਲਸਾ ਨੂੰ ਖ਼ਤ ਲਿਖਿਆ "ਜੇ ਦਿਆਲੂ ਹੋ ਕੇ ਬਾਦਸ਼ਾਹ ਸਲਾਮਤ (ਮ. ਰਣਜੀਤ ਸਿੰਘ) ਪੇਸ਼ਾਵਰ ਸਾਨੂੰ ਵਾਪਸ ਕਰ ਦੇਣ ਤਦ ਇਸ ਦੇ ਬਦਲੇ ਅਸੀਂ ਉਨ੍ਹਾਂ ਨੂੰ ਉਨਾਂ ਮਾਲੀਆ ਦੇਣ ਨੂੰ ਤਿਆਰ ਹਾਂ ਜਿੰਨਾ ਸੁਲਤਾਨ ਮਹਿਮੂਦ ਦਿਆ ਕਰਦੇ ਸਨ। ਪਰ ਦੂਰ ਅੰਦੇਸ਼ ਬਾਦਸ਼ਾਹ ਨੇ ਜੇ ਲਾਲਚ ਵਸ ਅਜਿਹਾ ਨਾ ਕੀਤਾ ਤੇ ਮੇਰੀ ਬੇਨਤੀ ਵਲ ਕੋਈ ਤਵੱਜੋ ਨਾ ਦਿੱਤੀ ਤਦ ਮੈਂ ਕਮਰਕਸਾ ਕਸ ਕੇ ਯੁੱਧ ਦੇ ਮੈਦਾਨ ਵਿਚ ਟੱਕਰਾਂਗਾ ਤੇ ਤੁਹਾਡੇ ਬਗੀਚੇ ਵਿਚ ਕੰਡਾ ਬਣ ਕੇ ਰੜਕਦਾ ਰਹਾਂਗਾ। ਮੈਂ ਆਪਣੇ ਕੁੱਲ ਜੰਗਬਾਜਾਂ ਨੂੰ ਇਕੱਠਾ ਕਰਾਂਗਾ ਜਿਹੜੇ ਮਰਨ ਤੋਂ ਇਲਾਵਾ ਹੋਰ ਕੁੱਝ ਜਾਣਦੇ ਹੀ ਨਹੀਂ। ਮੈਂ ਚਾਰੇ ਪਾਸੇ ਅਜਿਹੀ ਤਬਾਹੀ ਮਚਾਵਾਂਗਾ ਕਿ ਕਿਆਮਤ ਨਜ਼ਰ ਆਏਗੀ"। ਮਹਾਰਾਜੇ ਨੇ ਜਵਾਬ ਭੇਜਿਆ, "ਅਸੀਂ ਬਾਗੀਆਂ ਦਾ ਸਿਰ ਭੰਨ ਦਿੱਤਾ ਹੋਇਆ ਹੈ ਅਤੇ ਦੁਸ਼ਮਣ ਨੱਠ ਗਏ ਹਨ। ਜੇ ਲਾਲਚ ਵਿਚ ਅੰਨ੍ਹਾ ਦੋਸਤ ਮੁਹੰਮਦ ਆਪਣੀ ਥੋੜੀ ਜਿਹੀ ਬਚੀ ਖੁਚੀ ਫ਼ੌਜ ਨਾਲ ਹਮਲਾ ਕਰਨ ਦਾ ਫ਼ੈਸਲਾ ਕਰਦਾ ਹੈ ਤਾਂ ਆਵੇ। ਅਸੀਂ ਮੈਦਾਨਿ ਜੰਗ ਵਿਚ ਉਸ ਦਾ ਸਾਹਮਣਾ ਕਰਨ ਲਈ ਚੱਲ ਪਏ ਹਾਂ"।

ਅੰਗਰੇਜ਼ਾਂ ਨੇ ਈਸਟ ਇੰਡੀਆ ਕੰਪਨੀ ਵਲੋਂ ਬੇਸ਼ਕ ਪਹਿਲਾ ਮਿਤਰਤਾਨਾਂ ਖ਼ਤ 1800 ਈਸਵੀ ਵਿਚ ਰਣਜੀਤ ਸਿੰਘ ਵਲ ਘੱਲਿਆ ਸੀ ਪਰ 1805 ਵਿਚ ਅੰਗਰੇਜ਼ਾਂ ਦਾ ਭਜਾਇਆ ਹੋਇਆ ਮਹਾਰਾਜਾ ਜਸਵੰਤ ਰਾਓ ਹੋਲਕਰ ਜਦੋਂ ਲਾਹੌਰ ਦਰਬਾਰ ਵਿਚ ਪਨਾਹ ਲੈਣ ਆਇਆ ਉਦੋਂ ਅੰਗਰੇਜ਼ਾਂ ਨੇ ਗੰਭੀਰਤਾ ਨਾਲ ਮਿਤਰਤਾ ਦਾ ਹੱਥ ਮ. ਰਣਜੀਤ ਸਿੰਘ ਵਲ ਵਧਾਇਆ। ਇਸ ਘਟਨਾ ਤੋਂ ਪ੍ਰਭਾਵਿਤ ਹੋ ਕੇ ਅੰਗਰੇਜ਼ਾਂ ਨੇ ਪਹਿਲੀ ਸੰਧੀ ਮਹਾਰਾਜਾ ਰਣਜੀਤ ਸਿੰਘ ਨਾਲ 1 ਜਨਵਰੀ 1806 ਈ. ਨੂੰ ਕੀਤੀ ਜਿਸ ਤਹਿਤ:

1. ਮਹਾਰਾਜਾ ਰਣਜੀਤ ਸਿੰਘ ਹੋਲਕਰ ਨੂੰ ਕਹੇ ਕਿ ਉਹ ਅੰਮ੍ਰਿਤਸਰ ਤੋਂ ਤੀਹ ਕਿਲੋਮੀਟਰ ਪੂਰਬ ਵਲ ਆਪਣੀ ਸੈਨਾ ਸਮੇਤ ਕੂਚ ਕਰੇ ਤੇ ਇਨ੍ਹਾਂ ਦੀ ਫੌਜੀ ਸਹਾਇਤਾ ਨਾ ਕੀਤੀ ਜਾਵੇ।
2. ਭਵਿੱਖ ਵਿਚ ਹੋਲਕਰ ਜਾਂ ਉਸ ਦੇ ਮਿਤਰਾਂ ਨਾਲ ਸਰਕਾਰ ਖਾਲਸਾ ਕੋਈ ਸਰੋਕਾਰ ਨਾਂ ਰੱਖੇ।
3. ਮ. ਰਣਜੀਤ ਸਿੰਘ ਅੰਗਰੇਜ਼ਾਂ ਦੇ ਇਲਾਕਿਆਂ ਵਿਚ ਦਖ਼ਲ ਨਾ ਦਏ।

ਕੁਝ ਲੋਕਾਂ ਨੇ ਮ. ਰਣਜੀਤ ਸਿੰਘ ਦੀ ਆਲੋਚਨਾ ਕੀਤੀ ਹੈ ਕਿ ਉਸ ਨੇ ਜਸਵੰਤ ਰਾਓ ਦੀ ਫ਼ੌਜੀ ਸਹਾਇਤਾ ਕਿਉਂ ਨਹੀਂ ਕੀਤੀ। ਇਸ ਦੇ ਕਾਰਨ ਇਹ ਹਨ ਕਿ ਅੰਗਰੇਜ਼ਾਂ ਦੀ ਤਾਕਤ ਦਾ ਮ. ਰਣਜੀਤ ਸਿੰਘ ਨੂੰ ਪਤਾ ਸੀ। ਦੂਜਾ ਉਸ ਦੇ ਰਾਜ ਦੀਆਂ ਹੱਦਾਂ ਅੰਗਰੇਜ਼ ਰਾਜ ਨਾਲ ਤਾਂ ਲਗਦੀਆਂ ਸਨ ਜਸਵੰਤ ਰਾਓ ਹੋਲਕਰ ਦੀਆਂ ਹੱਦਾਂ ਨਾਲ ਨਹੀਂ। ਤੀਜੇ ਉਸ ਨੂੰ ਹੋਲਕਰ ਦੀ ਭਰੋਸੇਯੋਗਤਾ ਉਪੱਰ ਸ਼ੱਕ ਸੀ ਜੋ ਸ਼ੱਕ ਬਾਅਦ ਵਿਚ ਸਹੀ ਸਾਬਤ ਹੋਇਆ। ਚੌਥੇ ਜੇ ਉਹ ਅੰਗਰੇਜ਼ਾਂ ਨਾਲ ਪੰਗਾ ਲੈ ਲੈਂਦਾ ਤਦ ਮੌਕੇ ਦਾ ਲਾਭ ਉਠਾ ਕੇ ਅਫਗਾਨਾਂ ਨੇ ਹਮਲਾ ਕਰ ਦੇਣਾ ਸੀ। ਜਦੋਂ ਰਣਜੀਤ ਸਿੰਘ ਪਾਸੋਂ ਮੱਦਦ ਨਾਂ ਮਿਲੀ ਤਾਂ ਹੋਲਕਰ ਨੇ ਅਫਗਾਨਿਸਤਾਨ ਦੀ ਸਰਕਾਰ ਨਾਲ ਸਹਾਇਤਾ ਲਈ ਸੰਪਰਕ ਬਣਾਇਆ ਜਿਹੜਾ ਕਿ ਸਰਕਾਰ ਖਾਲਸਾ ਦੇ ਹਿਤਾਂ ਦੇ ਵਿਰੁੱਧ ਸੀ।

1806 ਅਤੇ 1807 ਵਿਚ ਰਣਜੀਤ ਸਿੰਘ ਨੇ ਸਤਲੁਜੋਂ ਪੂਰਬੀ ਹਿਸੇ ਤੇ ਜਮਨਾ ਤੱਕ ਲਗਾਤਾਰ ਚੜ੍ਹਾਈਆਂ ਕੀਤੀਆਂ ਅਤੇ ਪੂਰਬੀ ਪੰਜਾਬ ਦੀਆਂ ਰਿਆਸਤਾਂ ਪਾਸੋਂ ਭਾਰੀ ਰਕਮਾਂ ਨਜ਼ਰਾਨੇ ਦੇ ਰੂਪ ਵਿਚ ਵਸੂਲਣੀਆਂ ਸ਼ੁਰੂ ਕਰ ਦਿੱਤੀਆਂ। ਰਿਆਸਤੀ ਰਾਜਿਆਂ ਵਿਚ ਖਲਬਲੀ ਮੱਚ ਗਈ ਕਿਉਂਕਿ ਉਨ੍ਹਾਂ ਨੂੰ ਲਗਦਾ ਸੀ ਕਿ ਮਹਾਰਾਜਾ ਉਨ੍ਹਾਂ ਦੀਆਂ ਮਲਕੀਅਤਾਂ ਹੜੱਪਣ ਲਈ ਤਤਪਰ ਸੀ। ਰਿਆਸਤੀ ਰਾਜਿਆਂ ਨੇ ਪਟਿਆਲਾ ਰਿਆਸਤ ਦੇ ਮੁਖੀ ਸਾਹਿਬ ਸਿੰਘ ਰਾਹੀਂ ਅੰਗਰੇਜ਼ਾਂ ਪਾਸ ਦਿੱਲੀ ਜਾ ਕੇ ਫਰਿਆਦ ਕੀਤੀ ਕਿ ਉਨ੍ਹਾਂ ਦੀ ਸੰਪਤੀ ਦੀ ਸੁਰੱਖਿਆ ਪ੍ਰਦਾਨ ਕੀਤੀ ਜਾਵੇ। ਈਸਵੀ 1803 ਵਿਚ ਦਿੱਲੀ ਉਪਰ ਅੰਗਰੇਜ਼ਾਂ ਦਾ ਕਬਜ਼ਾ ਹੋ ਚੁੱਕਾ ਹੋਇਆ ਸੀ, ਉਹ ਵੀ ਰਣਜੀਤ ਸਿੰਘ ਦਾ ਪੂਰਬ ਵਲ ਵਧਣਾ ਆਪਣੇ ਲਈ ਖ਼ਤਰਾ ਪ੍ਰਤੀਤ ਕਰਦੇ ਸਨ। ਬਹੁਤ ਸਾਰੇ ਪੱਛਮੀ ਯਾਤਰੂ ਅਤੇ ਸੈਨਿਕ ਨੀਤੀ ਦੇ ਮਾਹਿਰ ਇਹ ਭਵਿਖਬਾਣੀ ਕਰ ਰਹੇ ਸਨ ਕਿ ਜੇ ਉਸ ਦੀਆਂ ਗਤੀਵਿਧੀਆਂ ਨੂੰ ਨਾ ਰੋਕਿਆ ਗਿਆ ਤਾਂ ਜਿਸ ਤੇਜ਼ੀ ਨਾਲ ਉਹ ਰਾਜ ਵਿਸਥਾਰ ਕਰ ਰਿਹਾ ਹੈ, ਏਸ਼ੀਆ ਵਿਚ ਉਸ ਦਾ ਮੁਕਾਬਲਾ ਕਰਨਾ ਮੁਸ਼ਕਲ ਹੋ ਜਾਵੇਗਾ।



ਲਾਰਡ ਮਿੰਟੋ ਨੇ ਮਹਾਰਾਜੇ ਨਾਲ ਦੋਸਤਾਨਾ ਸੰਧੀ ਕਰਨ ਦਾ ਫ਼ੈਸਲਾ ਕੀਤਾ ਤੇ ਇਸ ਬਾਰੇ 11 ਜੁਲਾਈ 1808 ਈ. ਨੂੰ ਖਤ ਲਿਖਿਆ ਕਿ ਸਾਡਾ ਦੂਤ ਮੈਟਕਾਫ ਲਾਹੌਰ ਆ ਰਿਹਾ ਹੈ। ਮੈਟਕਾਫ ਦੀ ਉਮਰ ਇਸ ਵੇਲੇ 23 ਸਾਲ ਦੀ ਸੀ ਤੇ ਉਹ ਬਰਤਾਨੀਆ ਦਾ ਬਹੁਤ ਦੂਰ ਅੰਦੇਸ਼ ਤੀਖਣ ਬੁੱਧ ਵਾਲਾ ਹੋਣਹਾਰ ਕੂਟ ਨੀਤੀਵਾਨ ਸੀ। ਮੈਟਕਾਫ 28 ਜੁਲਾਈ ਨੂੰ ਦਿੱਲੀ ਤੋਂ ਤੁਰਿਆ ਤਾਂ ਪਟਿਆਲੇ ਦੇ ਰਾਜਾ ਸਾਹਿਬ ਸਿੰਘ ਨੇ ਉਸ ਦਾ ਸ਼ਾਨਦਾਰ ਸਵਾਗਤ ਕੀਤਾ। ਮਹਾਰਾਜਾ ਰਣਜੀਤ ਸਿੰਘ ਨੇ ਦੀਵਾਨ ਮੁਹਕਮ ਚੰਦ ਅਤੇ ਸ੍ਰ. ਫਤਿਹ ਸਿੰਘ ਆਹਲੂਵਾਲੀਆ ਨੂੰ ਖੇਮ-ਕਰਨ ਵਿਖੇ ਉਸ ਦੇ ਸਵਾਗਤ ਲਈ ਤੈਨਾਤ ਕੀਤਾ। ਦਸ ਹਜ਼ਾਰ ਦੀ ਗਿਣਤੀ ਵਿਚ ਪੂਰੇ ਸਜੇ ਹੋਏ ਸਿੱਖ ਸੈਨਿਕ ਉਸ ਨੂੰ ਉਡੀਕ ਰਹੇ ਸਨ। ਮੈਟਕਾਫ ਦੇ ਅੰਗ ਰਖਿਅਕਾਂ ਦੀ ਟੁਕੜੀ ਦੇ ਸਿਪਾਹੀ ਗਿਣਤੀ ਪਖੋਂ ਥੋੜੇ ਕੁ ਸਨ ਤੇ ਉਹ ਨਾ ਸਜੇ ਧਜੇ ਸਨ ਨਾ ਕੋਈ ਰੁਹਬਦਾਬ ਵਾਲੇ ਸਨ। ਮੈਟਕਾਫ ਨੇ ਟਿੱਪਣੀ ਕੀਤੀ, "ਮਹਾਰਾਜੇ ਦੀ ਨੀਤ ਅੰਗਰੇਜ਼ਾਂ ਉਪਰ ਰੁਹਬ ਪਾਉਣ ਦੀ ਹੈ।" 12 ਸਤੰਬਰ 1808 ਨੂੰ ਮੈਟਕਾਫ਼ ਲਾਹੌਰ ਦੇ ਕਿਲੇ ਵਿਚ ਮਿਲਿਆ। ਉਸ ਦਾ ਸਵਾਗਤ ਕੀਤਾ ਗਿਆ। ਮਹਾਰਾਜਾ ਬਾਂਹ ਵਿਚ ਬਾਂਹ ਪਾ ਕੇ ਕੁਰਸੀ ਤੱਕ ਲਿਆਇਆ ਅਤੇ ਬਹੁਤ ਸਾਰੇ ਕੀਮਤੀ ਤੁਹਫੇ ਆਪਣੇ ਮਹਿਮਾਨ ਨੂੰ ਦਿੱਤੇ। ਪਰ ਮੈਟਕਾਫ ਅਨੁਸਾਰ ਮਹਾਰਾਜੇ ਵਲੋਂ ਜੋ ਸਤਿਕਾਰ ਪ੍ਰਗਟ ਕਰਨਾ ਚਾਹੀਦਾ ਸੀ ਉਹ ਨਹੀਂ ਹੋਇਆ। ਅੰਗਰੇਜ਼ ਦੂਤ ਚਾਹੁੰਦਾ ਸੀ ਕਿ ਉਸ ਨੂੰ ਲੈਣ ਲਈ ਮਹਾਰਾਜੇ ਨੂੰ ਕਿਲੇ ਤੋਂ ਬਾਹਰ ਆਉਣਾ ਚਾਹੀਦਾ ਸੀ ਕਿਉਂਕਿ ਉਹ ਕੋਈ ਆਮ ਮਹਿਮਾਨ ਨਹੀਂ; ਸ਼ਕਤੀਸ਼ਾਲੀ ਬ੍ਰਿਟਿਸ ਸਰਕਾਰ ਦਾ ਸ਼ਾਹੀ ਦੂਤ ਸੀ।

ਮਹਾਰਾਜੇ ਨੇ ਪੁੱਛਿਆ ਕਿ ਦਰਿਆਵਾਂ ਵਿਚ ਹੜ੍ਹ ਆਏ ਹੋਏ ਹਨ ਤੇ ਗਰਮੀ ਵੀ ਜੋਰ ਦੀ ਪੈ ਰਹੀ ਹੈ। ਤੁਹਾਨੂੰ ਆਉਣ ਦੀ ਕੀ ਕਾਹਲੀ ਸੀ? ਚਾਰਲਸ ਮੈਟਕਾਫ ਨੇ ਕਿਹਾ, "ਅੰਗਰੇਜ਼ ਸਰਕਾਰ ਤੁਹਾਡੇ ਨਾਲ ਦੋਸਤਾਨਾ ਸੰਧੀ ਕਰਨ ਦੀ ਇਛੁਕ ਹੈ ਤੇ ਤੁਹਾਡਾ ਹੁੰਗਾਰਾ ਸੁਣਨ ਤੋਂ ਬਾਅਦ ਮੈਂ ਇੰਗਲੈਂਡ ਪਰਤਣਾ ਹੈ"। ਮਹਾਰਾਜੇ ਨੇ ਉਸ ਨੂੰ ਕੀਮਤੀ ਦੁਸ਼ਾਲੇ, ਕੀਮਖਾਬ ਦੇ ਥਾਨ, ਗੁਲਾਬਦਾਨ, ਹੀਰਿਆਂ ਜੜਿਆ ਸੋਨੇ ਦਾ ਕੈਂਠਾ, ਹਾਥੀ, ਘੋੜਾ ਅਤੇ ਹਜ਼ਾਰਾਂ ਰੁਪਏ ਦਿੱਤੇ। ਹਾਥੀ ਦਾ ਹੌਦਾ ਅਤੇ ਘੋੜੇ ਦੀ ਕਾਠੀ ਸੋਨੇ ਨਾਲ ਮੜ੍ਹੀ ਹੋਈ ਸੀ। ਦੁਬਾਰਾ 16 ਸਤੰਬਰ ਨੂੰ ਮੈਟਕਾਫ ਫਿਰ ਮਹਾਰਾਜੇ ਨੂੰ ਮਿਲਿਆ ਤੇ ਉਸ ਨੇ ਸੋਨੇ ਚਾਂਦੀ ਜੜੇ ਹੌਦਿਆਂ ਵਾਲੇ ਤਿੰਨ ਹਾਥੀ ਤੇ ਹੋਰ ਬਹੁਤ ਸਾਰੀਆਂ ਸੁਗਾਤਾਂ ਦਿੱਤੀਆਂ। ਮੈਟਕਾਫ ਦੀ ਇਹ ਸ਼ਿਕਾਇਤ ਕਿ ਜਿਹੋ ਜਿਹੀ ਖਾਤਰਦਾਰੀ ਦਾ ਉਹ ਹੱਕਦਾਰ ਸੀ, ਨਹੀਂ ਮਿਲੀ, ਸਹੀ ਸੀ ਕਿਉਂਕਿ ਰਾਜਦੂਤ ਨੇ ਮਹਾਰਾਜੇ ਦੇ ਕੁੱਝ ਸਿਖ ਸਰਦਾਰਾਂ ਅਤੇ ਮਹਾਰਾਜੇ ਦੀ ਸੱਸ ਰਾਣੀ ਸਦਾ ਕੌਰ ਨਾਲ ਗੁਪਤ ਮੀਟਿੰਗਾਂ ਕੀਤੀਆਂ ਤਾਂ ਮਹਾਰਾਜੇ ਨੇ ਉਸ ਪਿਛੇ ਆਪਣੇ ਸੂਹੀਏ ਲਾ ਦਿੱਤੇ ਸਨ।

ਮੈਟਕਾਫ ਦੀ ਵਾਪਸੀ ਪਿਛੋਂ ਫਿਰ ਮਹਾਰਾਜੇ ਨੇ ਮਾਲਵੇ ਦੇ ਰਾਜਿਆਂ ਉਪਰ ਚੜ੍ਹਾਈ ਕਰ ਦਿੱਤੀ। ਮਲੇਰਕੋਟਲੇ ਦੇ ਨਵਾਬ ਪਾਸੋਂ ਇਕ ਲੱਖ ਰੁਪਿਆ ਉਗਰਾਹਿਆ। ਇਕ ਅਕਤੂਬਰ 1808 ਨੂੰ ਫਰੀਦਕੋਟ ਜਿੱਤ ਲਿਆ। ਉਹ ਫਿਰ ਤੇਜ਼ੀ ਨਾਲ ਜਮਨਾ ਤੱਕ ਦੇ ਇਲਾਕਿਆਂ ਵਿਚੋਂ ਦੀ ਨਜ਼ਰਾਨੇ ਪ੍ਰਾਪਤ ਕਰਦਾ ਰਿਹਾ ਤਾਂ ਅੰਗਰੇਜ਼ਾਂ ਨੇ ਇਸ ਗੱਲ ਦਾ ਗੰਭੀਰ ਨੋਟਿਸ ਲਿਆ ਕਿ ਮੈਟਕਾਫ ਦੇ ਸੰਧੀ ਦੇ ਯਤਨਾਂ ਨੂੰ ਜਾਣ-ਬੁੱਝ ਕੇ ਪੈਰਾਂ ਹੇਠ

ਲਤਾੜਿਆ ਜਾ ਰਿਹਾ ਹੈ। ਇਹ ਅੰਗਰੇਜ਼ੀ ਰਾਜ ਲਈ ਖ਼ਤਰੇ ਦੀ ਘੰਟੀ ਸੀ। ਗਵਰਨਰ ਜਨਰਲ ਵਲੋਂ ਮਹਾਰਾਜੇ ਨੂੰ ਇਕ ਪੱਤਰ ਲਿਖਿਆ ਗਿਆ, "ਹਿਜ਼ ਲਾਰਡਸ਼ਿਪ ਨੂੰ ਇਹ ਜਾਣ ਕੇ ਹੈਰਾਨੀ ਅਤੇ ਚਿੰਤਾ ਹੋਈ ਹੈ ਕਿ ਤੁਸੀਂ ਸਤਲੁਜ ਤੇ ਜਮਨਾ ਵਿਚਕਾਰਲੇ ਹਿਸੇ ਉਪੱਰ ਕਾਬਜ਼ ਰਿਆਸਤੀ ਰਾਜਿਆਂ ਨੂੰ ਆਪਣੇ ਅਧੀਨ ਕਰਨਾ ਚਾਹੁੰਦੇ ਹੋ। ਮਰਾਠਿਆਂ ਨੂੰ ਹਰਾਉਣ ਬਾਅਦ ਅਸੀਂ ਇਸ ਦੇਸ ਦੇ ਹੱਕੀ ਮਾਲਕ ਬਣ ਗਏ ਹਾਂ ਤੇ ਲਾਰਡ ਲੇਕ ਨੇ ਤੁਹਾਨੂੰ ਸਹੀ ਸਲਾਹ ਦਿਤੀ ਸੀ ਕਿ ਤੁਹਾਡੇ ਅਤੇ ਅੰਗਰੇਜ਼ ਰਾਜ ਵਿਚਕਾਰ ਸਤਲੁਜ ਨੂੰ ਸਰਹੱਦ ਮੰਨ ਲਿਆ ਜਾਵੇ। ਇਸ ਪੱਤਰ ਰਾਹੀਂ ਐਲਾਨ ਕੀਤਾ ਜਾਂਦਾ ਹੈ ਕਿ ਇਨ੍ਹਾਂ ਰਿਆਸਤੀ ਰਾਜਿਆਂ ਨੂੰ ਆਪਣੇ ਅਧੀਨ ਕਰਨ ਦਾ ਵਿਚਾਰ ਤਿਆਗ ਦਿਉ ਕਿਉਂਕਿ ਇਹ ਬਰਤਾਨਵੀ ਸੁਰੱਖਿਆ ਵਿਚ ਆ ਗਏ ਹਨ। ਸਰਕਾਰ ਆਸਵੰਦ ਹੈ ਕਿ ਜਿਨ੍ਹਾਂ ਇਲਾਕਿਆਂ ਉਪਰ ਸਤਲੁਜ ਦੇ ਪੂਰਬ ਵਲ ਮਹਾਰਾਜੇ ਨੇ ਕਬਜ਼ੇ ਕੀਤੇ ਹਨ ਉਹ ਛੱਡ ਦੇਣ। ਅਸੀਂ ਮਹਾਰਾਜੇ ਨਾਲ ਮਿਤਰਤਾ ਦੇ ਸਬੰਧ ਰੱਖਣ ਦੇ ਇਛੁਕ ਹਾਂ"।

ਮਹਾਰਾਜਾ ਅਜਿਹੇ ਖ਼ਤ ਲਈ ਆਸਵੰਦ ਨਹੀਂ ਸੀ। ਇਕ ਵਾਰ ਤਾਂ ਉਸ ਨੇ ਅੰਗਰੇਜ਼ਾਂ ਨਾਲ ਟੱਕਰ ਲੈਣ ਦੀ ਵੀ ਠਾਣੀ ਪਰ ਕੁਝ ਸਿਆਣੇ ਬੰਦਿਆਂ ਨੇ ਮਹਾਰਾਜੇ ਦਾ ਸੁਨੇਹਾ ਅੰਗਰੇਜ਼ਾਂ ਤਕ ਪੁਚਾਇਆ ਕਿ ਚਲੋ ਅਸੀਂ ਇਨ੍ਹਾਂ ਥਾਵਾਂ ਤੇ ਦਖਲ ਨਹੀਂ ਦਿੰਦੇ ਪਰ ਰਿਆਸਤੀ ਰਾਜੇ ਸਰਕਾਰ ਖਾਲਸਾ ਨੂੰ ਹਰ ਸਾਲ ਪਰੰਪਰਾ ਅਨੁਸਾਰ ਮਾਮਲਾ ਦਿੰਦੇ ਰਹਿਣ ਤੇ ਇਸ ਦੀ ਗਰੰਟੀ ਅੰਗਰੇਜ਼ੀ ਸਰਕਾਰ ਦੇਵੇ। ਇਹ ਗੱਲ ਵੀ ਅੰਗਰੇਜ਼ਾਂ ਨੇ ਨਹੀਂ ਮੰਨੀ। ਮਹਾਰਾਜਾ ਬੜਾ ਕਰੋਧਵਾਨ ਹੋਇਆ। ਅਖ਼ਤਰਲੋਨੀ 4 ਫਰਵਰੀ 1809 ਨੂੰ ਪਟਿਆਲੇ ਪੁੱਜਾ। ਰਾਣੀ ਦਇਆ ਕੌਰ ਨੇ ਉਸ ਪਾਸ ਬੇਨਤੀ ਕੀਤੀ ਕਿ ਅੰਬਾਲਾ ਮੇਰਾ ਹੈ, ਇਸ ਉਪਰ ਮਹਾਰਾਜੇ ਤੋਂ ਮੇਰੇ ਹੱਕ ਵਿਚ ਕਬਜ਼ਾ ਛੁਡਵਾਇਆ ਜਾਵੇ। ਲਾਹੌਰ ਦੀਆਂ ਫ਼ੌਜਾਂ ਨੇ ਅੰਬਾਲਾ ਛੱਡ ਦਿਤਾ। ਫਿਰ 9 ਫਰਵਰੀ ਨੂੰ ਲਾਹੌਰ ਨੂੰ ਖ਼ਤ ਭੇਜਿਆ ਗਿਆ ਕਿ ਖਰੜ ਅਤੇ ਖ਼ਾਨਪੁਰ ਵਿਚੋਂ ਖਾਲਸਾ ਫ਼ੌਜਾਂ ਨਿਕਲ ਜਾਣ ਨਹੀਂ ਤਾਂ ਅੰਗਰੇਜ਼ ਕਾਰਵਾਈ ਕਰਨਗੇ। ਮਹਾਰਾਜਾ ਇਸ ਵੇਲੇ ਵੀ ਅੰਗਰੇਜ਼ਾਂ ਨਾਲ ਜੰਗੀ ਮੈਦਾਨ ਵਿਚ ਟੱਕਰਨ ਲਈ ਤਿਆਰ ਸੀ ਪਰ ਵਿਦੇਸ਼ ਮੰਤਰੀ ਫਕੀਰ ਅਜ਼ੀਜ਼ਉਦੀਨ ਬੁਖ਼ਾਰੀ ਨੇ ਅਜਿਹਾ ਕਰਨ ਤੋਂ ਮਨ੍ਹਾ ਕਰ ਦਿੱਤਾ ਤੇ ਇਨ੍ਹਾਂ ਥਾਵਾਂ ਤੋਂ ਫ਼ੌਜਾਂ ਵਾਪਸ ਬੁਲਾ ਲਈਆਂ। ਆਖ਼ਰ ਬਹੁਤ ਸਖ਼ਤ ਕਸ਼ਮਕਸ਼ ਅਤੇ ਗੰਭੀਰ ਵਿਚਾਰ ਵਟਾਂਦਰੇ ਬਾਅਦ ਐਂਗਲੋ ਸਿੱਖ ਸੰਧੀ ਹੋਈ ਜਿਸ ਉਪਰ 25 ਅਪ੍ਰੈਲ 1809 ਨੂੰ ਦੋਵਾਂ ਧਿਰਾਂ ਦੇ ਦਸਤਖ਼ਤ ਅੰਮ੍ਰਿਤਸਰ ਵਿਖੇ ਹੋਏ। ਇਸ ਸੰਧੀ ਅਨੁਸਾਰ :

1. ਲਾਹੌਰ ਸਰਕਾਰ ਅਤੇ ਅੰਗਰੇਜ਼ ਸਰਕਾਰ ਵਿਚ ਮਿਤਰਤਾ ਰਹੇਗੀ ਤੇ ਜਿਵੇਂ ਮਹਾਰਾਜੇ ਦਾ ਕੋਈ ਤੱਲਕ ਸਤਲੁਜ ਦੇ ਪੂਰਬ ਵੱਲ ਦੇ ਇਲਾਕਿਆਂ ਉਪਰ ਨਹੀਂ ਹੋਵੇਗਾ ਇਸੇ ਪ੍ਰਕਾਰ ਸਤਲੁਜ ਦੇ ਪੱਛਮੀ ਇਲਾਕਿਆਂ ਉਪਰ ਅੰਗਰੇਜ਼ਾਂ ਦਾ ਕੋਈ ਵਾਸਤਾ ਨਹੀਂ ਰਹੇਗਾ।
2. ਸਤਲੁਜ ਦੇ ਕੰਢਿਆਂ ਉਪਰ ਮਹਾਰਾਜਾ ਵਧੀਕ ਸੈਨਾ ਤੈਨਾਤ ਨਹੀਂ ਕਰੇਗਾ।



3. ਦੋਵਾਂ ਸਰਕਾਰਾਂ ਦੇ ਵਾਰਸ ਵੀ ਇਹ ਸ਼ਰਤਾਂ ਮੰਨਣ ਦੇ ਪਾਬੰਦ ਹੋਣਗੇ ਤੇ ਇਕ ਸ਼ਰਤ ਦੀ ਉਲੰਘਣਾ ਦਾ ਅਰਥ ਪੂਰੀ ਸੰਧੀ ਭੰਗ ਹੋਈ ਹੋਵੇਗਾ।

ਇਸ ਸੰਧੀ ਉਪਰ 21 ਮਈ 1809 ਨੂੰ ਲਾਰਡ ਮਿੰਟੋ ਗਵਰਨਰ ਜਨਰਲ ਦੇ ਦਸਖ਼ਤ ਹੋਏ। ਸੰਧੀ ਦਾ ਸਭ ਤੋਂ ਵਧੀਕ ਵਿਰੋਧ ਦੀਵਾਨ ਮੁਹਕਮ ਚੰਦ ਅਤੇ ਅਕਾਲੀ ਫੂਲਾ ਸਿੰਘ ਨੇ ਕੀਤਾ ਜਿਹੜੇ ਇਸ ਨੂੰ ਪਾੜ ਕੇ ਯੁੱਧ ਕਰਨ ਦੇ ਇਛੁਕ ਸਨ। ਰਣਜੀਤ ਸਿੰਘ ਦੇ ਪੂਰਬੀ ਪੰਜਾਬ ਵਲ ਵਧਣ ਅਤੇ ਰਾਜ ਵਿਸਥਾਰ ਕਰਨ ਉਪਰ ਪੂਰਨ ਪਾਬੰਧੀ ਲੱਗ ਗਈ। ਜਿਨ੍ਹਾਂ ਲੋਕਾਂ ਨੂੰ ਮਹਾਰਾਜੇ ਦੀ ਇਸ ਸੰਧੀ ਨੂੰ ਪ੍ਰਵਾਨ ਕਰਨ ਪਿਛੇ ਕਾਇਰਤਾ ਦਿੱਸੀ ਹੈ, ਉਹ ਤੱਥਾਂ ਤੋਂ ਵਾਕਫ ਨਹੀਂ। ਮਹਾਰਾਜੇ ਨੂੰ ਆਪਣੀ ਸਥਿਤੀ ਦਾ ਸਹੀ ਪਤਾ ਸੀ। ਉਹ ਅੰਗਰੇਜ਼ਾਂ ਨਾਲ ਟੱਕਰ ਲੈ ਲੈਂਦਾ ਤਾਂ ਅਫਗਾਨਾਂ ਨੇ ਪੰਜਾਬ ਉਪਰ ਟੁੱਟ ਪੈਣਾ ਸੀ ਤੇ ਰਿਆਸਤੀ ਰਾਜੇ ਅੰਗਰੇਜ਼ਾਂ ਨਾਲ ਰਲਣੇ ਸਨ। ਉਹ ਸਾਰੇ ਮਿਸਲਦਾਰ ਅੰਦਰੋਂ ਰਣਜੀਤ ਸਿੰਘ ਦੇ ਖਿਲਾਫ ਸਨ ਜਿਨ੍ਹਾਂ ਦੀਆਂ ਮਾਲਕੀਆਂ ਮਹਾਰਾਜੇ ਨੇ ਖੋਹ ਲਈਆਂ ਸਨ। ਇਸ ਸੰਧੀ ਦਾ ਲਾਭ ਇਹ ਹੋਇਆ ਕਿ ਉਹ ਪੂਰਬ ਦੀ ਸਰਹੱਦ ਵਲੋਂ ਨਿਸ਼ਚਿੰਤ ਹੋ ਗਿਆ ਜਿਸ ਸਦਕਾ ਉਸ ਨੇ ਸਾਰੀਆਂ ਪਹਾੜੀ ਰਿਆਸਤਾਂ ਜੰਮੂ ਸਮੇਤ ਕਬਜ਼ੇ ਵਿਚ ਕਰ ਲਈਆਂ ਅਤੇ ਕਸ਼ਮੀਰ ਤੋਂ ਇਲਾਵਾ ਸਿੰਧ ਤੱਕ ਦਬਦਬਾ ਕਾਇਮ ਕਰ ਲਿਆ। ਮੁਲਤਾਨ, ਕਸ਼ਮੀਰ ਅਤੇ ਹੋਰ ਕਈ ਪਾਸਿਓ ਅੰਗਰੇਜ਼ਾਂ ਪਾਸ ਮਹਾਰਾਜੇ ਵਿਰੁੱਧ ਸੰਧੀ ਦੀਆਂ ਚਿਠੀਆਂ ਗਈਆਂ ਪਰ ਜਿੰਨਾ ਚਿਰ ਰਣਜੀਤ ਸਿੰਘ ਜਿਉਂਦਾ ਰਿਹਾ ਅੰਗਰੇਜ਼ਾਂ ਨੇ ਉਸ ਨਾਲ ਮਿੱਤਰਤਾ ਰੱਖੀ। ਵਿਸ਼ਵ ਦੀ ਸ਼ਕਤੀਸ਼ਾਲੀ ਹਕੂਮਤ ਨੂੰ ਆਪਣੇ ਪੱਖ ਵਿਚ ਕਰਨਾ ਕੋਈ ਘੱਟ ਮਹੱਤਵਪੂਰਨ ਪ੍ਰਾਪਤੀ ਨਹੀਂ ਸੀ। ਬਹੁਤ ਮਿਹਨਤ ਨਾਲ ਬਣਾਈ ਹਕੂਮਤ ਨੂੰ ਉਹ ਖਾਹਮਖਾਹ ਗੁਆਣਾ ਨਹੀਂ ਚਾਹੁੰਦਾ ਸੀ। ਰਣਜੀਤ ਸਿੰਘ ਨੇ ਅੰਗਰੇਜ਼ਾਂ ਨਾਲ ਕੁਝ ਅਹਿਦਨਾਮੇ ਆਪਣੀ ਮਰਜ਼ੀ ਦੇ ਖਿਲਾਫ ਵੀ ਕੀਤੇ, ਉਦਾਸ ਵੀ ਹੋਇਆ ਪਰ ਮੱਗਰੈਗਰ ਰਣਜੀਤ ਸਿੰਘ ਦਾ ਕਥਨ ਇਉਂ ਬਿਆਨ ਕਰਦਾ ਹੈ, "ਮੈਂ ਅੰਗਰੇਜ਼ਾਂ ਨੂੰ ਧੱਕ ਕੇ ਇੱਕ ਵਾਰ ਅਲੀਗੜ੍ਹ ਤੱਕ ਲਿਜਾ ਸਕਦਾ ਹਾਂ ਪਰ ਫਿਰ ਉਹ ਮੈਨੂੰ ਮੇਰੀ ਸਲਤਨਤ ਤੋਂ ਬਾਹਰ ਤੱਕ ਧੱਕ ਦੇਣਗੇ"।

ਮਹਾਰਾਜਾ ਰਣਜੀਤ ਸਿੰਘ ਨੇ ਆਪਣੇ-ਆਪ ਨੂੰ ਹਮੇਸ਼ ਭੁੱਲਣਹਾਰ ਸਮਝਿਆ। ਉਸ ਨੇ ਫਕੀਰ ਨੂਰ-ਉਦ-ਦੀਨ ਅਤੇ ਸ. ਅਮੀਰ ਸਿੰਘ ਨੂੰ ਲਿਖ ਕੇ ਇਹ ਫੁਰਮਾਨ ਸੌਂਪਿਆ ਕਿ ਮੈਂ, ਮੇਰਾ ਕੋਈ ਸ਼ਾਹਜ਼ਾਦਾ ਜਾਂ ਪ੍ਰਧਾਨ ਮੰਤਰੀ ਜੇ ਕੋਈ ਅਜਿਹਾ ਹੁਕਮ ਜਾਰੀ ਕਰ ਦੇਣ ਜਿਹੜਾ ਲੋਕਾਂ ਦੀ ਭਲਾਈ ਦੇ ਵਿਰੁੱਧ ਜਾਂਦਾ ਹੋਵੇ ਤਾਂ ਦਰੁਸਤ ਕਰਵਾਉਣ ਲਈ ਜਾਂ ਵਾਪਸ ਲੈਣ ਲਈ ਮੇਰੇ ਪਾਸ ਲਿਆਓ। ਸੰਸਾਰ ਵਿਚ ਅਜਿਹੀ ਕੋਈ ਹੋਰ ਉਦਾਹਰਣ ਸਾਨੂੰ ਪ੍ਰਾਪਤ ਨਹੀਂ। ਉਹ ਅਕਾਲੀ ਫੂਲਾ ਸਿੰਘ ਦੇ ਹੁਕਮ ਉਪੱਰ ਫੁੱਲ ਚੜ੍ਹਾਉਣ ਲਈ ਕੋੜੇ ਖਾਣ ਵਾਸਤੇ ਅਕਾਲ ਤਖ਼ਤ ਅਗੇ ਪੇਸ਼ ਹੋ ਸਕਦਾ ਸੀ।

7 ਅਪ੍ਰੈਲ 1831 ਨੂੰ ਲਹਿਣਾ ਸਿੰਘ ਮਜੀਠੀਆ ਅਤੇ ਜਰਨੈਲ ਵੈਨਤੂਰਾ ਨੇ ਬਹਾਵਲਪੁਰ ਉਪਰ ਚੜ੍ਹਾਈ ਕਰਨੀ ਸੀ ਤਦ ਮਹਾਰਾਜੇ ਨੇ ਉਨ੍ਹਾਂ ਨੂੰ ਕਿਹਾ, "ਗਰੀਬਾਂ ਅਤੇ ਕਮਜ਼ੋਰਾਂ ਦਾ ਧਿਆਨ ਰੱਖਣਾ ਤਾਂ ਕਿ ਉਹ ਆਪਣੇ ਘਰਾਂ ਵਿਚ ਵਸਦੇ ਰਸਦੇ ਰਹਿ

ਸਕਣ। ਕਿਤੇ ਬਦਕਿਸਮਤ ਭਿਖਾਰੀ ਨਾ ਬਣਾ ਦੇਣਾ ਪਰਜਾ ਨੂੰ"। ਇਵੇਂ ਹੀ ਜਦੋਂ ਖੁਸ਼ਹਾਲ ਸਿੰਘ 1833 ਵਿਚ ਕਸ਼ਮੀਰੀਆਂ ਪਾਸੋਂ ਵੱਡੀ ਰਕਮ ਨਜ਼ਰਾਨਾ ਵਸੂਲ ਕੇ ਲਿਆਇਆ ਤਾਂ ਮਹਾਰਾਜਾ ਬਹੁਤ ਉਦਾਸ ਹੋਇਆ ਕਿਉਂਕਿ ਉਥੇ ਤਾਂ ਕਾਲ ਪਿਆ ਹੋਇਆ ਸੀ। ਉਸ ਨੇ ਹਜ਼ਾਰਾਂ ਖੱਚਰਾਂ ਉਪਰ ਅਨਾਜ ਲੱਦਵਾ ਕੇ ਮੰਦਰਾਂ ਅਤੇ ਮਸਜਿਦਾਂ ਵਿਚ ਪੁਚਾਇਆ ਜਿਥੋਂ ਲੋੜਵੰਦ ਪਰਜਾ ਪੇਟ ਭਰ ਸਕੇ। ਮੁਲਾਜ਼ਮਾਂ ਅਤੇ ਅਫ਼ਸਰਾਂ ਦੀ ਤਨਖਾਹ ਹਿੰਦੁਸਤਾਨ ਵਿਚ ਇੰਨੀ ਕਿਤੇ ਨਹੀਂ ਸੀ ਜਿੰਨੀ ਮਹਾਰਾਜਾ ਦਿੰਦਾ ਸੀ। ਉਸ ਦੀ ਪਰਖ ਕੇਵਲ ਯੋਗਤਾ ਹੁੰਦੀ ਸੀ। ਜੇ ਯੋਗ ਬੰਦਾ ਮਿਲ ਗਿਆ ਤਾਂ ਪੈਸੇ ਦੀ ਕਮੀ ਨਹੀਂ ਰਹਿਣ ਦਿੰਦਾ ਸੀ। ਕਸ਼ਮੀਰ ਦੇ ਨਾਜ਼ਿਮ ਕਿਰਪਾ ਰਾਮ ਦੀ ਤਨਖਾਹ ਇਕ ਲੱਖ ਰੁਪਿਆ ਸਾਲਾਨਾ ਸੀ। ਕਾਰਦਾਰ ਉਸ ਦੇ ਅਧੀਨ ਹੁੰਦੇ ਸਨ ਤੇ ਉਨ੍ਹਾਂ ਦਾ ਕੰਮ ਕਿਲ੍ਹਿਆਂ ਵਿਚ ਅਨਾਜ ਦੇ ਭੰਡਾਰ ਜਮਾਂ ਕਰਨਾ ਹੁੰਦਾ ਸੀ। ਇਹ ਅਨਾਜ ਮੁਲਾਜ਼ਮਾਂ ਨੂੰ ਤਨਖਾਹ ਵਜੋਂ ਵੀ ਦਿੱਤਾ ਜਾਂਦਾ ਸੀ ਤੇ ਜਦੋਂ ਫ਼ੌਜਾਂ ਕੂਚ ਕਰਦੀਆਂ ਸਨ ਉਦੋਂ ਲੰਗਰ ਦੇ ਵੀ ਕੰਮ ਆਉਂਦਾ ਸੀ।

ਪ੍ਰਸ਼ਾਸਨ ਇੰਨਾ ਕੁਸ਼ਲ ਸੀ ਕਿ ਚੋਰੀਆਂ ਡਾਕੇ ਬੰਦ ਹੋ ਗਏ ਸਨ। ਵੀਹ ਦਸੰਬਰ 1810 ਨੂੰ ਮਹਾਰਾਜੇ ਪਾਸ ਖ਼ਬਰ ਪੁੱਜੀ ਕਿ ਬੀਤੀ ਰਾਤ ਡਾਕੂ, ਸੁਨਿਆਰਿਆਂ ਪਾਸੋਂ ਸੋਨਾ ਲੁੱਟ ਕੇ ਲੈ ਗਏ ਹਨ। ਮਹਾਰਾਜੇ ਨੇ ਥਾਣੇਦਾਰ ਨੂੰ ਹੁਕਮ ਦਿੱਤਾ ਕਿ ਤੁਰੰਤ ਕਾਰਵਾਈ ਕਰੇ ਤੇ ਸਾਰੇ ਡਾਕੂ ਪੇਸ਼ ਕਰੇ। ਬਾਈ ਦਸੰਬਰ ਨੂੰ ਥਾਣੇਦਾਰ ਬਹਾਦਰ ਸਿੰਘ ਨੇ ਦੋ ਡਾਕੂ ਮਹਾਰਾਜੇ ਅਗੇ ਪੇਸ਼ ਕਰ ਦਿੱਤੇ ਤਾਂ ਮਹਾਰਾਜੇ ਨੇ ਕਿਹਾ, "ਦੋ ਨਹੀਂ, ਸਾਰੇ ਡਾਕੂ ਪੇਸ਼ ਕਰ ਅਤੇ ਨਾਲ ਹੀ ਉਹ ਮਾਲ ਪੇਸ਼ ਕਰ ਜਿਹੜਾ ਇਨ੍ਹਾਂ ਨੇ ਲੁੱਟਿਆ ਸੀ। ਜੇ ਅਜਿਹਾ ਨਾ ਕੀਤਾ ਤਾਂ ਤੈਨੂੰ ਸਜ਼ਾ ਦਿਆਂਗਾ"।

ਨਿਆਂ ਵਾਸਤੇ ਮੁਢਲੀ ਅਦਾਲਤ ਪੰਚਾਇਤ ਸੀ। ਪੰਚਾਇਤ ਦੇ ਫੈਸਲੇ ਦਾ ਸਨਮਾਨ ਕੀਤਾ ਜਾਂਦਾ ਸੀ। ਪੰਚਾਇਤੀ ਫੈਸਲੇ ਵਿਰੁੱਧ ਕਾਰਦਾਰ ਦੀ ਅਦਾਲਤ ਵਿਚ ਅਪੀਲ ਹੋ ਸਕਦੀ ਸੀ ਤੇ ਕਾਰਦਾਰ ਵਿਰੁੱਧ ਨਾਜ਼ਿਮ ਪਾਸ। ਹੈਨਰੀ ਦੁਰਾਂਤ ਲਿਖਦਾ ਹੈ ਕਿ ਮੈਂ ਪੇਸ਼ਾਵਰ ਦੇ ਨਾਜ਼ਿਮ ਅਵੀਤਬਿਲੇ ਨੂੰ ਮਿਲਣ ਗਿਆ ਤਾਂ ਉਹ ਆਪਣੀ ਅਦਾਲਤ ਵਿਚ ਫ਼ੈਸਲੇ ਕਰ ਰਿਹਾ ਸੀ। ਉਸ ਦੀ ਅਦਾਲਤ ਵਿਚ ਜੱਜਾਂ ਦਾ ਜਿਹੜਾ ਬੈਂਚ ਸੀ ਉਸ ਵਿਚ ਦੋ ਮੁਸਲਮਾਨ, ਦੋ ਹਿੰਦੂ ਅਤੇ ਦੋ ਸਿੱਖ ਸਨ। ਮਹਾਰਾਜੇ ਦਾ ਸਖ਼ਤ ਹੁਕਮ ਸੀ ਕਿ ਇਨਸਾਫ ਤਾਂ ਤੁਰੰਤ ਦੇਣਾ ਹੀ ਹੈ, ਜੱਜ ਰਹਿਮਦਿਲੀ ਤੋਂ ਅਵੱਸ਼ ਕੰਮ ਲੈਣ। ਜੱਜ ਨੂੰ ਕਾਜ਼ੀ ਕਿਹਾ ਜਾਂਦਾ ਸੀ। ਵੱਖ-ਵੱਖ ਧਰਮਾਂ ਦੀਆਂ ਵਿਭਿੰਨ ਪਰੰਪਰਾਵਾਂ ਨੂੰ ਧਿਆਨ ਵਿਚ ਰੱਖ ਕੇ ਫੈਸਲੇ ਸੁਣਾਏ ਜਾਂਦੇ ਸਨ। ਮਹਾਰਾਜੇ ਨੇ ਆਪਣੇ ਕਾਰਜਕਾਲ ਦੌਰਾਨ ਕਿਸੇ ਇਕ ਬੰਦੇ ਨੂੰ ਵੀ ਮੌਤ ਦੀ ਸਜ਼ਾ ਨਹੀਂ ਦਿੱਤੀ। ਉਸ ਨੂੰ ਵੀ ਨਹੀਂ ਜਿਸ ਨੇ ਮਹਾਰਾਜੇ ਉਪੱਰ ਹਮਲਾ ਕੀਤਾ। ਵਡੀ ਤੋਂ ਵਡੀ ਸਜ਼ਾ ਦੇਸ ਨਿਕਾਲਾ ਸੀ। ਪੰਜਾਬ ਉਨ੍ਹਾਂ ਦਿਨਾਂ ਵਿਚ ਸੁਰਗ ਤੋਂ ਘੱਟ ਨਹੀਂ ਸੀ ਤੇ ਪੰਜਾਬ ਤੋਂ ਬਾਹਰ ਦੇਸ ਨਿਕਾਲਾ ਨਰਕ ਵਿਚ ਧੱਕੇ ਖਾਣ ਬਰਾਬਰ ਸਮਝਿਆ ਜਾਂਦਾ ਸੀ।

ਫ਼ੌਜੀਆਂ ਨੂੰ ਚੰਗੀ ਤਨਖਾਹ ਮਿਲਦੀ ਸੀ ਤੇ ਫ਼ੌਜ ਦੀ ਗਿਣਤੀ ਨਿਸ਼ਚਿਤ ਨਹੀਂ ਸੀ। ਸੰਕਟ ਸਮੇਂ ਫ਼ੌਜ ਦੀ ਗਿਣਤੀ ਲੋੜ ਅਨੁਸਾਰ ਵਧਾ ਲਈ ਜਾਂਦੀ ਸੀ। 1810 ਵਿਚ



ਮਹਾਰਾਜੇ ਪਾਸ ਲਾਹੌਰ ਵਿਖੇ ਤੀਹ ਹਜ਼ਾਰ ਘੋੜ ਸਵਾਰ ਹੁੰਦੇ ਸਨ ਤੇ ਹਰ ਰੋਜ਼ ਇਕ ਹਜ਼ਾਰ ਘੋੜੇ ਸਵੇਰੇ ਮੁਆਇਨੇ ਲਈ ਖਲਾਰੇ ਜਾਂਦੇ ਸਨ। ਮਹਾਰਾਜਾ ਕੋਈ ਇਕ ਘੋੜਾ ਚੁਣਦਾ ਤੇ ਦੌੜ ਲੁਆਉਂਦਾ। ਕਈ ਵਾਰ ਨਾਸ਼ਤਾ ਉਹ ਘੋੜੇ ਦੀ ਕਾਠੀ ਉਪਰ ਹੀ ਕਰ ਲੈਂਦਾ। ਇਉਂ ਤੀਹ ਦਿਨਾਂ ਵਿਚ ਤੀਹ ਹਜ਼ਾਰ ਘੋੜਿਆਂ ਦੀ ਪਰਖ ਹੋ ਜਾਂਦੀ ਤੇ ਸੰਭਾਲ ਕਰਨ ਵਾਲੇ ਸੁਸਤ ਨਹੀਂ ਹੋ ਸਕਦੇ ਸਨ। ਯੋਗ ਬੰਦੇ ਨੂੰ ਬਹੁਤ ਜਲਦੀ ਤਰੱਕੀ ਦੇ ਮੌਕੇ ਮਿਲਦੇ ਸਨ। ਮਹਾਰਾਜਾ ਮੇਲਿਆਂ ਵਿਚ ਬਹਾਦਰਾਂ ਦੇ ਕਾਰਨਾਮੇ ਦੇਖਦਾ ਤਾਂ ਉਥੇ ਹੀ ਨੌਕਰੀਆਂ ਦੇਣ ਦਾ ਐਲਾਨ ਕਰ ਦਿੰਦਾ। ਜ਼ਾਤਪਾਤ ਕਾਰਨ ਮਹਾਰਾਜੇ ਨੇ ਕਿਸੇ ਨਾਲ ਕਦੀ ਵਿਤਕਰਾ ਨਹੀਂ ਕੀਤਾ। ਮਹਾਰਾਜੇ ਦੀ ਦਰਿਆਦਿਲੀ ਕਾਰਨ ਹੀ ਗੁਸੈਲੇ ਸਿੱਖ ਜੁਆਨ ਉਸ ਦਾ ਕਹਿਣਾ ਮੰਨ ਜਾਂਦੇ ਸਨ ਭਾਵੇਂ ਕਿ ਯੂਰਪੀਅਨ ਜਰਨੈਲਾਂ ਅਧੀਨ ਕੰਮ ਕਰਨਾ ਉਨ੍ਹਾਂ ਨੂੰ ਪਸੰਦ ਨਹੀਂ ਸੀ। ਕਦੀ ਕਦਾਈਂ ਮੁਸ਼ਕਲਾਂ ਖੜ੍ਹੀਆਂ ਹੁੰਦੀਆਂ ਤਾਂ ਮਹਾਰਾਜਾ ਹੱਲ ਕਰ ਲੈਂਦਾ।

ਸੋਹਨ ਲਾਲ ਮਹਾਰਾਜੇ ਦੇ ਦੂਤ ਵਜੋਂ ਫ਼ਾਰਸ ਦੇ ਸ਼ਾਹਜ਼ਾਦਾ ਅੱਬਾਸ ਮਿਰਜ਼ਾ ਨੂੰ ਮਿਲਿਆ। ਈਦ ਉਲ ਫਿਤਰ ਦੇ ਜਸ਼ਨਾਂ ਵਿਚ ਸ਼ਾਹਜ਼ਾਦੇ ਦਾ ਸ਼ਾਮਿਆਨਾ ਬਹੁਤ ਸਜਾਇਆ ਗਿਆ ਸੀ। ਸ਼ਾਹਜ਼ਾਦੇ ਨੇ ਸੋਹਨ ਲਾਲ ਨੂੰ ਪੁੱਛਿਆ, "ਕੀ ਮਹਾਰਾਜਾ ਰਣਜੀਤ ਸਿੰਘ ਦਾ ਦਰਬਾਰ ਇਹੋ ਜਿਹੀ ਸਜਧਜ ਵਾਲਾ ਹੀ ਹੈ, ਤੇ ਕੀ ਮਹਾਰਾਜੇ ਦੀ ਸੈਨਾ ਵੀ ਇਹੋ ਜਿਹੀ ਬਹਾਦਰ ਅਤੇ ਅਨੁਸ਼ਾਸਿਤ ਹੈ ਜਿਹੋ ਜਿਹੀ ਮੇਰੀ"? ਸੋਹਨ ਲਾਲ ਨੇ ਨਿਮਰਤਾ ਨਾਲ ਜਵਾਬ ਦਿੱਤਾ, "ਮੇਰੀ ਸਰਕਾਰ ਦੇ ਦਰਬਾਰ ਦੀ ਛੱਤ ਕਸ਼ਮੀਰੀ ਪਸ਼ਮੀਨਿਆਂ ਅਤੇ ਸ਼ਾਲਾਂ ਨਾਲ ਜੜੀ ਹੋਈ ਹੈ ਤੇ ਫਰਸ਼ ਉਪਰ ਵੀ ਕਸ਼ਮੀਰੀ ਸ਼ਾਲ ਵਿਛੇ ਹੁੰਦੇ ਹਨ। ਜਿਥੋਂ ਤੱਕ ਬਹਾਦਰੀ ਦਾ ਸਵਾਲ ਹੈ, ਜੇ ਸਾਡਾ ਜਰਨੈਲ ਹਰੀ ਸਿੰਘ ਨਲੂਆ ਸਿੰਧ ਦਰਿਆ ਟੱਪ ਆਵੇ ਤਾਂ ਤੁਸੀਂ ਵਾਪਸ ਤਬਰੇਜ਼ ਪਰਤਣਾ ਠੀਕ ਸਮਝੋਗੇ"। ਅੱਬਾਸ ਮਿਰਜ਼ਾ ਨੇ ਕਿਹਾ, "ਖੂਬ। ਬਹੁਤ ਖੂਬ"।

ਮਹਾਰਾਜਾ ਸਾਦਾ ਲਿਬਾਸ ਪਹਿਨਦਾ। ਉਸ ਨੇ ਕੋਈ ਵਿਸ਼ੇਸ਼ ਤਖ਼ਤ ਨਹੀਂ ਬਣਵਾਇਆ। ਇਕ ਸੁੰਦਰ ਕੁਰਸੀ ਬਣਵਾਈ ਗਈ ਜਿਸ ਉਪਰ ਸੋਨਾ ਲਗਿਆ ਹੋਇਆ ਸੀ ਪਰ ਉਸ ਦੀ ਦਿੱਖ ਸਾਧਾਰਨ ਸੀ। ਇਹ ਕੁਰਸੀ ਲੰਡਨ ਦੇ ਮਿਊਜ਼ਿਅਮ ਵਿਚ ਪਈ ਹੈ। ਪਰ ਮਹਾਰਾਜਾ ਜਿਥੇ ਕਿਤੇ ਹੁੰਦਾ ਉਥੇ ਹੀ ਫ਼ੈਸਲੇ ਸੁਣਾਉਂਦਾ ਰਹਿੰਦਾ। ਕਈ ਵਾਰੀ ਤਾਂ ਜ਼ਮੀਨ ਤੇ ਚੌਂਕੜੀ ਮਾਰੀ ਉਹ ਨਿਆਂ ਕਰਦਾ। ਮੁਲਾਕਾਤਾਂ ਕਰਨ ਵਾਲੇ ਆਪਣੀ-ਆਪਣੀ ਹੈਸੀਅਤ ਮੁਤਾਬਕ ਨਜ਼ਰਾਨੇ ਭੇਟ ਕਰਦੇ। ਉਸ ਦੀ ਹਾਜ਼ਰੀ ਵਿਚ ਲੋਕ ਘੌਫ਼ਜ਼ਦਾ ਨਹੀਂ ਹੁੰਦੇ ਸਨ। ਲੇਹਲੜੀਆਂ ਕਢਵਾਉਣੀਆਂ ਜਾਂ ਮਿਲਣ ਤੋਂ ਪਹਿਲਾਂ ਜ਼ਮੀਨ ਤੇ ਸਿਰ ਲਾ ਕੇ ਮੱਥਾ ਟੇਕਣ ਵਰਗੀਆਂ ਪਰੰਪਰਾਵਾਂ ਦਾ ਉਸ ਨੂੰ ਬਿਲਕੁਲ ਸ਼ੌਕ ਨਹੀਂ ਸੀ। ਪਰ ਉਸ ਨੇ ਆਪਣੇ ਵਜ਼ੀਰਾਂ, ਜਰਨੈਲਾਂ, ਰਾਜਕੁਮਾਰਾਂ ਅਤੇ ਅਫ਼ਸਰਾਂ ਨੂੰ ਹੁਕਮ ਦਿੱਤਾ ਹੋਇਆ ਸੀ ਕਿ ਉਹ ਪੂਰੀ ਤਰ੍ਹਾਂ ਸਜਧਜ ਨਾਲ ਕੋਰਟ ਵਿਚ ਪੇਸ਼ ਹੋਣ। ਰਾਜਾ ਗੁਲਾਬ ਸਿੰਘ ਅਤੇ ਸ਼ਾਹਜ਼ਾਦਾ ਹੀਰਾ ਸਿੰਘ ਸਭ ਤੋਂ ਵਧੀਕ ਸਜੇ ਹੋਏ ਵਿਅਕਤੀ ਹੁੰਦੇ ਸਨ। ਜਿਹੜੇ ਬੰਦੇ ਮਹਾਰਾਜੇ ਦੀ ਮੁਲਾਜ਼ਮਤ ਵਿਚ ਹੁੰਦੇ ਸਨ ਉਨ੍ਹਾਂ ਉਪਰ ਦੋ ਬੰਦਸ਼ਾਂ ਲਾਜ਼ਮ

ਸਨ। ਇਕ ਵਾਲ ਨਹੀਂ ਮੁੰਨਣੇ ਦੂਜੇ ਤਮਾਕੂ ਦੀ ਵਰਤੋਂ ਨਹੀਂ ਕਰਨੀ। ਇਹ ਹੁਕਮ ਯੋਰਪੀਅਨਾਂ, ਹਿੰਦੂਆਂ ਅਤੇ ਮੁਸਲਮਾਨਾਂ ਸਭਨਾ ਉਪਰ ਲਾਗੂ ਸਨ। ਆਮ ਨਾਗਰਿਕਾਂ ਉਪਰ ਇਹ ਬੰਦਸ਼ ਲਾਗੂ ਨਹੀਂ ਸੀ। ਜਿਹੜੇ ਦੇਸੀ ਵਿਦੇਸੀ ਮਹਿਮਾਨ ਮੁਲਾਕਾਤ ਲਈ ਆਉਂਦੇ ਮਹਾਰਾਜਾ ਆਪਣੇ ਬਰਾਬਰ ਆਪਣੇ ਵਰਗੀ ਕੁਰਸੀ ਉਪਰ ਬਿਠਾਉਂਦਾ ਜਦੋਂ ਕਿ ਉਨ੍ਹਾਂ ਦਿਨਾਂ ਵਿਚ ਅਜਿਹਾ ਰਿਵਾਜ ਨਹੀਂ ਸੀ ਕਿ ਕੋਈ ਵੀ ਬੰਦਾ ਹੁਕਮਰਾਨ ਦੇ ਬਰਾਬਰ ਬੈਠੇ। ਮਹਾਰਾਜੇ ਦੀ ਅੱਖ ਕੇਵਲ ਯੋਗਤਾ ਉਪਰ ਹੁੰਦੀ ਸੀ ਤੇ ਇਸੇ ਕਾਰਨ ਜਗੀਰਾਂ ਉਸ ਨੇ ਜੱਦੀ ਨਹੀਂ ਬਣਨ ਦਿੱਤੀਆਂ। ਜੇ ਪਿਤਾ ਜਗੀਰਦਾਰ ਹੈ ਤਾਂ ਉਸ ਦੀ ਜਗੀਰ ਦੀ ਵਾਰਿਸ ਸੁਤੇਸਿੱਧ ਉਸ ਦੀ ਸੰਤਾਨ ਨਹੀਂ ਹੋ ਸਕਦੀ ਸੀ। ਜਰਨੈਲ ਹਰੀ ਸਿੰਘ ਨਲੂਏ ਦੀ ਸਾਲਾਨਾ ਜਗੀਰ ਅੱਠ ਲੱਖ ਰੁਪਏ ਸਾਲਾਨਾ ਸੀ। ਉਸ ਦੀ ਔਲਾਦ ਉਸ ਵਾਂਗ ਯੋਗ ਸਿੱਧ ਨਾਂ ਹੋਈ ਤਾਂ ਨਲਵਾ ਦੀ ਜਾਇਦਾਦ ਉਸ ਦੀ ਮੌਤ ਉਪਰੰਤ ਜਬਤ ਕਰਕੇ ਹੋਰਨਾ ਯੋਗ ਬੰਦਿਆਂ ਵਿਚ ਵੰਡ ਦਿੱਤੀ।

ਮਹਾਰਾਜੇ ਦੇ ਰਾਜਪ੍ਰਬੰਧ ਵਿਚ ਤਿੰਨ ਡੋਗਰਿਆਂ ਦਾ ਨਾਮ ਖਾਸ ਹੈ। ਧਿਆਨ ਸਿੰਘ ਪ੍ਰਧਾਨ ਮੰਤਰੀ ਸੀ। ਗੁਲਾਬ ਸਿੰਘ ਜਰਨੈਲ ਵੀ ਰਿਹਾ ਗਵਰਨਰ ਵੀ ਤੇ ਇਨ੍ਹਾਂ ਦਾ ਤੀਜਾ ਭਰਾ ਸੁਚੇਤ ਸਿੰਘ ਦਰਬਾਰ ਦੇ ਕੰਮਾਂ ਕਾਜਾਂ ਵਿਚ ਹੱਥ ਵਟਾਉਂਦਾ ਸੀ। ਇਨ੍ਹਾਂ ਤਿੰਨਾ ਭਰਾਵਾਂ ਦੀ ਚੜ੍ਹਤ ਤੋਂ ਸਿਖ ਸਰਦਾਰ ਈਰਖਾ ਕਰਦੇ ਸਨ। ਇਵੇਂ ਹੀ ਤਿੰਨ ਮੁਸਲਮਾਨ ਭਰਾ ਵਡੇ ਰੁਤਬਿਆਂ ਨੂੰ ਮਾਣਦੇ ਰਹੇ। ਫਕੀਰ ਅਜ਼ੀਜ਼ਉਦੀਨ ਵਿਦੇਸ਼ ਮੰਤਰੀ ਰਿਹਾ, ਫਕੀਰ ਨੂਰੁੱਦੀਨ ਲਾਹੌਰ ਕਿਲ੍ਹੇਦਾਰ ਰਿਹਾ ਤੇ ਖਜਾਨੇ ਦੀਆਂ ਚਾਬੀਆਂ ਦਾ ਮਾਲਕ ਵੀ। ਮਹਾਰਾਜਾ ਉਸ ਦਾ ਬੜਾ ਸਤਿਕਾਰ ਕਰਦਾ ਸੀ। ਮਹਾਰਾਜੇ ਦਾ ਖਾਣਾ ਉਸ ਦੀ ਨਿਗਰਾਨੀ ਵਿਚ ਤਿਆਰ ਹੁੰਦਾ ਸੀ। ਤੀਜਾ ਭਰਾ ਫਕੀਰ ਇਮਾਮੁਦੀਨ ਗੋਬਿੰਦਗੜ੍ਹ ਅਤੇ ਅੰਮ੍ਰਿਤਸਰ ਦੇ ਕਿਲ੍ਹਿਆਂ ਦਾ ਰਖਵਾਲਾ ਸੀ। ਲੱਖਾਂ ਰੁਪਏ ਉਸ ਦੇ ਖਜ਼ਾਨੇ ਵਿੱਚ ਸਰਕਾਰ ਵਲੋਂ ਜਮਾਂ ਰਹਿੰਦੇ ਸਨ। ਉਹ ਗਵਰਨਰ ਵੀ ਰਿਹਾ।

ਮਜੀਠੀਆ ਸਰਦਾਰਾਂ ਵਿਚੋਂ ਦੇਸਾ ਸਿੰਘ ਤੇ ਲਹਿਣਾ ਸਿੰਘ ਸੱਤਾ ਦੇ ਭਾਗੀਦਾਰ ਰਹੇ। ਸੰਧਾਵਾਲੀਏ ਸਰਦਾਰਾਂ ਵਿਚ ਅਮੀਰ ਸਿੰਘ, ਅਤਰ ਸਿੰਘ, ਲਹਿਣਾ ਸਿੰਘ ਤੇ ਬੁੱਧ ਸਿੰਘ ਬੜੇ ਸਤਿਕਾਰਯੋਗ ਸਨ ਜਿਨਾਂ ਨੂੰ ਲੱਖਾਂ ਰੁਪਿਆ ਜਗੀਰਾਂ ਵਜੋਂ ਮਿਲਦਾ ਸੀ। ਸ਼ਾਮ ਸਿੰਘ ਅਟਾਰੀ ਵਾਲਾ ਮਹਾਰਾਜੇ ਦਾ ਰਿਸ਼ਤੇਦਾਰ ਸੀ। ਉਸ ਦੀ ਬੇਟੀ ਕੰਵਰ ਨੌਨਿਹਾਲ ਸਿੰਘ ਨੂੰ ਵਿਆਹੀ ਗਈ। ਉਹ ਬੜਾ ਤਕੜਾ ਯੋਧਾ ਸੀ ਤੇ ਅੰਗਰੇਜ਼ਾਂ ਵਿਰੁੱਧ ਲੜਦਾ ਹੋਇਆ 1846 ਵਿਚ ਸ਼ਹੀਦ ਹੋਇਆ। ਸਰ ਲੈਪਲ ਗਰਿਫਿਨ ਉਸ ਬਾਰੇ ਲਿਖਦਾ ਹੈ, "ਸ਼ਾਮ ਸਿੰਘ ਜੱਟਾਂ ਵਿਚੋਂ ਸਭ ਤੋਂ ਵਧੀਕ ਬਹਾਦਰ ਸੀ ਤੇ ਬਹਾਦਰੀ, ਈਮਾਨਦਾਰੀ, ਤਾਕਤ ਅਤੇ ਹੌਂਸਲੇ ਵਿਚ ਜੱਟ ਦੁਨੀਆਂ ਦੀ ਕਿਸੇ ਨਸਲ ਤੋਂ ਪਿਛੇ ਨਹੀਂ ਹਨ"।

ਹਰੀ ਸਿੰਘ ਨਲੂਏ ਬਾਰੇ ਮਹਾਰਾਜਾ ਕਿਹਾ ਕਰਦਾ ਸੀ, "ਹਕੂਮਤ ਚਲਾਉਣ ਵਾਸਤੇ ਇਹੋ ਜਿਹੇ ਜਰਨੈਲਾਂ ਦੀ ਲੋੜ ਹੁੰਦੀ ਹੈ"। ਜਮਰੌਦ ਦੇ ਕਿਲ੍ਹੇ ਵਿਚੋਂ ਅਫਗਾਨਾਂ ਨਾਲ ਲੜਦਾ ਹੋਇਆ ਅਪ੍ਰੈਲ 1837 ਵਿਚ ਉਹ ਸ਼ਹੀਦ ਹੋਇਆ। ਮਹਾਰਾਜਾ ਮਹੀਨਿਆਂ ਤੱਕ ਉਦਾਸ ਰਿਹਾ ਤੇ ਦਰਬਾਰ ਵਿਚ ਸਭ ਨੂੰ ਇਹ ਨਸੀਹਤ ਕੀਤੀ ਗਈ ਸੀ ਕਿ ਨਲੂਏ



ਸਰਦਾਰ ਦੀ ਗੱਲ ਮਹਾਰਾਜੇ ਸਾਹਮਣੇ ਨਹੀਂ ਕਰਨੀ। ਕਾਦਰਯਾਰ ਨੇ ਜਦੋਂ ਨਲੂਏ ਦੀ ਵਾਰ ਲਿਖ ਕੇ ਲਿਆਂਦੀ ਤਾਂ ਮਹਾਰਾਜਾ ਉਸ ਨੂੰ ਸੁਣ ਕੇ ਰੋ ਪਿਆ ਤੇ ਸ਼ਾਇਰ ਨੂੰ ਖੂਹ ਸਮੇਤ ਇਕ ਮੁਰੱਬਾ ਜ਼ਮੀਨ ਦਿੱਤੀ।

ਹਿੰਦੂ ਜਰਨੈਲਾਂ ਵਿਚੋਂ ਸਭ ਤੋਂ ਵਧੀਕ ਤੇਜਵਾਨ ਦੀਵਾਨ ਮੁਹਕਮ ਚੰਦ ਸੀ। ਉਸ ਨੇ ਸਤਲੁਜ ਸਰਹੱਦ ਦੀ ਰਖਵਾਲੀ ਮਹਾਰਾਜੇ ਤੋਂ ਮੰਗ ਕੇ ਲਈ ਸੀ ਤੇ ਫਲੌਰ ਦਾ ਕਿਲ੍ਹਾ ਜੋ ਹੁਣ ਪੁਲੀਸ ਟਰੇਨਿੰਗ ਸਕੂਲ ਹੈ ਉਸੇ ਦਾ ਬਣਾਇਆ ਹੋਇਆ ਹੈ। ਅੰਗਰੇਜ਼ਾਂ ਨੂੰ ਉਹ ਸਖ਼ਤ ਨਫਰਤ ਕਰਦਾ ਸੀ। ਅਕਾਲੀ ਫੂਲਾ ਸਿੰਘ ਅਤੇ ਮੁਹਕਮ ਚੰਦ ਦੋਵੇਂ ਅੰਗਰੇਜ਼ਾਂ ਨਾਲ ਸੰਧੀਆਂ ਕਰਨ ਦੇ ਸਖ਼ਤ ਵਿਰੁੱਧ ਸਨ। ਅੰਮ੍ਰਿਤਸਰ ਵਿਚ ਅਕਾਲੀ ਜੀ ਨੇ ਤਾਂ ਮੈਟਕਾਫ ਦੀ ਸੁਰੱਖਿਆ ਗਾਰਦ ਨੂੰ ਕੁੱਟ ਦਿਤਾ ਸੀ। ਲਾਹੌਰ ਵਿਚ ਸੰਧੀ ਕਰਨ ਵੇਲੇ ਜਦੋਂ ਉਹ ਆਪਣੀ ਗੱਲ ਉਤੇ ਅੜ ਜਾਂਦਾ ਤਾਂ ਦੀਵਾਨ ਮੁਹਕਮ ਚੰਦ ਨੂੰ ਬੜਾ ਬੁਰਾ ਲਗਦਾ। ਉਸ ਨੇ ਮੈਟਕਾਫ ਨੂੰ ਇਕ ਦਿਨ ਕਿਹਾ, "ਯੁੱਧ ਦੇ ਮੈਦਾਨ ਵਿਚ ਲਗਦਾ ਹੈ ਸਿੱਖਾਂ ਨੂੰ ਤੁਸੀਂ ਦੇਖਿਆ ਨਹੀਂ ਹੈ। ਜਦੋਂ ਦੇਖੋਗੇ ਤਾਂ ਜਾਣੂ ਹੋ ਜਾਓਗੇ"। ਇਸ ਤੇ ਮੈਟਕਾਫ ਨੇ ਕਿਹਾ, "ਤੁਸੀਂ ਵੀ ਅੰਗਰੇਜ਼ਾਂ ਨੂੰ ਅੱਜੇ ਦੇਖਿਆ ਨਹੀਂ।"

ਦੀਵਾਨ ਮੋਤੀ ਰਾਮ ਪਹਿਲੋਂ ਜਲੰਧਰ ਦਾ ਫਿਰ ਕਸ਼ਮੀਰ ਦਾ ਗਵਰਨਰ ਰਿਹਾ। ਉਹ ਮੁਹਕਮ ਚੰਦ ਦਾ ਪੁੱਤਰ ਸੀ। ਡੋਗਰੇ ਉਸ ਵਿਰੁੱਧ ਸਾਜ਼ਸ਼ਾਂ ਕਰਦੇ ਰਹਿੰਦੇ ਸਨ ਜਿਸ ਕਾਰਨ ਉਹ ਲਾਹੌਰ ਛੱਡ ਕੇ ਬਨਾਰਸ ਚਲਾ ਗਿਆ ਸੀ। ਮੋਤੀ ਰਾਮ ਦਾ ਬੇਟਾ ਰਾਮਦਿਆਲ ਫ਼ੌਜੀ ਅਫਸਰ ਸੀ ਤੇ ਉਹ ਪਠਾਣਾਂ ਵਿਰੁੱਧ ਲੜਦਾ ਹੋਇਆ 1820 ਵਿਚ 28 ਸਾਲ ਦੀ ਉਮਰ ਵਿਚ ਜਾਨ ਵਾਰ ਗਿਆ। ਰਾਮ ਦਿਆਲ ਦਾ ਭਰਾ ਕਿਰਪਾ ਰਾਮ ਜਲੰਧਰ ਦਾ ਪ੍ਰਸ਼ਾਸਕ ਲੱਗਾ ਰਿਹਾ। ਇਸ ਵਿਰੁੱਧ ਵੀ ਡੋਗਰੇ ਗੋਂਦਾਂ ਗੁੰਦਦੇ ਰਹੇ ਜਿਸ ਕਰਕੇ ਇਹ ਵੀ ਆਪਣੇ ਪਿਤਾ ਪਾਸ ਬਨਾਰਸ ਚਲਾ ਗਿਆ।

ਦੀਵਾਨ ਭਵਾਨੀਦਾਸ ਕਾਬਲ ਵਿਚ ਸ਼ਾਹ ਸ਼ੁਜਾਅ ਦਾ ਮਾਲ ਅਫ਼ਸਰ ਸੀ। ਕਿਸੇ ਕਾਰਨ ਸ਼ਾਹ ਉਸ ਨਾਲ ਨਾਰਾਜ ਹੋ ਗਿਆ ਤਾਂ ਉਹ ਕਾਬਲ ਛੱਡ ਕੇ 1808 ਵਿਚ ਲਾਹੌਰ ਆ ਗਿਆ ਤੇ ਮਹਾਰਾਜੇ ਨੂੰ ਮਿਲ ਕੇ ਆਪਣੀ ਯੋਗਤਾ ਦੱਸੀ ਤੇ ਨੌਕਰੀ ਲਈ ਅਰਜ਼ ਕੀਤੀ। ਬਾਇੱਜ਼ਤ ਮਹਾਰਾਜੇ ਨੇ ਉਸ ਨੂੰ ਸਟੇਟ ਦੇ ਸਾਰੇ ਅਰਥਚਾਰੇ ਦੀ ਨਿਗਰਾਨੀ ਸੌਂਪ ਦਿੱਤੀ। ਉਸ ਨੇ ਪਹਿਲੀ ਵਾਰ ਸਹੀ ਲੇਖਾ ਜੋਖਾ ਰੱਖਣ ਦੀ ਪਿਰਤ ਪਾਈ। ਕਈ ਖਜ਼ਾਨਾ ਦਫ਼ਤਰ ਖੋਹਲੇ। ਉਹ ਕਿਸੇ ਵੀ ਜਗੀਰਦਾਰ ਜਾਂ ਸੂਬੇਦਾਰ ਤੋਂ ਹਿਸਾਬ ਮੰਗ ਸਕਦਾ ਸੀ। ਬੜੀ ਵਾਰ ਉਹ ਪੜਤਾਲੀਆ ਅਫ਼ਸਰ ਲੱਗਾ।

ਜਮਾਦਾਰ ਖੁਸ਼ਹਾਲ ਸਿੰਘ ਮੇਰਠ ਜਿਲੇ ਦਾ ਬ੍ਰਾਹਮਣ ਸੀ ਜਿਸ ਨੇ ਮਹਾਰਾਜੇ ਪਾਸੋਂ 17 ਸਾਲ ਦੀ ਉਮਰੇ ਪੰਜ ਰੁਪਏ ਮਹੀਨਾ ਸਿਪਾਹੀ ਦੀ ਨੌਕਰੀ ਪ੍ਰਾਪਤ ਕੀਤੀ ਪਰ ਤਿੱਖੀ ਸਮਝ ਸੂਝ ਸਦਕਾ ਅਜਿਹਾ ਮਹਾਰਾਜੇ ਦੀ ਨਜ਼ਰ ਵਿਚ ਚੜ੍ਹਿਆ ਕਿ ਲਾਹੌਰ ਕਿਲ੍ਹੇ ਦਾ ਡਿਉਢੀਦਾਰ ਲੱਗ ਗਿਆ। ਕੋਈ ਵੱਡੇ ਤੋਂ ਵੱਡਾ ਅਫਸਰ ਜਾਂ ਵਜ਼ੀਰ ਉਸ ਦੀ ਆਗਿਆ ਬਗੈਰ ਮਹਾਰਾਜੇ ਨਾਲ ਨਿੱਜੀ ਗੱਲ ਨਹੀਂ ਕਰ ਸਕਦਾ ਸੀ। ਖੁਸ਼ਹਾਲ ਸਿੰਘ ਦਾ ਭਤੀਜਾ ਤੇਜਰਾਮ ਵੀ ਲਾਹੌਰ ਆ ਗਿਆ ਤੇ ਅੰਮ੍ਰਿਤ ਛਕ ਕੇ ਤੇਜਾ ਸਿੰਘ ਬਣਿਆ। ਉਹ ਤਰੱਕੀ

ਕਰਦਾ-ਕਰਦਾ ਜਰਨੈਲ ਦੇ ਰੁਤਬੇ ਤੱਕ ਪੁੱਜਾ। ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਉਸ ਨੇ ਸਟੇਟ ਨਾਲ ਗੱਦਾਰੀ ਕੀਤੀ ਤੇ ਅੰਗਰੇਜ਼ਾਂ ਨਾਲ ਮਿਲ ਗਿਆ।

ਦੀਵਾਨ ਗੰਗਾ ਰਾਮ ਬਨਾਰਸ ਦਾ ਬਾਸ਼ਿੰਦਾ ਸੀ। ਉਸ ਨੇ ਗਵਾਲੀਅਰ ਦੇ ਮਹਾਰਾਜੇ ਪਾਸ ਨੌਕਰੀ ਪ੍ਰਾਪਤ ਕੀਤੀ। ਕੁਸ਼ਲਤਾ ਅਤੇ ਈਮਾਨਦਾਰੀ ਸਦਕਾ ਉਸ ਦਾ ਅੱਛਾ ਰਸੂਖ ਬਣਿਆ। ਜਦੋਂ ਮਹਾਰਾਜਾ ਸਿੰਧੀਆ ਨੂੰ ਅੰਗਰੇਜ਼ਾਂ ਨੇ ਹਰਾ ਦਿੱਤਾ ਤਾਂ 1803 ਵਿਚ ਉਹ ਦਿੱਲੀ ਆ ਵਸਿਆ। ਕਿਸੇ ਨੇ 1813 ਵਿਚ ਉਸ ਦੀ ਲਿਆਕਤ ਬਾਰੇ ਮਹਾਰਾਜੇ ਪਾਸ ਗੱਲ ਕੀਤੀ ਤਾਂ ਉਸ ਨੇ ਤੁਰੰਤ ਗੰਗਾ ਰਾਮ ਨੂੰ ਲਾਹੌਰ ਬੁਲਾ ਲਿਆ ਅਤੇ ਵਿਤੀ ਮਾਮਲਿਆਂ ਦੀ ਦੇਖਰੇਖ ਕਰਨ ਲਈ ਕਿਹਾ। ਸਟੇਟ ਦੀ ਸ਼ਾਹੀ ਮੁਹਰ ਉਸੇ ਪਾਸ ਹੁੰਦੀ ਸੀ।

ਦੀਵਾਨ ਅਜੋਧਿਆ ਪ੍ਰਸ਼ਾਦ ਗੰਗਾ ਰਾਮ ਦਾ ਗੋਦੀ ਲਿਆ ਪੁੱਤਰ ਸੀ। ਉਹ 15 ਸਾਲ ਦੀ ਉਮਰ ਵਿਚ ਲਾਹੌਰ ਆਇਆ। ਪਹਿਲੋਂ ਸਿਪਾਹੀ ਭਰਤੀ ਹੋਇਆ ਤੇ ਫਿਰ ਤਰੱਕੀ ਕਰਦਾ-ਕਰਦਾ ਜਰਨੈਲ ਵੈਨਤੂਰਾ ਦਾ ਲੈਫਟੀਨੈਂਟ ਜਨਰਲ ਬਣ ਗਿਆ। ਅੰਗਰੇਜ਼ੀ ਅਤੇ ਫਰਾਂਸੀਸੀ ਵਿਚ ਨਿਪੁੰਨ ਹੋਣ ਕਰਕੇ ਉਹ ਮਹਾਰਾਜੇ ਪਾਸ ਦੁਭਾਸ਼ੀਏ ਦਾ ਕੰਮ ਵੀ ਕਰਦਾ ਸੀ। ਮਹਾਰਾਜੇ ਨਾਲ ਕੰਮ ਕਰਨ ਤੋਂ ਇਲਾਵਾ ਉਸ ਨੇ ਕੰਵਰ ਖੜਕ ਸਿੰਘ ਅਤੇ ਕੰਵਰ ਸ਼ੇਰ ਸਿੰਘ ਨਾਲ ਵੀ ਕੰਮ ਕੀਤਾ। ਮਹਾਰਾਜੇ ਦੀ ਮੌਤ ਤੋਂ ਬਾਅਦ ਵੀ ਉਸ ਨੇ ਅਹਿਮ ਡਿਊਟੀਆਂ ਨਿਭਾਈਆਂ। ਜਦੋਂ ਸਿੱਖ ਅੰਗਰੇਜ਼ਾਂ ਪਾਸੋਂ ਹਾਰ ਗਏ ਤਦ ਵੀ ਉਸ ਨੇ ਅੰਗਰੇਜ਼ਾਂ ਪਾਸੋਂ ਕੰਵਰ ਦਲੀਪ ਸਿੰਘ ਦੀ ਨਿਗਰਾਨੀ ਕਰਨੀ ਮੰਗੀ। ਜਦੋਂ ਤਕ ਕੰਵਰ ਦਲੀਪ ਸਿੰਘ ਨੂੰ ਇੰਗਲੈਂਡ ਨਹੀਂ ਭੇਜਿਆ ਗਿਆ ਅਜੋਧਿਆ ਪ੍ਰਸ਼ਾਦ ਨੇ ਉਸ ਦੀ ਨਿਗਰਾਨੀ ਦਾ ਕੰਮ ਬਾਖੂਬੀ ਨਿਭਾਇਆ। ਉਹ ਬੜਾ ਦਿਆਲੂ ਅਤੇ ਇਨਸਾਫ ਪਸੰਦ ਸ਼ਾਂਤ ਸੁਭਾਅ ਮਨੁੱਖ ਸੀ। ਅੰਗਰੇਜ਼ਾਂ ਨੇ ਉਸ ਨੂੰ ਲਾਹੌਰ ਦਾ ਮੈਜਿਸਟਰੇਟ ਨਿਯੁਕਤ ਕੀਤਾ। ਇਹ ਉਸ ਦੀ ਵਿਦਿਅਕ ਨਿਪੁੰਨਤਾ ਕਰਕੇ ਹੋਇਆ।

ਇਵੇਂ ਹੀ ਰਾਜਾ ਦੀਨਾ ਨਾਥ, ਮਿਸਰ ਦੀਵਾਨ ਚੰਦ, ਮਿਸਰ ਰੂਪ ਲਾਲ, ਬੇਲੀ ਰਾਮ ਅਤੇ ਸਾਵਣ ਮੱਲ ਆਪਣੀ ਕਾਬਲੀਅਤ ਸਦਕਾ ਨਿਕੀਆਂ ਥਾਵਾਂ ਤੋਂ ਉਠ ਕੇ ਬਹੁਤ ਵਡੇ-ਵਡੇ ਰੁਤਬਿਆਂ ਉਪਰ ਚੜ੍ਹੇ।

ਵਿਦੇਸ਼ੀ ਜਰਨੈਲਾਂ ਵਿਚ ਜੀਨ ਫਰਾਂਸਿਸ ਐਲਾਰਡ, ਵੈਨਤੂਰਾ, ਅਵਿਤਬਿਲੇ ਕੋਰਟ ਆਦਿਕ ਉਚ ਕੋਟੀ ਦੇ ਸੂਰਬੀਰਾਂ ਨੇ ਬੜਾ ਨਾਮ ਕਮਾਇਆ। ਸ਼ੁਰੂ ਵਿਚ ਸਿੱਖਾਂ ਨੇ ਉਨ੍ਹਾਂ ਦਾ ਮਖੌਲ ਉਡਾਇਆ ਤੇ ਉਨ੍ਹਾਂ ਅਧੀਨ ਕੰਮ ਕਰਨ ਤੋਂ ਆਨਾਕਾਨੀ ਵੀ ਕੀਤੀ। ਪਰੇਡ ਨੂੰ ਸਿੱਖ ਪਸੰਦ ਨਹੀਂ ਕਰਦੇ ਸਨ ਤੇ ਇਸ ਨੂੰ ਕੰਜਰੀਆਂ ਦਾ ਨਾਚ ਆਖਦੇ ਸਨ। ਪਰ ਹੌਲੀ-ਹੌਲੀ ਸਭ ਮਹਾਰਾਜੇ ਦੀ ਗੱਲ ਮੰਨ ਗਏ ਕਿ ਫ਼ੌਜ ਵਿਚ ਅਨੁਸ਼ਾਸਨ ਕਾਇਮ ਰੱਖਣ ਲਈ ਪਰੇਡ ਬਹੁਤ ਜ਼ਰੂਰੀ ਹੈ। ਇਨ੍ਹਾਂ ਵਿਦੇਸ਼ੀ ਜਰਨੈਲਾਂ ਨੇ ਖਤਰਨਾਕ ਮੁਹਿੰਮਾਂ ਵਿਚ ਹਿੱਸਾ ਲਿਆ। ਮਹਾਰਾਜੇ ਨੇ ਕੋਈ ਅੰਗਰੇਜ਼ ਕਿਸੇ ਉਚ ਅਹੁਦੇ ਉਪਰ ਤੈਨਾਤ ਨਹੀਂ ਕੀਤਾ।

ਜਿਸ ਯਾਤਰੂ ਨੇ ਪੰਜਾਬ ਦੇਖਣਾ ਚਾਹਿਆ, ਉਹ ਮਹਾਰਾਜੇ ਨੂੰ ਮਿਲਣ ਤੋਂ ਬਗੈਰ ਵਾਪਸ ਨਹੀਂ ਪਰਤਿਆ। ਮੁਲਾਕਾਤ ਲਈ ਕੋਈ ਮੁਸ਼ਕਲ ਨਹੀਂ ਆਉਂਦੀ ਸੀ। ਮਹਾਰਾਜਾ



ਆਪਣੇ ਨਜ਼ਦੀਕ ਰੁਪਈਆਂ ਅਤੇ ਮੁਹਰਾਂ ਦੀਆਂ ਥੈਲੀਆਂ ਰਖਦਾ। ਯਾਤਰੂਆਂ ਨੂੰ ਮੁਠਾਂ ਭਰ-ਭਰ ਧਨ ਦਿੰਦਾ। ਕੁਝ ਯੋਰਪੀਅਨ ਯਾਤਰੂਆਂ ਨੇ ਜਦੋਂ ਇਸ ਗੱਲ ਦਾ ਬੁਰਾ ਮਨਾਇਆ ਕਿ ਉਹ ਪੈਸੇ ਲੈਣ ਨਹੀ ਆਏ ਤਦ ਉਨ੍ਹਾਂ ਨੂੰ ਦਸਿਆ ਗਿਆ ਕਿ ਹੇਠੀ ਕਰਨ ਲਈ ਨਹੀਂ, ਸਵਾਗਤ ਕਰਨ ਲਈ ਇਹ ਇਥੋਂ ਦਾ ਰਿਵਾਜ ਹੈ। ਆਉਂਦੇ ਜਾਂਦੇ ਆਪਣੇ ਪਿਆਰਿਆਂ ਨੂੰ, ਰਿਸ਼ਤੇਦਾਰਾਂ ਨੂੰ ਇਵੇਂ ਲੋਕ ਪੈਸੇ ਦਿੰਦੇ ਹਨ। ਕਈ ਚਿਤਰਕਾਰ ਆਏ ਜੋ ਮਹਾਰਾਜੇ ਦੀ ਤਸਵੀਰ ਬਣਾਉਣ ਦੇ ਇਛੁਕ ਸਨ। ਉਹ ਮਨ੍ਹਾਂ ਕਰ ਦਿੰਦਾ ਤੇ ਆਖਦਾ, "ਰਾਜਾ ਧਿਆਨ ਸਿੰਘ ਦੀ ਤਸਵੀਰ ਬਣਾ ਲਓ, ਉਹ ਬੜਾ ਸੁਹਣਾ ਹੈ। ਮਹਾਰਾਣੀ ਜਿੰਦਾਂ ਦੀ ਪੇਂਟਿੰਗ ਬਣਾਓ"। ਉਨ੍ਹਾਂ ਨੂੰ ਧਨ ਦੇ ਕੇ ਤੋਰ ਦਿੰਦਾ ਕਿਉਂਕਿ ਉਸ ਨੂੰ ਅਹਿਸਾਸ ਸੀ ਕਿ ਮੈਂ ਸੋਹਣਾ ਨਹੀਂ ਹਾਂ। ਔਸਬੋਰਨ ਲਿਖਦਾ ਹੈ, "ਪਹਿਲੀ ਨਜ਼ਰੇ ਦੇਖਿਆਂ ਦਿਲ ਤੇ ਸੱਟ ਵਜਦੀ ਹੈ ਕਿ ਸਿਖਾਂ ਦਾ ਰਾਜਾ ਇਹੋ ਜਿਹਾ ਹੈ? ਪੱਕਾ ਰੰਗ, ਮਾਤਾ ਦੇ ਦਾਗ, ਦਰਮਿਆਨਾ ਕੱਦ, ਇਹੋ ਕਾਣਾ ਜਦੋਂ ਪਿਠ ਪਿਛੇ ਢਾਲ ਬੰਨ੍ਹ ਕੇ ਘੋੜੇ ਦੀ ਕਾਠੀ ਤੇ ਸਵਾਰ ਹੋ ਅੱਡੀ ਲਾਉਂਦਾ ਹੈ ਤਦ ਉਹ ਇਕ ਕ੍ਰਿਸ਼ਮਾ ਬਣ ਜਾਂਦਾ ਹੈ। ਉਸ ਦਾ ਸਰੀਰ ਨਹੀਂ ਦਿਸਦਾ, ਉਸ ਦੀ ਬਲਵਾਨ ਰੂਹ ਦੇ ਦੀਦਾਰ ਹੁੰਦੇ ਹਨ। ਯਕੀਨ ਨਹੀਂ ਆਉਂਦਾ ਕਿ ਇਹ ਉਹੀ ਸ਼ਖਸ ਹੈ ਜਿਹੜਾ ਹੁਣੇ ਦੇਖਿਆ ਸੀ"। ਲੈਪਲ ਗ੍ਰਿਫਿਨ ਲਿਖਦਾ ਹੈ, "ਲਾਹੌਰ, ਅੰਮ੍ਰਿਤਸਰ ਅਤੇ ਦਿੱਲੀ ਵਿਚ ਜਿਸ ਨੂੰ ਬੁਰਸ਼ ਚਲਾਉਣਾ ਆਉਂਦਾ ਹੈ ਜਾਂ ਲੱਕੜ/ਪੱਥਰ ਤੇ ਨਕਾਸ਼ੀ ਕਰਨੀ ਆਉਂਦੀ ਹੈ ਉਹ ਮਾਲਾਮਾਲ ਹੋ ਗਿਆ ਹੈ। ਉਸ ਦੀਆਂ ਤਸਵੀਰਾਂ ਧੜਾਧੜ ਵਿਕ ਰਹੀਆਂ ਹਨ। ਉਸ ਦੀਆਂ ਤਸਵੀਰਾਂ ਮਹਿਲਾਂ ਤੋਂ ਲੈ ਕੇ ਝੌਂਪੜੀਆਂ ਦੇ ਅੰਦਰ ਤਕ ਪੁੱਜ ਗਈਆਂ ਹਨ। ਉਹ ਬੰਦਾ ਜਿਹੜਾ ਸੁਹਣਾ ਨਹੀਂ, ਹਰੇਕ ਦਿਲ ਵਿਚ ਵੱਸਣ ਲੱਗ ਗਿਆ ਹੈ"।

ਮੈਕਗਰੈਗਰ ਲਿਖਦਾ ਹੈ, "ਉਸ ਦੀ ਮੁਸਕਾਨ ਮਨਮੋਂਹਦੀ ਹੈ। ਉਸ ਦੀ ਸਾਦਗੀ ਕਰਕੇ ਮਾਹੌਲ ਸੁਖਾਵਾਂ ਰਹਿੰਦਾ ਹੈ ਤੇ ਬੰਦਾ ਬੇਝਿਜਕ ਗੱਲ ਕਰ ਸਕਦਾ ਹੈ। ਜਿਸ ਵਿਸ਼ੇ ਤੇ ਮਰਜ਼ੀ ਗੱਲ ਕਰੋ, ਉਹ ਤੁਰੰਤ ਤਹਿ ਤੱਕ ਪੁੱਜ ਜਾਂਦਾ ਹੈ ਤੇ ਉਸ ਪਾਸ ਸ਼ਬਦਾਂ ਦੀ ਕਦੀ ਘਾਟ ਨਹੀਂ ਆਈ, ਨਾ ਵਿਚਾਰਾਂ ਦੀ ਕਮੀ ਦਿਸੀ। ਯੁੱਧ ਵਿਚ ਚੜ੍ਹਾਈ ਵੇਲੇ ਉਹ ਸਾਰਿਆਂ ਤੋਂ ਅੱਗੇ ਹੁੰਦਾ ਤੇ ਵਾਪਸੀ ਵੇਲੇ ਸਭ ਤੋਂ ਪਿਛੇ। ਸਾਰੀ ਜਿੰਦਗੀ ਉਸ ਨੇ ਯੁੱਧਾਂ ਵਿਚ ਲੰਘਾਈ। ਅੱਜ ਵੀ ਸ਼ਾਨਦਾਰ ਮਹਿਲਾਂ ਵਿਚ ਰਹਿਣ ਦੀ ਥਾਂ ਉਸ ਨੂੰ ਤੰਬੂ ਵਿਚ ਬੈਠਣਾ ਵਧੀਕ ਪਸੰਦ ਹੈ"।

ਬਾਰਕ ਨੇ ਲਿਖਿਆ, "ਖਾਹਮਖਾਹ ਆਪਣੇ ਹੱਥਾਂ ਤੇ ਉਸਨੇ ਖ਼ੂਨ ਦੇ ਦਾਗ ਨਹੀਂ ਲੱਗਣ ਦਿਤੇ। ਬਗੈਰ ਜ਼ੁਲਮ ਕੀਤਿਆਂ ਏਨੀ ਵੱਡੀ ਹਕੂਮਤ ਕਾਇਮ ਕਰਨ ਵਿਚ ਉਸ ਦੀ ਮਿਸਾਲ ਹੋਰ ਕਿਤੇ ਨਹੀਂ ਮਿਲਦੀ"। ਐਚ.ਈ. ਫੇਨ 1837 ਵਿਚ ਲਾਹੌਰ ਆਇਆ ਤੇ ਟਿੱਪਣੀ ਦਿਤੀ, "ਮਿਹਰਬਾਨੀਆਂ ਨਾਲ ਉਹ ਨੱਕੋ ਨੱਕ ਭਰਿਆ ਹੋਇਆ ਹੈ। ਹੈਰਾਨੀ ਹੁੰਦੀ ਹੈ ਕਿ ਮੌਤ ਦੀ ਸਜ਼ਾ ਖਤਮ ਕਰਨ ਉਪਰੰਤ ਵੀ ਉਹ ਆਪਹੁਦਰੇ ਜਾਂਗਲੀ ਲੋਕਾਂ ਨੂੰ ਸਿਧਾਣ ਵਿਚ ਕਾਮਯਾਬ ਹੋਇਆ"। ਜਰਨੈਲ ਅਵਿਤਬਿਲੇ ਨੇ ਪੇਸ਼ਾਵਰ ਵਿਚ ਮਹਾਰਾਜੇ ਦੀ ਆਗਿਆ ਬਗੈਰ ਕੁੱਝ ਡਾਕੂਆਂ ਨੂੰ ਫਾਂਸੀ ਦੀ ਸਜ਼ਾ ਦੇ ਦਿੱਤੀ ਤਾਂ ਮਹਾਰਾਜੇ

ਨੇ ਉਸ ਦੀ ਜਵਾਬਤਲਬੀ ਕਰਕੇ ਆਪਣੀ ਨਾਰਾਜ਼ਗੀ ਪ੍ਰਗਟਾਈ। ਮਹਾਰਾਜੇ ਨੇ ਕਿਹਾ, "ਤੂੰ ਉਨ੍ਹਾਂ ਨੂੰ ਬੰਦੀ ਬਣਾ ਲੈਂਦਾ। ਡਰਾ ਡਰੂ ਕੇ ਫਿਰ ਭਜਾ ਦਿੰਦਾ। ਇਹੀ ਕਾਫੀ ਸੀ"। ਪਸ਼ੂ ਪੰਛੀ ਦੇ ਕਰਾਹੁਣ ਦੀ ਆਵਾਜ਼ ਉਸ ਨੂੰ ਬੇਚੈਨ ਕਰ ਦਿੰਦੀ। ਫਰਾਂਸੀਸੀ ਯਾਤਰੂ ਜੈਕਮੋਂਟ ਲਿਖਦਾ ਹੈ, "ਜੇ ਰਣਜੀਤ ਸਿੰਘ ਫ਼ੈਸਲਾ ਕਰ ਲਏ ਕਿ ਕੁਝ ਦਿਨ ਪੰਜਾਬ ਤੋਂ ਬਾਹਰ ਗੁਜਾਰਨੇ ਹਨ ਤਦ ਅਫਗਾਨਿਸਤਾਨ ਜਿੱਤ ਲੈਣਾ ਉਸ ਲਈ ਕੋਈ ਮੁਸ਼ਕਿਲ ਨਹੀਂ।"

1808 ਵਿਚ ਬੰਗਾਲ ਰਜਮੈਂਟ ਦਾ ਇਕ ਅਫਸਰ ਮਹਾਰਾਜੇ ਨੂੰ ਮਿਲਣ ਆਇਆ ਲਿਖਦਾ ਹੈ, "ਕਿਲੇ ਦੇ ਆਲੇ ਦੁਆਲੇ ਉਚੀ ਕੰਧ ਨਹੀਂ ਹੈ। ਉਸ ਨੂੰ ਮਿਲਣ ਲਈ ਮੁਸ਼ਕਲ ਨਹੀਂ ਆਈ, ਵਧੀਕ ਸੁਰੱਖਿਆ ਸੈਨਿਕ ਤੈਨਾਤ ਨਹੀਂ ਸਨ। ਉਹ ਮੈਨੂੰ ਇਕ ਹਾਲ ਵਿਚ ਲੈ ਗਿਆ ਜਿਹੜਾ ਸੌ ਫੁੱਟ ਲੰਮਾ ਸੀ ਤੇ ਛੱਤ ਵਿਚ ਸ਼ੀਸ਼ੇ ਜੜੇ ਹੋਏ ਸਨ। ਕਾਫੀ ਸਾਰੇ ਸ਼ੀਸ਼ੇ ਟੁੱਟੇ ਹੋਏ ਦੇਖ ਕੇ ਮੈਂ ਪੁੱਛਿਆ ਕਿ ਇਹ ਕਿਵੇਂ ਟੁੱਟ ਗਏ? ਉਸ ਨੇ ਦੱਸਿਆ, "ਸਿੱਖਾਂ ਨੇ ਬੰਦੂਕਾਂ ਕਦੀ ਵਰਤੀਆਂ ਨਹੀਂ ਸਨ। ਜਦੋਂ ਹੱਥ ਆ ਗਈਆਂ ਤਾਂ ਇਥੇ ਸ਼ੀਸ਼ਿਆਂ ਤੇ ਨਿਸ਼ਾਨੇ ਲਾ ਕੇ ਦੇਖਦੇ। ਮੈਂ ਮਨ੍ਹਾਂ ਕੀਤਾ। ਉਨ੍ਹਾਂ ਨੇ ਤਾਂ ਸਾਰੇ ਸ਼ੀਸ਼ੇ ਤੋੜ ਦੇਣੇ ਸਨ"।

ਉਸ ਦੀ ਸਾਦਗੀ ਅੱਗੇ ਹਕੂਮਤਾਂ ਦੀ ਸਜ ਧਜ, ਸ਼ਾਨ-ਸ਼ੌਕਤ ਮੱਠੀ ਹੋ ਜਾਂਦੀ ਸੀ। ਇਕ ਅਮਰੀਕਨ ਪਾਦਰੀ ਜਾਨ ਲੋਰੀ ਲਾਹੌਰ ਆਇਆ ਤੇ ਮਹਾਰਾਜੇ ਪਾਸ ਸੁਝਾਅ ਰੱਖਿਆ ਕਿ ਮੈਨੂੰ ਅੰਗਰੇਜ਼ੀ ਸਕੂਲ ਖੋਲ੍ਹਣ ਦੀ ਆਗਿਆ ਦਿਉ। ਮਹਾਰਾਜੇ ਦੀ ਵੀ ਇੱਛਾ ਸੀ ਕਿ ਉਸ ਦੇ ਤੇ ਉਸ ਦੇ ਵਜ਼ੀਰਾਂ ਜਰਨੈਲਾਂ ਦੇ ਬੱਚੇ ਅੰਗਰੇਜ਼ੀ ਸਿੱਖਣ ਤੇ ਹੋਰਨਾਂ ਵਿਦਿਆਵਾਂ ਵਿਚ ਨਿਪੁੰਨ ਹੋਣ। ਪਾਦਰੀ ਨੂੰ ਕਿਹਾ ਕਿ ਲਾਹੌਰ ਦੇ ਆਸ ਪਾਸ ਜਿਹੜੀ ਥਾਂ ਚੰਗੀ ਲਗਦੀ ਹੈ ਤੇ ਜਿੰਨੀ ਚਾਹੀਦੀ ਹੈ, ਸਰਵੇ ਕਰ ਆਉ, ਉਹ ਦੇ ਦਿਆਂਗਾ। ਫਿਰ ਪਾਦਰੀ ਨੇ ਉਸਾਰੀ ਦੇ ਖਰਚ ਬਾਬਤ ਗੱਲ ਤੋਰੀ ਤਦ ਉਹ ਸਵੀਕਾਰ ਕਰ ਲਈ ਗਈ। ਪਾਦਰੀ ਨੇ ਕਿਹਾ ਕਿ ਸਟਾਫ ਉਹ ਆਪਣੀ ਮਰਜ਼ੀ ਦਾ ਰੱਖੇਗਾ ਤੇ ਤਨਖਾਹ ਸਰਕਾਰ ਦਏਗੀ। ਇਹ ਵੀ ਮੰਨ ਲਿਆ ਗਿਆ। ਮਹਾਰਾਜੇ ਨੇ ਪੁੱਛਿਆ, ਪਰ ਇਸ ਸਕੂਲ ਵਿਚ ਅੰਗਰੇਜ਼ੀ ਪੜਾਉਗੇ, ਬਾਈਬਲ ਤਾਂ ਨਹੀਂ?" ਪਾਦਰੀ ਨੇ ਕਿਹਾ, "ਬਾਈਬਲ ਤਾਂ ਜੀ ਲਾਜ਼ਮੀ ਪੜਾਵਾਂਗੇ।" ਮਹਾਰਾਜੇ ਨੇ ਕਿਹਾ, "ਪਾਦਰੀ ਜੀ, ਕੀ ਤੁਸੀਂ ਮੈਨੂੰ ਪੂਰਾ ਬੇਵਕੂਫ ਸਮਝਦੇ ਹੋ?" ਸਕੂਲ ਖੋਲ੍ਹਣ ਦੀ ਸਾਰੀ ਵਿਉਂਤ ਖਤਮ ਬੇਸ਼ਕ ਕਰ ਦਿੱਤੀ ਪਰ ਫਿਰ ਵੀ 5 ਮਾਰਚ 1835 ਨੂੰ ਮਹਾਰਾਜੇ ਨੇ ਵਿਦਾ ਕਰਨ ਵਕਤ ਜਾਨ ਲੋਰੀ ਨੂੰ ਅਨਮੋਲ ਵਸਤਾਂ ਭੇਟ ਕਰਕੇ ਪੂਰੇ ਸਤਿਕਾਰ ਨਾਲ ਤੋਰਿਆ।

ਕੈਪਟਨ ਵੇਡ ਨੇ 1831 ਵਿਚ ਮਹਾਰਾਜੇ ਦੀ ਕਾਰਜਸ਼ੈਲੀ ਦੇਖੀ ਤੇ ਇਸ ਨੂੰ ਕਲਮਬੱਧ ਕੀਤਾ। ਉਸ ਨੇ ਦਸਿਆ ਹੈ ਕਿ ਮਹਾਰਾਜਾ ਪੰਜ ਵਜੇ ਸਵੇਰੇ ਉਠਦਾ ਤੇ ਘੋੜੇ ਦੀ ਸਵਾਰੀ ਕਰਦਾ ਹੈ। ਨਾਸ਼ਤਾ ਬਹੁਤੀ ਵਾਰ ਘੋੜੇ ਦੀ ਪਿਠ ਉਪਰ ਸਵਾਰੀ ਕਰਦਿਆਂ ਹੀ ਕਰ ਲੈਂਦਾ ਹੈ। ਨੌਂ ਵਜੇ ਵਾਪਸ ਮਹਿਲ ਵਿਚ ਪਰਤਦਾ ਤੇ ਕੰਮਾਂ ਕਾਜਾਂ ਵਿਚ ਰੁਝ ਜਾਂਦਾ ਹੈ। ਫ਼ੈਸਲੇ ਸੁਣਾਉਂਦਾ, ਲੇਖਾ ਜੋਖਾ ਪੁੱਛਦਾ ਤੇ ਦਫ਼ਤਰ ਨੂੰ ਹਦਾਇਤਾਂ



ਜਾਰੀ ਕਰਦਾ ਹੈ। ਦੁਪਹਿਰ ਇਕ ਘੰਟਾ ਆਰਾਮ ਕਰਦਾ ਹੈ। ਹਰ ਵਕਤ ਉਸ ਦਾ ਸਕੱਤਰ ਹੁਕਮ ਪ੍ਰਾਪਤ ਕਰਨ ਵਾਸਤੇ ਨਾਲ ਰਹਿੰਦਾ ਹੈ। ਬਾਅਦ ਦੁਪਹਿਰ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਸੁਣਦਾ, ਕੀਰਤਨ ਸੁਣਦਾ ਤੇ ਵਾਪਸ ਕੋਰਟ ਵਿਚ ਪਰਤ ਕੇ ਸ਼ਾਮ ਦੇਰ ਤਕ ਕੰਮ ਕਰਦਾ ਹੈ। ਆਪਣੇ ਬਿਸਤਰ ਵਲ ਤਕਰੀਬਰਨ 9 ਵਜੇ ਜਾਂਦਾ ਹੈ। ਪਰ ਇਹ ਰੁਟੀਨ ਬਿਲਕੁਲ ਇਸ ਤਰ੍ਹਾਂ ਪੱਕਾ ਨਹੀਂ। ਸਹੀ ਇਹ ਹੈ ਕਿ ਦਿਨ ਰਾਤ ਉਹ ਸਟੇਟ ਦੇ ਪ੍ਰਤੀ ਫ਼ਰਜ਼ ਨਿਭਾਉਣ ਲਈ ਤਿਆਰ ਬਰ ਤਿਆਰ ਰਹਿੰਦਾ ਹੈ। ਕਈ ਵਾਰ ਤਾਂ ਦੇਰ ਰਾਤ ਮੰਜੇ ਤੇ ਆਰਾਮ ਕਰਦਿਆਂ ਵੀ ਜੇ ਉਸ ਦੇ ਮਨ ਵਿਚ ਕੋਈ ਖਾਸ ਵਿਚਾਰ ਆ ਜਾਏ ਤਾਂ ਆਪਣੇ ਸਕੱਤਰ ਜਾਂ ਰਾਜਾ ਧਿਆਨ ਸਿੰਘ ਨੂੰ ਹੁਕਮ ਦਿੰਦਾ ਹੈ ਕਿ ਸੂਰਜ ਚੜ੍ਹਨ ਤੋਂ ਪਹਿਲਾਂ ਇਹ ਕੰਮ ਮੁਕੰਮਲ ਹੋਣਾ ਚਾਹੀਦਾ ਹੈ।

ਚਾਰਲਸ ਗ਼ਫ ਲਿਖਦਾ ਹੈ ਕਿ ਏਸ਼ੀਅਨ ਰਾਜਿਆਂ ਵਿਚੋਂ ਉਹ ਇਸ ਗੱਲੋਂ ਉੱਤਮ ਸੀ ਕਿ ਉਸ ਨੂੰ ਆਪਣੀ ਸੀਮਾ ਅਤੇ ਆਪਣੀ ਸਮਰੱਥਾ ਦੋਹਾਂ ਦਾ ਸਹੀ ਗਿਆਨ ਸੀ। ਦੁਸ਼ਮਣ ਨਾਲ ਉਹ ਉਦੋਂ ਤੱਕ ਪੰਗਾ ਨਹੀਂ ਲੈਂਦਾ ਸੀ ਜਦੋਂ ਤੱਕ ਉਸ ਨੂੰ ਇਹ ਵਿਸ਼ਵਾਸ਼ ਨਹੀਂ ਹੋ ਜਾਂਦਾ ਸੀ ਕਿ ਜਿੱਤ ਯਕੀਨਨ ਮੇਰੀ ਹੋਵੇਗੀ। ਉਹ ਦੂਜਾ ਕਦਮ ਉਠਾਉਂਦਾ ਹੀ ਨਹੀਂ ਸੀ ਜਦੋਂ ਤੱਕ ਜਾਣ ਨਹੀਂ ਲੈਂਦਾ ਸੀ ਕਿ ਪਹਿਲਾ ਕਦਮ ਪੱਕਾ ਟਿਕ ਗਿਆ ਹੈ। ਏਨਾ ਸ਼ਕਤੀਸ਼ਾਲੀ ਹੋਣ ਦੇ ਬਾਵਜੂਦ ਉਹ ਹੰਕਾਰਿਆ ਨਹੀਂ। ਉਹ ਲਗਾਤਾਰ ਚੇਤੰਨ ਰਹਿੰਦਾ ਸੀ ਕਿ ਵਿਸ਼ੇਸ਼ ਕਰਕੇ ਸਿੱਖ ਪਰੰਪਰਾਵਾਂ ਵੱਲ ਅਵੱਗਿਆ ਨਾ ਹੋ ਜਾਵੇ ਕਿਉਂਕਿ ਉਸ ਨੂੰ ਸਿੱਖਾਂ ਦੇ ਸਿਦਕ ਅਤੇ ਸੁਭਾਅ ਦੀ ਜਾਣਕਾਰੀ ਸੀ। ਉਹ ਆਪਣੀ ਮਰਜ਼ੀ ਨਹੀਂ ਠੋਸਦਾ ਸੀ ਕਿਉਂਕਿ ਉਸ ਨੂੰ ਪਤਾ ਸੀ ਕਿ ਖਾਲਸਾ ਕੇਵਲ ਗੁਰੂ ਦੀ ਤਾਬਿਆਦਾਰੀ ਕਬੂਲਦਾ ਹੈ ਹੋਰ ਕਿਸੇ ਦੀ ਨਹੀਂ। ਕਦੀ ਕਦਾਈਂ ਸਿੱਖ ਉਸ ਨੂੰ ਜ਼ਰੂਰ ਬੁਰਾ ਭਲਾ ਬੋਲ ਲੈਂਦੇ ਸਨ ਪਰ ਉਹ ਬਰਦਾਸ਼ਤ ਕਰਦਾ ਸੀ। ਆਪਣੇ ਉਪਰ ਹੋਏ ਹਥਿਆਰਬੰਦ ਹੱਲੇ ਨੂੰ ਵੀ ਨਜ਼ਰਅੰਦਾਜ਼ ਕਰ ਦਿੰਦਾ ਸੀ।

ਮਹਾਰਾਜੇ ਨੇ ਲਾਰੰਸ ਨੂੰ ਆਪਣੇ ਬਾਰੇ ਜੋ ਸ਼ਬਦ ਕਹੇ ਉਹ ਹਨ, "ਹਮਦਰਦੀ ਅਨੁਸ਼ਾਸਨ ਅਤੇ ਨੀਤੀਆਂ ਰਾਹੀਂ ਮੈਂ ਆਪਣੀ ਸਰਕਾਰ ਸਥਿਰ ਬਣਾਈ। ਜਿਥੇ ਕਿਤੇ ਮੈਨੂੰ ਬਹਾਦਰੀ ਅਤੇ ਸਿਆਣਪ ਵਰਗੇ ਉੱਤਮ ਗੁਣ ਨਜ਼ਰੀਂ ਪਏ ਮੈਂ ਉਨ੍ਹਾਂ ਨੂੰ ਉੱਚੇ ਚੁੱਕ ਦਿਤਾ ਤੇ ਖਤਰਿਆਂ ਵਿਚ ਆਪ ਕਿਸੇ ਤੋਂ ਪਿਛੇ ਨਹੀਂ ਰਿਹਾ। ਬਰਾਬਰ ਲੜਿਆ ਬਰਾਬਰ ਥੱਕਿਆ। ਮੈਦਾਨ ਅਤੇ ਦਰਬਾਰ ਵਿਚ ਮੈਂ ਪੱਖਪਾਤ ਵਲੋਂ ਅੱਖਾਂ ਬੰਦ ਰਖੀਆਂ ਤੇ ਨਿੱਜੀ ਆਰਾਮ ਵੱਲ ਧਿਆਨ ਘੱਟ ਦਿਤਾ। ਗੁਰੂ ਅਕਾਲ ਪੁਰਖ ਮੇਰੇ ਉਪਰ ਮਿਹਰਬਾਨ ਰਿਹਾ ਤੇ ਇਸ ਸੇਵਕ ਉਪਰ ਏਨੀ ਦਇਆ ਕੀਤੀ ਕਿ ਮੇਰੇ ਰਾਜ ਦੀਆਂ ਹੱਦਾਂ ਚੀਨ ਅਤੇ ਅਫਗਾਨਿਸਤਾਨ ਨੂੰ ਛੂੰਹਦੀਆਂ ਹਨ"।

27 ਜੂਨ 1839 ਨੂੰ 59 ਸਾਲ ਦੀ ਉਮਰ ਵਿਚ ਉਹ ਸੰਸਾਰ ਤੋਂ ਵਿਦਾ ਹੋਇਆ।

## ਸਹਾਇਕ ਪੁਸਤਕ ਸੂਚੀ

ਮਹਾਰਾਜਾ ਰਣਜੀਤ ਸਿੰਘ ਬਾਬਤ ਰਚਿਤ ਸਾਹਿਤ ਦੀ ਕੋਈ ਕਮੀ ਨਹੀਂ। ਉਸ ਦੇ ਸਮਕਾਲੀਆਂ ਤੋਂ ਲੈ ਕੇ ਹੁਣ ਤੱਕ ਇਤਿਹਾਸਕਾਰਾਂ ਨੇ ਬੜੀ ਮਿਹਨਤ ਨਾਲ ਉਸ ਬਾਰੇ ਕੀਮਤੀ ਦਸਤਾਵੇਜ਼ ਤਿਆਰ ਕੀਤੇ ਹਨ। ਉਸ ਬਾਰੇ ਸਾਰੇ ਸਾਹਿਤ ਦਾ ਵੇਰਵਾ ਦੇਣਾ ਨਾ ਸੰਭਵ ਹੈ, ਨਾ ਇਸ ਦੀ ਵਧੀਕ ਲੋੜ ਹੈ। ਕੇਵਲ ਮਹੱਤਵਪੂਰਨ ਕਿਤਾਬਾਂ ਦਾ ਸੰਖੇਪ ਵੇਰਵਾ ਇਸ ਪ੍ਰਕਾਰ ਹੈ:

ਮੁਹੰਮਦ ਲਤੀਫ, *ਹਿਸਟਰੀ ਆਫ ਦੀ ਪੰਜਾਬ (ਅਨੁ.)*/ਲੈਪਲ ਗ੍ਰਿਫਿਨ, ਰਣਜੀਤ ਸਿੰਘ/ਗਿ. ਗਿਆਨ ਸਿੰਘ, *ਤਵਾਰੀਖ ਗੁਰੂ ਖਾਲਸਾ*/ਸੋਹਨ ਲਾਲ ਸੂਰੀ, *ਉਮਦਾਤ-ਉਤ-ਤਵਾਰੀਖ*/ਖੁਸ਼ਵਕਤ ਰਾਇ, *ਤਵਾਰੀਖਿ ਸਿੱਖਾਂ*/ਜੀ.ਸੀ. ਸਮਿੱਥ, ਏ *ਹਿਸਟਰੀ ਆਫ ਦੀ ਰੀਨਿੰਗ ਫੈਮਿਲੀ ਆਫ਼ ਲਾਹੌਰ*/ਅਲਾਉਦੀਨ ਮੁਫਤੀ, *ਇਬਰਤਨਾਮਾ*/ਗਨੇਸ਼ਦਾਸ ਬਡੇਹਰਾ, ਚਹਾਰ *ਬਾਗ਼ਿ ਪੰਜਾਬ*/ਬੂਟੇਸ਼ਾਹ, *ਤਾਰੀਖਿ ਪੰਜਾਬ*/ਜੇਮਜ਼ ਬ੍ਰਾਊਨ, *ਹਿਸਟਰੀ ਆਫ਼ ਦੀ ਉਰਿਜਨ ਐਂਡ ਪ੍ਰੋਗਰੈਸ ਆਫ 'ਦ ਸਿੱਖਸ*/ਅਮਰਨਾਥ, *ਜ਼ਫਰਨਾਮਾ ਇ ਰਣਜੀਤ ਸਿੰਘ*/ਫੋਰਸਟਰ, *ਏ ਜਰਨੀ ਫਰਾਮ ਬੰਗਾਲ ਟੂ ਇੰਗਲੈਂਡ*/ਚਾਰਲਸ ਗਫ, *ਦਿ ਸਿੱਖਸ ਐਂਡ ਦਿ ਸਿੱਖ ਵਾਰਜ਼*/ਬਾਰਨ ਹਿਊਗਲ, *ਟਰੈਵਲਜ਼ ਇਨ ਕਸ਼ਮੀਰ ਐਂਡ ਪੰਜਾਬ*/ ਫਕੀਰ ਵਹੀਦੁੱਦੀਨ, *ਦਿ ਰੀਅਲ ਰਣਜੀਤ ਸਿੰਘ*/ਡਬਲਿਊ. ਜੀ. ਔਸਬੌਰਨ, *ਦੀ ਕੋਰਟ ਐਂਡ ਕੈਂਪ ਆਫ ਰਣਜੀਤ ਸਿੰਘ।*



# ਰੂਸ ਦਾ ਚਰਚਿਤ ਸਾਧ ਰਾਸਪੁਤਿਨ

ਰਾਸਪੁਤਿਨ ਬਾਬਤ ਮੈਂ ਕਾਲਜ ਵਿਚ ਸੁਣਿਆਂ, ਜਿਸ ਅਖਬਾਰ ਜਾਂ ਰਸਾਲੇ ਵਿਚ ਉਸ ਬਾਬਤ ਛਪਿਆ ਦੇਖਦਾ, ਪੜ੍ਹਦਾ। ਉਸ ਬਾਬਤ ਬਹੁਤ ਮਾੜਾ ਲਿਖਿਆ ਗਿਆ, ਕਿ ਉਹ ਸ਼ਰਾਬੀ ਸੀ, ਔਰਤਾਂ ਦਾ ਸ਼ੁਕੀਨ ਸੀ ਤੇ ਜ਼ਾਰਿਨਾ ਨਾਲ ਉਸ ਦਾ ਇਸ਼ਕ ਸੀ। ਜਿਹੜੀ ਉਸ ਦੀ ਤਸਵੀਰ ਕਮਿਊਨਿਸਟ ਸੋਵੀਅਤ ਸਟੇਟ ਵੇਲੇ ਪੇਸ਼ ਕੀਤੀ ਗਈ, ਉਹੀ ਸਹੀ ਜਾਣੀ ਗਈ। ਹੁਣ, ਅਲੈਕਸ ਡੀ. ਜਾਂਜ ਦੀ ਸਚਿੱਤਰ ਅੰਗਰੇਜ਼ੀ ਕਿਤਾਬ 'ਗ੍ਰੇਗਰੀ ਰਾਸਪੁਤਿਨ ਦਾ ਜੀਵਨ ਅਤੇ ਸਮਾਂ', ਕਾਲਿਨਜ਼ ਨੇ ਗਲਾਸਗੋ ਤੋਂ ਛਾਪੀ ਹੈ। ਸਵਾ ਚਾਰ ਸੌ ਪੰਨਿਆਂ ਦੀ ਇਸ ਕਿਤਾਬ ਦੇ 22 ਅਧਿਆਏ ਹਨ ਤੇ 5 ਸੌ ਹਵਾਲਿਆਂ ਨਾਲ ਆਪਣਾ ਮੱਤ ਪੇਸ਼ ਕੀਤਾ ਹੈ। ਇਹ ਕਿਤਾਬ ਪੜ੍ਹਨ ਉਪਰੰਤ ਰਾਸਪੁਤਿਨ ਦੇ ਨੈਣ ਨਕਸ਼ ਬਦਲਦੇ ਹਨ।

ਸਾਇਬੇਰੀਆ ਵਾਲੇ ਪਾਸੇ ਜਿਥੇ ਉਜਾੜ ਹੀ ਉਜਾੜ ਹੈ, ਗਰੀਬ ਕਿਸਾਨ ਦੇ ਘਰ ਵਿਚ 1864 ਵਿਚ ਉਸ ਦਾ ਜਨਮ ਹੋਇਆ। ਲੋਕ ਦੂਰ ਦੁਰੇਡੇ ਦਾ ਪੰਧ ਘੋੜਾ ਗੱਡੀਆਂ ਤੇ ਤੈਅ ਕਰਦੇ, ਦਿਨ ਰਾਤ ਤੁਰਦੇ ਰਹਿੰਦੇ। ਇਕ ਵਾਰ ਕਈ ਦਿਨ ਆਬਾਦੀ ਨਾ ਦਿੱਸੀ ਤਾਂ ਰਾਤ ਨੂੰ ਇਕ ਮੁਸਾਫ਼ਰ ਕੋਚਵਾਨ ਨੂੰ ਕਹਿਣ ਲੱਗਾ— ਅਹੁ ਉਧਰ ਦੀਵੇ ਜਗ ਰਹੇ ਹਨ, ਉਸ ਆਬਾਦੀ ਵਲ ਨਾ ਚੱਲੀਏ? ਕੋਚਵਾਨ ਨੇ ਘਬਰਾ ਕੇ ਕਿਹਾ- ਉਧਰ ਉਂਗਲ ਨਾ ਕਰੋ, ਦੀਵੇ ਨਹੀਂ ਇਹ, ਬਘਿਆੜਾਂ ਦੀਆਂ ਅੱਖਾਂ ਲਿਸ਼ਕਦੀਆਂ ਹਨ।

ਇਕ ਵੱਡੀ ਭੈਣ ਮਾਰੀਆ ਸੀ ਤੇ ਦੋ ਸਾਲ ਵਡਾ ਭਰਾ ਦਮਿੱਤ੍ਰੀ। ਮਾਰੀਆ ਦੀ ਮੌਤ ਛੋਟੀ ਉਮਰ ਵਿਚ ਹੋਈ ਤੇ ਭਰਾ ਦਰਿਆ ਵਿਚ ਡਿਗ ਕੇ ਡੁੱਬ ਮਰਿਆ। ਨਿਕੀ ਉਮਰੇ ਮਾਂ ਵਿਹੂਣਾ ਹੋ ਗਿਆ। ਇਨ੍ਹਾਂ ਸੱਟਾਂ ਨੂੰ ਨਾ ਭੁੱਲ ਸਕਣ ਕਰਕੇ ਰਾਸਪੁਤਿਨ ਨੇ ਆਪਣੀ ਧੀ ਦਾ ਨਾਂ ਮਾਰੀਆ ਅਤੇ ਬੇਟੇ ਦਾ ਨਾਮ ਦਮਿੱਤ੍ਰੀ ਰੱਖਿਆ। ਨਿੱਕਾ ਹੁੰਦਾ ਉਹ ਕਿਹਾ ਕਰਦਾ ਸੀ ਕਿ ਮੈਨੂੰ ਚੋਰ ਵਲੋਂ ਚੁਕੀ ਜਾ ਰਹੀ, ਛੁਪਾਈ ਜਾ ਰਹੀ ਵਸਤੂ ਦਿਸ ਜਾਂਦੀ ਹੈ। ਸਾਥੀ ਬੱਚੇ ਹੱਸ ਪੈਂਦੇ। ਗਿਆਰਾਂ ਕੁ ਸਾਲ ਦੀ ਉਮਰੇ ਜਦੋਂ ਉਹ ਬੁਖਾਰ ਨਾਲ ਨਿਢਾਲ ਮੰਜੇ ਤੇ ਪਿਆ ਸੀ, ਛੇ ਸੱਤ ਗਵਾਂਢੀ, ਪਿਤਾ ਪਾਸ ਘਰ ਅੱਗ ਸੇਕ ਰਹੇ ਸਨ। ਇਕ ਨੇ ਕਿਹਾ— ਮੇਰੇ ਚੋਰੀ ਹੋਏ ਘੋੜੇ ਦਾ ਕੋਈ ਪਤਾ ਨਹੀਂ ਲਗਦਾ। ਬਿਮਾਰ ਰਾਸਪੁਤਿਨ ਨੇ ਬੈਠੇ ਬੰਦਿਆਂ ਵਿਚੋਂ ਇਕ ਵਲ ਉਂਗਲ ਕਰਕੇ ਕਿਹਾ— ਤੇਰਾ ਘੋੜਾ ਇਸ ਨੇ ਚੁਰਾਇਆ ਹੈ। ਜਿਸ ਵੱਲ ਇਸ਼ਾਰਾ ਕੀਤਾ ਗਿਆ ਉਹ ਬੰਦਾ ਗੁਸੇ ਨਾਲ ਉਠ ਕੇ ਤੁਰ ਪਿਆ ਤਾਂ ਪਿਤਾ ਨੇ

ਮਾਫੀ ਮੰਗੀ ਕਿ ਬਿਮਾਰੀ ਕਾਰਨ ਮੁੰਡੇ ਦਾ ਦਿਮਾਗ ਠੀਕ ਨਹੀਂ, ਇਸ ਦਾ ਬੁਰਾ ਨਾ ਮਨਾਈਂ। ਸਭ ਲੋਕ ਚਲੇ ਗਏ। ਘੋੜੇ ਦੇ ਮਾਲਕ ਨੇ ਕੁਝ ਹੋਰ ਬੰਦਿਆਂ ਸਮੇਤ ਸ਼ੱਕੀ ਬੰਦੇ ਦੇ ਘਰ ਦੁਆਲੇ ਛੁਪ ਕੇ ਰਾਤੀਂ ਪਹਿਰਾ ਲਾ ਦਿਤਾ। ਅੱਧੀ ਰਾਤ ਚੋਰ ਨੇ ਘੋੜਾ ਆਪਣੇ ਤਬੇਲੇ ਵਿਚੋਂ ਕੱਢ ਕੇ ਕਿਤੇ ਸੁਰੱਖਿਅਤ ਥਾਂ ਲਿਜਾਣਾ ਚਾਹਿਆ ਤਾਂ ਫ਼ੜਿਆ ਗਿਆ। ਬੇਹੱਦ ਕੁਟਾਈ ਕੀਤੀ ਤੇ ਘੋੜਾ ਛੁਡਾਇਆ। ਰਾਸਪੁਤਿਨ ਕਿਹਾ ਕਰਦਾ ਸੀ— ਮੇਰਾ ਵੀ ਚੋਰੀ ਕਰਨ ਨੂੰ ਅਕਸਰ ਜੀ ਕਰਦਾ ਹੈ ਪਰ ਮੈਂ ਡਰ ਜਾਂਦਾ ਹਾਂ ਕਿ ਜਿਵੇਂ ਚੋਰ ਅਤੇ ਚੋਰੀ ਦੀਆਂ ਵਸਤਾਂ ਮੈਨੂੰ ਦਿਖਾਈ ਦਿੰਦੀਆਂ ਹਨ ਇਸੇ ਤਰਾਂ ਮੈਂ ਵੀ ਹੋਰਾਂ ਨੂੰ ਚੋਰੀ ਕਰਦਾ ਦਿਸਦਾ ਹੋਵਾਂਗਾ।

ਉਸ ਦੀ ਧੀ ਮਾਰੀਆ ਨੇ ਉਸ ਬਾਰੇ ਤਿੰਨ ਕਿਤਾਬਾਂ ਲਿਖੀਆਂ ਜਿਨ੍ਹਾਂ ਵਿਚ ਉਹ ਦਸਦੀ ਹੈ ਕਿ ਛੋਟੀ ਉਮਰ ਵਿਚ ਉਹ ਭਵਿਖਬਾਣੀ ਕਰਦਾ ਸੀ, ਉਹ ਕੁਝ ਅਜਿਹੀਆਂ ਅਵਾਜਾਂ ਕੱਢ ਲੈਂਦਾ ਸੀ ਕਿ ਡਰੇ ਹੋਏ ਜਾਂ ਭੂਤਰੇ ਹੋਏ ਜਾਨਵਰ ਸ਼ਾਂਤ ਹੋ ਜਾਂਦੇ ਸਨ। ਅਲੈਕਸ ਇਨ੍ਹਾਂ ਗੱਲਾਂ ਤੇ ਇਹ ਕਹਿ ਕੇ ਸ਼ੱਕ ਕਰਦਾ ਹੈ ਕਿ 16 ਦਸੰਬਰ 1916 ਨੂੰ ਘਰੋਂ ਸੱਦ ਕੇ ਜਦੋਂ ਉਸ ਨੂੰ ਕਤਲ ਕੀਤਾ ਗਿਆ, ਉਦੋਂ ਉਸ ਨੂੰ ਕਿਉਂ ਪਤਾ ਨਾ ਲੱਗਾ? ਪਿਛੋਂ ਜਾ ਕੇ ਅਸੀਂ ਦੇਖਾਂਗੇ ਕਿ ਉਸ ਨੂੰ ਆਪਣੀ ਮੌਤ ਦਾ ਪਤਾ ਸੀ। ਫਿਰ ਉਹ ਕਾਤਲ ਦੇ ਘਰ ਕਿਉਂ ਚਲਾ ਗਿਆ? ਇਹ ਰਹੱਸ ਅਣਸੁਲਝੇ ਹਨ।

1917 ਦਾ ਕਮਿਊਨਿਸਟ ਇਨਕਲਾਬ ਆਇਆ ਤਾਂ ਰਾਸਪੁਤਿਨ ਬਾਬਤ ਪੜਤਾਲੀਆ ਕਮਿਸ਼ਨ ਬੈਠਿਆ। ਉਸ ਵਿਚ ਗਵਾਹੀਆਂ ਦੇ ਆਧਾਰ ਤੇ ਰਾਸਪੁਤਿਨ ਨੂੰ ਹੰਢਿਆ ਲੁੱਚਾ ਬਦਮਾਸ਼ ਸਿਧ ਕੀਤਾ ਗਿਆ।* ਪੜਤਾਲੀਆ ਕਮਿਸ਼ਨ ਦੀ ਰਿਪੋਰਟ ਸ਼ੱਕੀ ਹੈ ਕਿਉਂਕਿ ਉਸ ਨੇ ਉਹੋ ਸਿੱਧ ਕਰਨਾ ਸੀ ਜੋ ਸਟੇਟ ਚਾਹੁੰਦੀ ਸੀ। ਸਰਕਾਰ ਤੋਂ ਡਰੇ ਲੋਕ ਰਾਸਪੁਤਿਨ ਦੇ ਹੱਕ ਵਿਚ ਕਿਵੇਂ ਬੋਲ ਸਕਦੇ ਸਨ? ਇਸ ਕਰਕੇ ਅਸੀਂ ਇਸ ਕਿਤਾਬ ਦੇ ਨਾਇਕ ਦੀ ਸ਼ਖ਼ਸੀਅਤ ਦਾ ਆਧਾਰ ਨਾ ਉਸ ਦੀ ਧੀ ਦੀਆਂ ਲਿਖਤਾਂ ਨੂੰ ਬਣਾਇਆ ਹੈ ਨਾ ਕਮਿਸ਼ਨ ਦੀ ਰਿਪੋਰਟ ਨੂੰ। ਸਬੂਤ ਉਸ ਦੇ ਹੱਕ ਵਿਚ ਜਾਂਦੇ ਹਨ, ਨਾ ਕਿ ਸਰਕਾਰ ਦੇ ਹੱਕ ਵਿਚ।

ਆਪਣੀ ਪਸੰਦੀਦਾ ਕੁੜੀ ਨਾਲ ਵਿਆਹ ਕਰਾਇਆ, ਬੱਚੇ ਹੋਏ ਪਰ ਪਰਿਵਾਰ ਨੂੰ ਛੱਡ ਕੇ ਸਾਇਬੇਰੀਆ ਦੀਆਂ ਉਜਾੜਾਂ ਵਿਚ ਇਕਾਂਤ ਦੀ ਤਲਾਸ਼ ਵਿਚ ਨਿਕਲਿਆ ਕਈ ਸਾਲ ਨਾ ਪਰਤਿਆ। ਜਦੋਂ ਉਹ ਘਰ ਆਇਆ ਤਾਂ ਪਰਿਵਾਰ ਤੋਂ ਪਛਾਣਿਆਂ ਨਹੀਂ ਗਿਆ ਸੀ। ਤਮਾਕੂ ਅਤੇ ਸ਼ਰਾਬ ਪੀਣੀ ਛੱਡ

---

ਇਕ ਗੀਤ ਜੋੜਿਆ ਗਿਆ :

ਰਾਸਪੁਤੀਨ ਰਾਸਪੁਤੀਨ।

ਲਵਰ ਆਫ ਦ ਰੱਸ਼ੀਅਨ ਕੁਈਨ॥



ਚੁਕਾ ਸੀ ਤੇ ਦਸਦਾ ਸੀ ਕਿ ਉਹ ਸਾਲਾਂ ਬੱਧੀ ਬੰਦਗੀ ਕਰਦਾ ਰਿਹਾ। ਗੱਲਾਂ ਕਰਦਿਆਂ ਉਹ ਪੂਰੇ ਵਾਕ ਨਾ ਬੋਲਦਾ, ਕਈ ਵਾਰ ਸਮਝ ਨਾ ਲਗਦੀ ਕਹਿ ਕੀ ਰਿਹਾ ਹੈ। ਅਖਾਂ ਲਿਸ਼ਕਦੀਆਂ, ਤੇਜ਼ ਉਂਗਲਾਂ ਲੰਮੀ ਦਾੜ੍ਹੀ ਵਿਚ ਫੇਰਦਾ ਹੋਇਆ ਕੁਝ ਕਹੀ ਜਾਂਦਾ ਜਿਸ ਦਾ ਕੋਈ ਅਰਥ ਨਾ ਹੁੰਦਾ। ਵੱਡਾ ਜਗੀਰਦਾਰ ਮਿਖਾਈਲੋਵਿਚ ਕਿਹਾ ਕਰਦਾ ਸੀ— ਕੋਈ ਬੰਦਾ ਨਹੀਂ ਮਿਲਿਆ ਜਿਹੜਾ ਕਹੇ ਕਿ ਉਹ ਰਾਸਪੁਤਿਨ ਨੂੰ ਜਾਣ ਗਿਆ ਹੈ।

ਇਲੀਆਡੋਰ ਨੇ ਰਾਸਪੁਤਿਨ ਦੇ ਬੋਲ 1907 ਵਿਚ ਕਲਮ ਬੰਦ ਕੀਤੇ। ਇਕ ਥਾਂ ਰਾਸਪੁਤਿਨ ਕਹਿੰਦਾ ਹੈ, "ਮੇਰੇ ਉਪਰ ਜਾਨਲੇਵਾ ਹਮਲੇ ਹੋਏ। ਮਾਲਕ ਨੇ ਬਚਾ ਲਿਆ। ਅਨੇਕਾਂ ਵਾਰ ਬਘਿਆੜਾਂ ਨੇ ਹੱਲੇ ਬੋਲੇ, ਕੁਝ ਨਹੀਂ ਵਿਗੜਿਆ। ਦਰਿਆਵਾਂ ਕਿਨਾਰੇ ਤੁਰਨਾ ਚੰਗਾ ਲਗਦਾ ਕਿਉਂਕਿ ਇਥੇ ਰੱਬ ਵਸਦਾ ਹੈ। ਕੁਦਰਤ ਵਧੀਆ ਟੀਚਰ ਹੈ ਕਿਉਂਕਿ ਬਸੰਤ ਰੁਤ ਬਾਬਤ ਦਰਖਤ ਤੋਂ ਵਧੀਆ ਕੌਣ ਜਾਣਦਾ ਹੈ?"

ਪਿੰਡ ਵਾਸੀਆਂ ਨੂੰ ਜਦੋਂ ਉਹ ਕਿਹਾ ਕਰਦਾ ਸੀ ਕਿ ਬਾਦਸ਼ਾਹ ਅਤੇ ਮਲਕਾ ਮੇਰੇ ਘਰ ਆਇਆ ਕਰਨਗੇ ਤਾਂ ਲੋਕ ਆਖਦੇ ਸਨ ਇਸ ਦਾ ਦਿਮਾਗ ਠੀਕ ਨਹੀਂ। ਇਕ ਵਕਤ ਆਇਆ ਜਦੋਂ ਇਸ ਅਨਪੜ੍ਹ ਕਿਸਾਨ ਨੇ ਜ਼ਾਰ ਅਤੇ ਜ਼ਾਰਿਨਾ ਨਾਲ ਗੱਲਾਂ ਕਰਦਿਆਂ 'ਤੂੰ' ਸ਼ਬਤ ਵਰਤਿਆ। ਪੜ੍ਹਿਆਂ ਲਿਖਿਆਂ ਵਾਂਗ ਜਾਂ ਖਾਨਦਾਨੀ ਬੰਦਿਆਂ ਵਾਂਗ ਸਭਿਅਕ ਪਾਲਸ਼ ਕੀਤੇ ਸ਼ਬਦ ਉਸ ਨੂੰ ਬੋਲਣੇ ਨਾ ਆਏ ਹਾਲਾਂ ਕਿ ਉਹ ਜ਼ਾਰ ਜ਼ਾਰਿਨਾ ਦੀ ਦਿਲੋਂ ਕਦਰ ਕਰਦਾ ਸੀ।

ਜ਼ਾਰ ਪ੍ਰਬੰਧਕੀ ਮਾਮਲਿਆਂ ਵਿਚ ਸਖਤ ਸੀ ਪਰ ਜ਼ਾਰਿਨਾ ਬਾਰੇ ਪੋਬੇਦ ਨੇ ਲਿਖਿਆ, "ਉਹ ਪੀਟਰ ਮਹਾਨ ਨਾਲੋਂ ਵਧੀਕ ਤਾਨਾਸ਼ਾਹ ਤੇ ਈਵਾਨ ਤੋਂ ਵਧੀਕ ਖਤਰਨਾਕ ਔਰਤ ਸੀ।"

ਉਸ ਬਾਰੇ ਮਸ਼ਹੂਰ ਹੋ ਗਿਆ ਕਿ ਉਹ ਬਿਮਾਰਾਂ ਨੂੰ ਰਾਜ਼ੀ ਕਰਦਾ ਹੈ। ਤਿੰਨ ਧੀਆਂ ਪਿਛੋਂ ਜ਼ਾਰ ਨਿਕੋਲਸ ਦੇ ਮਹਿਲ ਵਿਚ ਸ਼ਾਹਜ਼ਾਦਾ ਜੰਮਿਆ ਜਿਸ ਵਿਚ ਨਸਲੀ ਨੁਕਸ ਇਹ ਸੀ ਕਿ ਜ਼ਖਮ ਵਿਚੋਂ ਖ਼ੂਨ ਵਗਿਆ ਤਾਂ ਰੁਕੇਗਾ ਨਹੀਂ। ਵਡੇ ਸ਼ਾਹੀ ਖਾਨਦਾਨ ਪੂਰਬਲੀਆਂ ਦਰਜਣਾ ਪੁਸ਼ਤਾਂ ਦੀ ਪੜਤਾਲ ਕਰਨ ਪਿਛੋਂ ਰਿਸ਼ਤੇ ਤੈਅ ਕਰਦੇ ਸਨ ਕਿ ਕਿਤੇ ਇਸ ਲਾਈਨ ਵਿਚ ਕੋਈ ਵਡੀ ਬਿਮਾਰੀ ਤਾਂ ਨਹੀਂ ਰਹੀ, ਪਰ ਇਸ ਪੱਖੋਂ ਜ਼ਾਰ ਮਾਰ ਖਾ ਗਿਆ। ਜ਼ਾਰਿਨਾ ਦੇ ਜਰਮਨ ਖਾਨਦਾਨ ਵਿਚ ਕਿਤੇ ਇਹ ਨੁਕਸ ਰਿਹਾ ਸੀ। ਦੁਨੀਆਂ ਭਰ ਦੇ ਡਾਕਟਰਾਂ ਨੇ ਜ਼ੋਰ ਲਾਇਆ ਪਰ ਨੁਕਸ ਦੂਰ ਨਾ ਹੋਇਆ। ਜ਼ਾਰਿਨਾ ਨੂੰ ਕਿਸੇ ਨੇ ਰਾਸਪੁਤਿਨ ਦਾ ਨਾਮ ਦੱਸਿਆ। ਆਪਣਾ ਵੰਸ਼ ਕਾਇਮ ਰੱਖਣ ਲਈ ਮਹਾਰਾਣੀ ਕੀ ਨਹੀਂ ਸੀ ਕਰ ਸਕਦੀ? ਉਸ ਨੇ ਸਾਧ ਨੂੰ ਮਹਿਲਾਂ ਵਿਚ ਸੱਦਿਆ।

ਪਹਿਲੀ ਵਾਰ ਉਸ ਨੇ ਮਹਿਲ ਅੰਦਰੋਂ ਦੇਖੇ ਤਾਂ ਦੰਗ ਰਹਿ ਗਿਆ। ਸਾਰੀ ਉਮਰ ਉਸ ਨੇ ਸਾਦੇ ਕਿਸਾਨ ਵਾਲਾ ਲਿਬਾਸ ਪਹਿਨਿਆ ਜਿਸ ਨੂੰ ਉਪਰਲੇ ਤਬਕੇ ਨਫਰਤ ਕਰਦੇ ਸਨ। ਛੁਰੀ ਕਾਂਟਾ ਵਰਤਣਾ ਨਹੀਂ ਆਇਆ। ਖਾਂਦਾ ਹੋਇਆ ਨੈਪਕਿਨ ਵਰਤੇ, ਮਤਲਬ ਨਹੀਂ। ਉਚੀ ਕੁਲ ਦੇ ਮਰਦ ਔਰਤਾਂ ਨੱਕ ਘੁੱਟ ਲੈਂਦੇ ਕਿਉਂਕਿ ਜਿਹੜੀ ਘਟੀਆ ਸਾਬਣ ਨਾਲ ਧੋਏ ਕੱਪੜੇ ਪਹਿਨ ਕੇ ਆਉਂਦਾ ਉਸ ਦੇ ਕਾਸਟਿਕ ਦੀ ਦੁਰਗੰਧ ਸਿਰ ਨੂੰ ਚੜ੍ਹ ਜਾਂਦੀ। ਪਰ ਸ਼ਾਹੀ ਮਹਿਮਾਨ ਬਾਬਤ ਨਾ ਕੋਈ ਕੁਸਕ ਸਕਦਾ ਸੀ ਨਾ ਹੱਸ ਸਕਦਾ ਸੀ। ਉਹ ਤਾਂ ਧੋਏ ਕੱਪੜੇ ਇਸ ਕਰਕੇ ਪਹਿਨ ਲੈਂਦਾ ਕਿ ਮਹਿਲਾਂ ਵਿਚ ਜਾਣਾ ਹੈ ਨਹੀਂ ਤਾਂ ਮੈਲੇ ਪਾਈ ਫਿਰਦਾ ਰਹਿੰਦਾ। ਜ਼ਾਰ ਨੇ ਕੁਝ ਗੱਲਾਂ ਕੀਤੀਆਂ, ਸਾਧ ਨੇ ਸਧਾਰਨ ਜਿਹੇ ਜਵਾਬ ਦਿਤੇ। ਜ਼ਾਰਿਨਾ ਨੇ ਪ੍ਰਾਰਥਨਾ ਕੀਤੀ— ਮਹਾਤਮਾਂ, ਮੇਰੇ ਸ਼ਾਹਜ਼ਾਦੇ ਦਾ ਖ਼ੂਨ ਵਗਣੋ ਨਹੀਂ ਰੁਕਦਾ। ਤੁਸੀਂ ਮਿਹਰਬਾਨ ਹੋਵੋ। ਸਾਧ ਨੇ ਕਿਹਾ— ਡਾਕਟਰਾਂ ਨੂੰ ਪਹਿਲਾਂ ਬਾਹਰ ਕੱਢੋ। ਉਹ ਬੱਚੇ ਨੂੰ ਹੱਥ ਨਾ ਲਾਉਣ। ਡਾਕਟਰ ਬਾਹਰ ਨਿਕਲ ਗਏ। ਕੇਵਲ ਮਹਿਲ ਦਾ ਚੀਫ ਸਰਜਨ ਅੰਦਰ ਰਹਿ ਗਿਆ। ਖ਼ੂਨ ਵਗਣ ਵਾਲੇ ਜ਼ਖਮ ਉਪਰ ਘੁਟ ਕੇ ਬੰਨ੍ਹੀ ਹੋਈ ਪੱਟੀ ਨੇ ਖ਼ੂਨ ਰੋਕ ਕੇ ਰੱਖਿਆ ਹੋਇਆ ਸੀ। ਰਾਸਪੁਤਿਨ ਅੰਦਰ ਗਿਆ। ਪਹਿਲਾਂ ਜ਼ਖਮ ਉੱਪਰ ਥੁੱਕਿਆ, ਫਿਰ ਬੱਚੇ ਦੇ ਸਿਰ ਤੇ ਹੱਥ ਫੇਰਿਆ। ਸੁੱਤਾ ਬੱਚਾ ਜਾਗਿਆ ਤੇ ਸਾਧ ਵੱਲ ਦੇਖ ਦੇ ਮੁਸਕਰਾ ਪਿਆ। ਇਹੋ ਜਿਹਾ ਊਟ ਪਟਾਂਗ ਕਿਸਮ ਦਾ ਬੰਦਾ ਪਹਿਲੀ ਵਾਰ ਦੇਖਿਆ। ਰਾਸਪੁਤਿਨ ਨੇ ਸਹਿਜੇ ਸਹਿਜੇ ਜ਼ਖਮ ਤੋਂ ਪੱਟੀ ਖੋਲ੍ਹੀ, ਜ਼ਖਮ ਤੇ ਹੱਥ ਫੇਰਿਆ, ਖ਼ੂਨ ਵਗਣੋ ਰੁਕ ਗਿਆ। ਹੱਸ ਕੇ ਕਹਿਣ ਲੱਗਾ— ਤੂੰ ਠੀਕ ਹੋ ਗਿਆ ਹੈਂ ਰਾਜ ਕੁਮਾਰ। ਸੁਖੀ ਰਹੇਂ।

ਜ਼ਾਰ ਅਤੇ ਜ਼ਾਰਿਨਾ ਨੇ ਅਰਜ਼ ਕੀਤੀ ਕਿ ਕੁਝ ਦਿਨ ਮਹਿਲਾਂ ਵਿਚ ਰਹੋ। ਉਸ ਨੂੰ ਹੋਰ ਕੀ ਚਾਹੀਦਾ ਸੀ? ਤਿੰਨੇ ਰਾਜਕੁਮਾਰੀਆਂ ਚੌਥਾ ਰਾਜਕੁਮਾਰ ਸਾਰਾ ਦਿਨ ਉਸ ਤੋਂ ਕਹਾਣੀਆਂ ਸੁਣਦੇ ਰਹਿੰਦੇ। ਹਜਾਰਾਂ ਮੀਲਾਂ ਦਾ ਪੰਧ ਉਹ ਕਈ ਸਾਲ ਕਰਦਾ ਰਿਹਾ ਸੀ, ਉਸ ਕੋਲ ਸੱਚੀਆਂ ਗੱਲਾਂ ਏਨੀਆਂ ਸਨ ਕਿ ਪਰੀ ਕਹਾਣੀਆਂ ਦੀ ਕੀ ਲੋੜ ਸੀ? ਬੱਚੇ ਉਸ ਤੋਂ ਵੱਖ ਹੋਣ ਲਈ ਤਿਆਰ ਨਹੀਂ ਸਨ। ਪਰ ਸਾਧ ਨੇ ਇਕ ਦਿਨ ਕਿਹਾ— ਹੁਣ ਮੈਂ ਜਾਵਾਂਗਾ। ਬੇਸ਼ੁਮਾਰ ਕੀਮਤੀ ਸੁਗਾਤਾਂ ਦੇ ਕੇ ਉਸ ਨੂੰ ਤੋਰਿਆ ਗਿਆ।

ਬੇਪ੍ਰਵਾਹ ਸਾਧੂ ਨੂੰ ਜਦੋਂ ਕੋਈ ਕਹਿੰਦਾ ਕਿ ਤੂੰ ਕਈ ਗਲਤੀਆਂ ਕਰ ਦਿੰਦਾ ਹੈਂ ਤਾਂ ਉਹ ਉਤਰ ਦਿੰਦਾ- ਪਛਤਾਵਾ ਧਰਮ ਹੈ। ਜਿਹੜੇ ਗਲਤੀਆਂ ਨਹੀਂ ਕਰਦੇ ਉਹ ਪਸ਼ਚਾਤਾਪ ਨਹੀਂ ਕਰਦੇ, ਉਹ ਧਾਰਮਿਕ ਨਹੀਂ ਹੋ ਸਕਦੇ। ਰੱਬ ਦੀ ਰਜ਼ਾ ਵਿਚ ਰਹੋ। ਕਿਤੇ ਕੁਝ ਗਲਤ ਨਹੀਂ ਹੈ। ਜੇ ਗਲਤ ਲੱਗਾ, ਖਿਮਾਂ ਮੰਗੋ।

ਮਹਿਲ ਵਿਚ ਉਸ ਦੇ ਦਾਖਲੇ ਦਾ ਬੁਰਾ ਮਨਾਇਆ ਗਿਆ। ਖਾਨਦਾਨੀ



ਲੋਕਾਂ ਨੂੰ ਲੱਗਾ ਜਿਵੇਂ ਮਹਿਲ ਭਿੱਟਿਆ ਗਿਆ ਹੋਵੇ। ਉਚੇ ਤਬਕੇ ਖਿਝਦੇ ਸਨ ਜਦੋਂ ਉਹ ਕਹਿੰਦਾ ਕਿ ਮੈਂ ਸਾਧ ਹਾਂ। ਵੈਸੇ ਉਸ ਦੀਆਂ ਜਿਨ੍ਹਾਂ ਕਮਜ਼ੋਰੀਆਂ ਦਾ ਜ਼ਿਕਰ ਕੀਤਾ ਜਾਂਦਾ, ਪੱਛਮ ਵਿਚ ਉਨ੍ਹਾਂ ਦਾ ਕੋਈ ਨੋਟਿਸ ਨਹੀਂ ਲੈਂਦਾ। ਜਰਨੈਲ ਦੇਦੀਲਿਨ ਨੇ ਖੁਫੀਆ ਵਿਭਾਗ ਨੂੰ ਰਾਸਪੁਤਿਨ ਦੇ ਪਿਛੋਕੜ ਤੇ ਵਰਤਮਾਨ ਬਾਬਤ ਪਤਾ ਕਰਨ ਦੇ ਹੁਕਮ ਦੇ ਦਿਤੇ। ਰਿਪੋਰਟਾਂ ਮਾੜੀਆਂ ਆਈਆਂ। ਪ੍ਰਧਾਨ ਮੰਤਰੀ ਸਟਾਲੀਪਿਨ ਨੈ ਦੁਬਾਰਾ ਜਾਂਚ ਕਰਾਈ। ਰਿਪੋਰਟ ਵਿਚ ਆਇਆ ਕਿ ਇਸ ਦਾ ਮਹਿਲ ਵਿਚ ਆਉਣ ਜਾਣ ਠੀਕ ਨਹੀਂ। ਪ੍ਰਧਾਨ ਮੰਤਰੀ ਨੇ ਰਾਜਧਾਨੀ ਵਿਚ ਉਸਦੇ ਦਾਖਲੇ ਉਪਰ ਪਾਬੰਧੀ ਲਾ ਦਿਤੀ। ਪ੍ਰਧਾਨ ਮੰਤਰੀ ਨੇ ਬਾਦਸ਼ਾਹ ਨੂੰ ਰਾਸਪੁਤਿਨ ਬਾਰੇ ਦੱਸਿਆ ਤਾਂ ਉਸ ਨੇ ਹੱਸ ਕੇ ਕਿਹਾ— ਚੰਗਾ, ਹੁਣ ਨਹੀਂ ਉਹਨੂੰ ਆਪਾਂ ਇਥੇ ਵੜਨ ਦਿੰਦੇ। ਪਰ ਇਹ ਜ਼ਬਾਨੀ ਹੋਈ ਗੱਲ ਸੀ। ਰਾਸਪੁਤਿਨ ਨੂੰ ਰਾਜਧਾਨੀ ਵਿਚ ਦੇਖਣ ਪਿਛੋਂ ਉਸ ਨੂੰ ਗ੍ਰਿਫਤਾਰ ਕਰਨਾ ਬਣਦਾ ਸੀ। ਇਕ ਦਿਨ ਉਹ ਰਾਜਧਾਨੀ ਜਾਣ ਵਾਲੀ ਰੇਲ ਗੱਡੀ ਵਿਚ ਚੜ੍ਹਿਆ ਤਾਂ ਖੁਫੀਆ ਪੁਲੀਸ ਦੀ ਹਰਕਤ ਤਾੜ ਗਿਆ। ਉਸ ਨੇ ਚਲਦੀ ਗੱਡੀ ਵਿਚੋਂ ਛਾਲ ਮਾਰੀ, ਦੌੜ ਕੇ ਕਾਰ ਵਿਚ ਬੈਠਿਆ, ਮਿਲੀਤਸਾ ਡੱਚੈਸ ਦੇ ਮਹਿਲ ਅੰਦਰ ਜਾ ਵੜਿਆ। ਅੱਠ ਪਹਿਰ ਪੁਲਸ ਨੇ ਮਹਿਲ ਘੇਰੀ ਰੱਖਿਆ। ਪੁਲਿਸ ਉਥੋਂ ਉਦੋਂ ਹਟੀ ਜਦੋਂ ਗਵਰਨਰ ਦਾ ਹੁਕਮ ਆ ਗਿਆ ਕਿ ਰਾਸਪੁਤਿਨ ਸਟੇਟ ਦਾ ਮਹਿਮਾਨ ਹੈ। ਪੁਲਸ ਮੁਖੀ ਨੇ ਪ੍ਰਧਾਨ ਮੰਤਰੀ ਨੂੰ ਇਹ ਗੱਲ ਦੱਸੀ ਤਾਂ ਉਹ ਹੱਸ ਪਿਆ। ਗੱਲ ਖਤਮ।

ਈਸਾਈ ਸਾਧੂ ਇਲੀਆਡੋਰ ਰੂਸੀ ਚਰਚ ਦਾ ਸ਼ਕਤੀਸ਼ਾਲੀ ਆਗੂ, ਵਿਦਵਾਨ ਅਤੇ ਵਧੀਆ ਬੁਲਾਰਾ ਸੀ। ਉਸ ਦੇ ਉਪਾਸ਼ਕਾਂ ਦੀ ਗਿਣਤੀ ਲੱਖਾਂ ਵਿਚ ਸੀ ਜਿਸ ਕਰਕੇ ਉਹ ਸਟੇਟ ਦੀ ਆਲੋਚਨਾ ਤੋਂ ਵੀ ਪਰਹੇਜ਼ ਨਹੀਂ ਸੀ ਕਰਦਾ। ਜ਼ਾਰ ਨੂੰ ਉਸ ਦੀਆਂ ਹਰਕਤਾਂ ਚੰਗੀਆਂ ਨਾ ਲੱਗੀਆਂ ਤਾਂ ਸਜ਼ਾ ਵਜੋਂ ਉਸ ਦੀ ਬਦਲੀ ਸਾਇਬੇਰੀਆ ਦੇ ਚਰਚ ਵਿਚ ਕਰ ਦਿਤੀ ਗਈ। ਸਾਏਬੇਰੀਆ ਨੂੰ ਸਾਡੇ ਕਾਲੇ-ਪਾਣੀ ਦੀ ਸਜ਼ਾ ਵਾਂਗ ਸਮਝੋ। ਰਾਸਪੁਤਿਨ ਉਸ ਸਾਹਮਣੇ ਕੁਝ ਨਹੀਂ ਸੀ। ਇਲੀਆਡੋਰ ਰਾਸਪੁਤਿਨ ਨੂੰ ਚੰਗਾ ਬੰਦਾ ਨਹੀਂ ਸਮਝਦਾ ਸੀ। ਦੋਵਾਂ ਦਾ ਇਕ ਸਾਂਝੀ ਥਾਂ ਮੇਲ ਹੋਇਆ। ਰਾਸਪੁਤਿਨ ਨੇ ਈਲੀਆਡੋਰ ਨੂੰ ਜਫ਼ੀ ਵਿਚ ਘੁਟ ਲਿਆ। ਗਰਵਨੈਸੱ ਐਨਾ ਨੇ ਰਾਸਪੁਤਿਨ ਅੱਗੇ ਗੋਡਿਆਂ ਪਰਨੇ ਬੈਠ ਕੇ ਉਸ ਦਾ ਹੱਥ ਚੁੰਮਿਆ। ਜ਼ਾਰਿਨਾ ਉਸ ਨੂੰ ਸਤਿਕਾਰ ਨਾਲ ਮਿਲੀ। ਇਹ ਦੱਸਣ ਲਈ ਕਿ ਮੈਂ ਕੀ ਹਾਂ— ਰਾਸਪੁਤਿਨ ਈਲੀਆਡੋਰ ਵੱਲ ਦੇਖ ਕੇ ਮੁਸਕਾਇਆ ਤੇ ਜ਼ਾਰ ਨੂੰ ਕਿਹਾ, "ਇਨ੍ਹਾਂ ਦੀ ਬਦਲੀ ਵਾਪਸ ਰਾਜਧਾਨੀ ਵਿਚ ਕਰਨੀ ਹੈ ਮਹਾਰਾਜ।" ਬਾਦਸ਼ਾਹ ਨਿਕੋਲਸ ਬੋਲਿਆ, "ਪਰ ਇਸ ਤਬਾਦਲੇ ਦੇ ਹੁਕਮ ਉਪਰ ਤਾਂ ਅਸੀਂ ਆਪ ਦਸਖਤ ਕੀਤੇ ਹਨ?" ਰਾਸਪੁਤਿਨ ਨੇ ਕਿਹਾ— ਪਹਿਲੇ ਹੁਕਮ ਜਿਸ ਰਾਹੀਂ ਤੁਸੀਂ ਇਲੀਆਡੋਰ ਨੂੰ ਕੁੱਤਿਆਂ ਅਗੇ ਸੁੱਟ ਦਿਤਾ

ਸੀ, ਉਤੇ ਖੱਬੇ ਤੋਂ ਸੱਜੇ ਵਲ ਕਲਮ ਚਲਾਈ ਸੀ, ਹੁਣ ਸੱਜੇ ਤੋਂ ਖੱਬੇ ਚਲਾ ਦਿਉ। ਇਉਂ ਕੰਮ ਕਰੋ ਹਜ਼ੂਰ ਜਿਵੇਂ ਬਾਦਸ਼ਾਹ ਕਰਿਆ ਕਰਦੇ ਹਨ।" ਇਲੀਆਡੋਰ ਦੇ ਤਬਾਦਲੇ ਦਾ ਹੁਕਮ ਰੱਦ ਹੋ ਗਿਆ। ਜ਼ਾਰ ਦੀ ਸੁਰੱਖਿਆ ਦੇ ਚੀਫ, ਕਰਲੋਵ ਨੇ ਪ੍ਰਧਾਨ ਮੰਤਰੀ ਨੂੰ ਕਿਹਾ, "ਇਹ ਆਦਮੀ ਸਿੱਧਾ ਨਹੀਂ। ਇਹ ਜਾਣਦਾ ਹੈ ਕਿ ਕੀ ਕਰਨਾ ਹੈ। ਇਹ ਆਪਣਾ ਲੋਹਾ ਮਨਵਾਏਗਾ।"

ਮਹਾਰਾਣੀ ਨੇ ਰਾਸਪੁਤਿਨ ਨੂੰ ਕਿਹਾ, "ਮੇਰੀਆਂ ਬੇਟੀਆਂ ਤੇਰੀਆਂ ਧੀਆਂ ਨੂੰ ਮਿਲਣਾਂ ਚਾਹੁੰਦੀਆਂ ਹਨ। ਉਨ੍ਹਾਂ ਨੂੰ ਚਾਹ ਤੇ ਸੱਦ ਲਈਏ?" ਰਾਸਪੁਤਿਨ ਨੇ ਹਾਂ ਕਰ ਦਿਤੀ। ਵਡੀ ਰਾਜਕੁਮਾਰੀ ਨੇ ਸਾਧ ਦੀ ਵਡੀ ਬੇਟੀ ਨੂੰ ਫੋਨ ਕਰਕੇ ਸੱਦਿਆ। ਪੇਂਡੂ ਕੁੜੀਆਂ ਨੇ ਅੱਖਾਂ ਪਾੜ ਪਾੜ ਮਹਿਲ ਦੇਖਿਆ। ਜਿਸ ਫਰਨੀਚਰ ਉਪਰ ਉਹ ਬੈਠੀਆਂ ਅਜਿਹਾ ਉਨ੍ਹਾਂ ਨੇ ਕਦੇ ਨਹੀਂ ਦੇਖਿਆ ਸੀ। ਮਹਾਰਾਣੀ ਦੋਵੇਂ ਰਾਜਕੁਮਾਰੀਆਂ ਨੂੰ ਮਿਲਵਾਉਣ ਇਉਂ ਲੈਕੇ ਆਈ ਜਿਵੇਂ ਇਕੋ ਪਰਿਵਾਰ ਹੋਵੇ। ਮਾਰੀਆ ਨੇ ਮਹਾਰਾਣੀ ਨੂੰ ਕੇਵਲ ਇਕ ਸਵਾਲ ਪੁੱਛਿਆ– ਇੰਨੇ ਹਜਾਰ ਨੌਕਰਾਂ ਦਾ ਤੁਸੀਂ ਕੀ ਕਰਦੇ ਹੋ ਮਾਲਕਣ? ਮਹਾਰਾਣੀ ਹੱਸ ਪਈ। ਰਾਸਪੁਤਿਨ ਦੀਆਂ ਪੇਂਡੂ ਧੀਆਂ ਸਹਿਮੀਆਂ ਹੋਈਆਂ ਖਲੋਤੀਆਂ ਦੇਖਕੇ ਮਹਾਰਾਣੀ ਨੇ ਦੋਵਾਂ ਨੂੰ ਜੱਫੀ ਵਿਚ ਲੈ ਲਿਆ। ਫਿਰ ਚਾਰੇ ਕੁੜੀਆਂ ਨਿਡਰ ਹੋਕੇ ਆਪੋ ਵਿਚ ਗੱਲਾਂ ਕਰਨ ਲੱਗੀਆਂ। ਜੇ ਪੇਂਡੂ ਕੁੜੀਆਂ ਨੇ ਕਦੀ ਰਾਜਕੁਮਾਰੀਆਂ ਨਹੀਂ ਦੇਖੀਆਂ ਸਨ ਤਾਂ ਦੂਜੇ ਪਾਸੇ ਰਾਜਕੁਮਾਰੀਆਂ ਨੇ ਵੀ ਇਹੋ ਜਿਹੀਆਂ ਦੇਸੀ ਪੇਂਡੂ ਕੁੜੀਆਂ ਪਹਿਲੀ ਵਾਰ ਦੇਖੀਆਂ। ਰਾਸਪੁਤਿਨ ਦੀ ਵਡੀ ਧੀ ਮਾਰੀਆ ਨੇ ਪਿਤਾ ਬਾਬਤ ਪਿਛੋਂ ਜਾਕੇ ਜਦੋਂ ਕਿਤਾਬ ਲਿਖੀ, ਇਨ੍ਹਾਂ ਪਲਾਂ ਦਾ ਜ਼ਿਕਰ ਯਾਦਗਾਰੀ ਵੀ ਹੈ, ਸੂਖਮ ਵੀ।

ਮਹਿਲ ਵਿਚ ਸ਼ਾਹੀ ਬੱਚਿਆਂ ਦੀ ਸਾਂਭ ਸੰਭਾਲ ਕਰਨ ਵਾਲੀ (ਗਵਰਨੈਸੱ) ਤੂਚੇਵਾ ਨੇ ਜ਼ਾਰ ਨੂੰ ਇਕ ਦਿਨ ਕਿਹਾ– ਰਾਸਪੁਤਿਨ ਠੀਕ ਆਦਮੀ ਨਹੀਂ ਮਹਾਰਾਜ। ਰਾਜਕੁਮਾਰੀਆਂ ਨਾਲ ਜਿਵੇਂ ਉਹ ਸਿਧਮ ਸਿਧੀਆਂ ਗੱਲਾਂ ਕਰਦਾ ਹੈ ਉਹ ਮਹਿਲ ਦੀਆਂ ਰਵਾਇਤਾਂ ਅਨੁਸਾਰ ਸਭਿਅਕ ਨਹੀਂ। ਜ਼ਾਰ ਨੇ ਕਿਹਾ– "ਤੂੰ ਵੀ ਚੁਗਲਖੋਰਾਂ ਵਿਚ ਸ਼ਾਮਲ ਹੋ ਗਈ ਹੈਂ। ਮੁਸੀਬਤ ਦੇ ਸਾਲਾਂ ਵਿਚ ਉਸ ਦੀਆਂ ਪ੍ਰਾਰਥਨਾਵਾਂ ਨੇ ਮੈਨੂੰ ਬਚਾਇਆ। ਸ਼ੁਕਰਗੁਜ਼ਾਰ ਹਾਂ ਮੈਂ ਉਸ ਦਾ।" ਇਹ ਕਹਿੰਦਿਆਂ ਬਾਦਸ਼ਾਹ ਨੇ ਗਵਰਨੈਸੱ ਨੂੰ ਮਹਿਲ ਵਿਚੋਂ ਸੇਵਾਮੁਕਤ ਕਰ ਦਿਤਾ।

ਰਾਸਪੁਤਿਨ ਸਮਝ ਗਿਆ ਕਿ ਉਸ ਦੇ ਵਿਰੋਧੀ ਲਾਮਬੰਦ ਹੋ ਰਹੇ ਹਨ। ਸੰਕਟ ਟਾਲਣ ਵਾਸਤੇ ਉਸ ਨੇ ਐਲਾਨ ਕਰ ਦਿਤਾ ਕਿ ਮੈਂ ਤੀਰਥ ਯਾਤਰਾ ਤੇ ਜਾ ਰਿਹਾਂ। ਉਸ ਨੇ ਰਾਜਧਾਨੀ ਛੱਡ ਦਿਤੀ। ਦੂਰ ਦੁਰਾਡੇ ਦੀਆਂ ਯਾਤਰਾਵਾਂ ਕਰਨਾ ਉਸ ਦਾ ਸ਼ੌਕ ਹੀ ਸੀ। ਕੁਝ ਸਾਲਾਂ ਬਾਦ ਫਿਰ ਰਾਜਧਾਨੀ ਪਰਤ ਆਇਆ।



ਜ਼ਾਰ ਅਤੇ ਜ਼ਾਰਿਨਾ ਨੇ ਇਕ ਵਡੇ ਸਮਾਰੋਹ ਵਿਚ ਸ਼ਾਮਲ ਹੋਣ ਕੀਵ ਸ਼ਹਿਰ ਵਿਚ ਜਾਣਾ ਸੀ। ਜਿਸ ਬਾਜ਼ਾਰ ਵਿਚੋਂ ਦੀ ਸ਼ਾਹੀ ਜੋੜੀ ਨੇ ਲੰਘਣਾ ਸੀ ਉਥੇ ਸਵਾਗਤ ਕਰਨ ਵਾਲੇ ਲੋਕਾਂ ਦੀ ਕਤਾਰ ਵਿਚ ਰਾਸਪੁਤਿਨ ਵੀ ਖਲੋ ਗਿਆ। ਮਹਾਰਾਣੀ ਨੇ ਜਦੋਂ ਰਾਸਪੁਤਿਨ ਨੂੰ ਦੇਖਿਆ ਤਾਂ ਖੁਸ਼ੀ ਵਿਚ ਹੱਥ ਹਿਲਾਇਆ। ਸ਼ਾਹੀ ਬੱਘੀ ਦੇ ਪਿਛਲੀ ਗੱਡੀ ਉਪਰ ਪ੍ਰਧਾਨ ਮੰਤਰੀ ਸਟਾਲੀਪਿਨ ਆ ਰਿਹਾ ਦੇਖਿਆ ਤਾਂ ਰਾਸਪੁਤਿਨ ਦਾ ਰੰਗ ਅਚਾਨਕ ਪੀਲਾ ਹੋ ਗਿਆ ਤੇ ਉਚੀ ਉਚੀ ਚੀਕਿਆ– "ਤੇਰੇ ਪਿਛੇ ਮੌਤ ਤੁਰ ਰਹੀ ਹੈ ਪੀਟਰ ਸਟਾਲੀਪਿਨ... ਮੌਤ! ਤੈਨੂੰ ਨੀ ਦਿਸਦੀ? ਅਹੁ ਦੇਖ।"

ਉਸ ਸਾਰੀ ਰਾਤ ਰਾਸਪੁਤਿਨ ਪਾਸੇ ਬਦਲਦਾ ਰਿਹਾ। ਬਾਰ ਬਾਰ ਆਖਦਾ ਰਿਹਾ, "ਭਿਆਨਕ ਵਾਰਦਾਤ ਹੋਏਗੀ... ਮੈਂ ਮੌਤ ਦੇਖੀ...ਪਰ ਮੈਂ ਕੁਝ ਕਰ ਨਹੀਂ ਸਕਦਾ।"

ਉਸੇ ਰਾਤ ਕੀਵ ਓਪੇਰੇ ਵਿਚ ਖਾੜਕੂ ਬੋਗਰੋਵ ਨੇ ਸਟਾਲੀਪਿਨ ਨੂੰ ਗੋਲੀ ਨਾਲ ਫੁੰਡ ਦਿੱਤਾ। ਕਾਤਲ ਉਤੇ ਪਹਿਲਾਂ ਵੀ ਇਕ ਕਤਲ ਦਾ ਮੁਕੱਦਮਾ ਚੱਲ ਰਿਹਾ ਸੀ, ਫਿਰ ਵੀ ਉਸ ਨੂੰ ਓਪੇਰੇ ਵਿਚ ਆਉਣ ਦਾ ਸਰਕਾਰੀ ਸੱਦਾ ਪੱਤਰ ਕਿਵੇਂ ਮਿਲ ਗਿਆ, ਇਸ ਪ੍ਰਸ਼ਨ ਤੋਂ ਜ਼ਾਹਰ ਸੀ ਕਿ ਇਹ ਵਡੀ ਸਾਜ਼ਸ਼ ਦਾ ਨਤੀਜਾ ਸੀ। ਰਾਸਪੁਤਿਨ ਜ਼ਾਰ ਜ਼ਾਰਿਨਾ ਕੋਲ ਅਫ਼ਸੋਸ ਕਰਨ ਗਿਆ ਤਾਂ ਕਿਹਾ– ਹੁਣ ਅਗੇ ਦੀ ਸੋਚੋ ਮਹਾਰਾਜ। ਜੋ ਹੋਇਆ ਸੋ ਹੋਇਆ। ਉਸ ਦੀ ਥਾਂ ਹੁਣ ਕੋਕੋਸੋਵ ਠੀਕ ਰਹੇਗਾ।

ਆਪਣੇ ਮਿੱਤਰ ਸੇਬਲਰ ਨੂੰ ਉਸ ਨੇ ਰੂਸੀ ਚਰਚ ਦਾ ਮੁਖੀ ਲਵਾਇਆ ਤੇ ਇਸ ਦੇ ਨਾਲ ਹੀ ਕੈਬਨਿਟ ਵਿਚ ਚਰਚ-ਪ੍ਰਬੰਧ ਦਾ ਮੰਤਰੀ ਨਿਯੁਕਤ ਕਰਵਾ ਦਿਤਾ।

ਸ਼ਾਹੀ ਖਾਨਦਾਨ ਸ਼ਿਕਾਰ ਲਈ ਜੰਗਲ ਵਲ ਨਿਕਲਿਆ। ਉਥੇ ਸ਼ਾਹਜ਼ਾਦਾ ਅਲੈਕਸੀ ਇਕ ਦੁਰਘਟਨਾ ਵਿਚ ਡੂੰਘੀ ਸੱਟ ਖਾ ਬੈਠਾ। ਦੇਰ ਦਾ ਰੁਕਿਆ ਖੂਨ ਫਿਰ ਵਗਣ ਲੱਗਾ... ਉਹੋ ਪੁਰਾਣੀ ਬਿਮਾਰੀ। ਪਹਿਲਾਂ ਸ਼ਾਹਜਾਦਾ ਦੇਰ ਤਕ ਦਰਦ ਨਾਲ ਉਚੀ ਉਚੀ ਚੀਕਾਂ ਮਾਰਦਾ ਰਿਹਾ, ਜਦੋਂ ਥੱਕ ਗਿਆ ਤਾਂ ਧੀਮੀ ਸੁਰ ਵਿਚ, ਬੈਠੇ ਗਲੇ ਨਾਲ ਵਿਲਕਦਾ ਰਿਹਾ। ਉਸਨੂੰ ਪਤਾ ਲੱਗ ਗਿਆ ਕਿ ਮੌਤ ਨੇੜੇ ਆ ਗਈ ਹੈ। ਮਾਂ ਨੂੰ ਪੁਛਿਆ- "ਮਰਨ ਪਿਛੋਂ ਦਰਦ ਹਟ ਜਾਂਦਾ ਹੈ ਰਾਣੀ ਮਾਂ? ਮੇਰੀ ਕਬਰ ਉਪਰ ਇਕ ਨਿਕਾ ਪੱਥਰ ਆਪਣੇ ਹੱਥ ਨਾਲ ਰੱਖੀਂ ਮਾਮਾ। ਰਾਤ ਦੇ ਨੇਰ੍ਹੇ ਵਿਚ ਨਾ ਮੈਨੂੰ ਦੱਬੀਂ। ਦਿਨ ਵਿਚ, ਨੀਲੇ ਆਕਾਸ਼ ਹੇਠ ਦਫਨਾਈਂ।" ਮਾਂ ਜਾਣ ਗਈ ਕਿ ਅੱਠ ਸਾਲਾ ਰਾਜਕੁਮਾਰ ਜੀਵਨ ਦੇ ਅੰਤਮ ਸੱਚ ਨੂੰ ਦੇਖ ਅਤੇ ਸਮਝ ਗਿਆ ਹੈ। ਫੈਦੋਰੋਵ ਤੇ ਰਾੱਕਸ ਦੋ ਸਰਜਨ ਰਾਜਧਾਨੀ ਵਿਚੋਂ ਬੁਲਾਏ ਗਏ। ਬੱਚੇ ਦੀ ਜਾਂਚ ਕਰਨ ਪਿਛੋਂ ਦੋਹਾਂ ਨੇ ਸਿਰ ਹਿਲਾ ਕੇ ਕਿਹਾ- ਹੁਣ ਇਸ ਵਿਚ ਕੀ ਰਹਿ ਗਿਆ ਹੈ? ਫੈਦੋਰੋਵ

ਨੇ ਪੱਟੀ ਖੋਲ੍ਹਣ ਤੋਂ ਇਹ ਕਹਿ ਕੇ ਇਨਕਾਰ ਕਰ ਦਿਤਾ- ਜਦੋਂ ਮੈਨੂੰ ਪਤਾ ਹੈ ਖੂਨ ਨਹੀਂ ਰੁਕੇਗਾ, ਆਪਣੇ ਹੱਥੀਂ ਸ਼ਾਹਜ਼ਾਦੇ ਨੂੰ ਕਿਉਂ ਮਾਰਾਂ? ਜਿੰਨੇ ਸਾਹ ਲਿਖੇ ਹਨ, ਲੈਣ ਦਿਉ। ਸ਼ਾਹਜ਼ਾਦੇ ਦੀ ਮੌਤ ਉਪਰੰਤ ਜਿਹੜਾ ਬੁਲਿਟਿਨ ਕੱਢਣਾ ਹੈ, ਸਟਾਫ ਅਤੇ ਡਾਕਟਰ ਤਿਆਰ ਕਰਨ ਲਗ ਪਏ। ਅੰਤਮ ਸਮੇਂ ਦੀਆਂ ਧਾਰਮਿਕ ਰਸਮਾਂ ਸ਼ੁਰੂ ਹੋਈਆਂ। ਅਚਾਨਕ ਮਹਾਰਾਣੀ ਨੇ ਐਨਾ ਨੂੰ ਕਿਹਾ- ਰਾਸਪੁਤਿਨ ਦੂਰ- ਆਪਣੇ ਪਿੰਡ ਵਿਚ ਹੈ। ਉਸਨੂੰ ਤਾਂ ਇਹ ਖਬਰ ਦੇ ਦੇਹ ਕਿ ਸ਼ਹਿਜ਼ਾਦਾ ਜਾ ਰਿਹਾ ਹੈ। ਐਨਾ ਨੇ ਤਾਰ ਦੇ ਦਿਤੀ। ਰਾਸ਼ਪੁਤਿਨ ਦੀ ਬੇਟੀ ਮਾਰੀਆ ਆਪਣੀ ਕਿਤਾਬ ਵਿਚ ਲਿਖਦੀ ਹੈ- ਪਾਪਾ ਰੋਟੀ ਖਾ ਰਿਹਾ ਸੀ ਜਦੋਂ ਤਾਰ ਮਿਲੀ। ਖਾਣਾ ਛੱਡ ਕੇ ਉਹ ਤੁਰੰਤ ਬੰਦਗੀ ਕਰਨ ਲੱਗ ਪਿਆ। ਦੇਰ ਤੱਕ ਪ੍ਰਾਰਥਨਾ ਕਰਦਿਆਂ ਉਸਦਾ ਰੰਗ ਜ਼ਰਦ ਹੋ ਗਿਆ ਤੇ ਸਾਰਾ ਸਰੀਰ ਪਸੀਨੇ ਨਾਲ ਭਿੱਜ ਗਿਆ। ਉਹ ਤੇਜ਼-ਕਦਮੀ ਡਾਕਖ਼ਾਨੇ ਗਿਆ ਤੇ ਇਹ ਤਾਰ ਭੇਜੀ, "ਰਾਜਕੁਮਾਰ ਦੀ ਬਿਮਾਰੀ ਗੰਭੀਰ ਨਹੀਂ ਹੈ। ਡਾਕਟਰਾਂ ਨੂੰ ਕਹੋ ਉਸਨੂੰ ਥਕਾਉਣ ਨਾਂ।" ਥੋੜੀ ਕੁ ਦੇਰ ਬਾਦ ਇਕ ਹੋਰ ਤਾਰ ਭੇਜੀ, "ਰੱਬ ਨੇ ਮੇਰੀ ਫਰਿਆਦ ਸੁਣ ਲਈ ਹੈ ਮਹਾਰਾਣੀ। ਅਲੈਕਸੀ ਠੀਕ ਹੈ।"

ਸ਼ਾਹਜ਼ਾਦੇ ਦੀ ਹਾਲਤ ਸੁਧਰਨ ਲੱਗ ਪਈ, ਅਗਲੀ ਸਵੇਰ ਉਨ੍ਹਾਂ ਹੀ ਡਾਕਟਰਾਂ ਨੇ ਕਿਹਾ - ਇਹ ਹੁਣ ਖ਼ਤਰੇ ਤੋਂ ਬਾਹਰ ਹੈ। ਫੈਸਲਾ ਹੋਇਆ ਕਿ ਹੁਣ ਮਰੀਜ਼ ਨੂੰ ਮਹਿਲ ਵਿਚ ਲਿਜਾਇਆ ਜਾਏ। ਪੱਛਮੀ ਰੇਲਵੇ ਕਮਾਂਡਰ ਹਸਕਿਥ ਨੇ ਮਹਿਕਮੇ ਨੂੰ ਪੂਰੀ ਸਾਵਧਾਨੀ ਵਰਤਣ ਲਈ ਕਿਹਾ ਕਿ ਰਸਤੇ ਵਿਚ ਕਿਤੇ ਹਚਕੋਲਾ ਨਾ ਲੱਗੇ। ਰਾਹ ਵਿਚ ਇਕ ਵਾਰ ਵੀ ਗੱਡੀ ਨੂੰ ਬਰੇਕ ਨਹੀਂ ਲਾਏ ਗਏ।

ਦੂਰ ਬੈਠਾ ਰਾਸਪੁਤਿਨ ਟੈਲੀਫੋਨ ਰਾਹੀਂ ਵੀ ਆਪਣੇ ਮੁਰੀਦਾਂ ਨੂੰ ਰਾਜ਼ੀ ਕਰ ਦਿੰਦਾ ਸੀ, ਅਜਿਹੀਆਂ ਅਫ਼ਵਾਹਾਂ ਪਹਿਲਾਂ ਵੀ ਤੁਰ ਰਹੀਆਂ ਸਨ ਪਰ ਇਨ੍ਹਾਂ ਨੂੰ ਸ਼ਰਧਾਲੂਆਂ ਦੇ ਗਪੌੜ ਕਿਹਾ ਜਾਂਦਾ ਸੀ। ਸ਼ਾਹਜ਼ਾਦੇ ਵਾਲੀ ਤਤਕਾਲੀ ਘਟਨਾ ਦੇ ਗਵਾਹ ਤਾਂ ਕਿਸੇ ਤਰਾਂ ਵੀ ਉਸ ਦੇ ਹੱਕ ਵਿਚ ਨਹੀਂ ਸਨ। ਮਹਿਲ ਦੇ ਅੰਦਰ ਅਤੇ ਬਾਹਰਲੇ ਲੋਕਾਂ ਨੇ ਡਾਕਟਰਾਂ ਨੂੰ ਇਸ ਘਟਨਾ ਬਾਰੇ ਪੁਛਿਆ, ਡਾਕਟਰਾਂ ਦਾ ਉਤਰ ਹੁੰਦਾ- ਪਤਾ ਨਹੀਂ। ਮੌਤ ਵਾਪਸ ਚਲੀ ਗਈ।

ਰਾਸਪੁਤਿਨ ਦੇ ਆਲੇ ਦੁਆਲੇ ਬਹੁਗਿਣਤੀ ਸੰਗਤ ਗਰੀਬ ਕਿਸਾਨਾਂ ਤੇ ਮਜ਼ਦੂਰਾਂ ਦੀ ਜੁੜਦੀ, ਟੁੱਟੇ ਹੋਏ, ਥੁੜਾਂ ਦੇ ਮਾਰੇ ਲੋਕ। ਕੋਈ ਵਜ਼ੀਰ ਆਉਂਦਾ, ਧਨੀ ਆਉਦਾ, ਪੈਸਿਆਂ ਦਾ ਢੇਰ ਲਾ ਦਿੰਦਾ ਤਾਂ ਸਾਧ ਆਸ ਪਾਸ ਬੈਠਿਆਂ ਵਿਚ ਵੰਡ ਦਿੰਦਾ। ਸਾਰੇ ਪੈਸੇ ਨਹੀਂ ਵੰਡਦਾ ਸੀ, ਸਾਰੇ ਆਪਣੇ ਕੋਲ ਵੀ ਨਹੀ ਰਖਦਾ ਸੀ। ਕੋਈ ਧਨਾਡ ਖਾਲੀ ਹੱਥ ਆ ਜਾਂਦਾ ਤਾਂ ਕਹਿ ਵੀ ਦਿੰਦਾ- ਪੈਸੇ ਲਿਆਇਆ ਕਰ। ਪੁੰਨ ਕਰੀਦਾ ਹੈ। ਦੋਸਤੋਵਸਕੀ ਅਤੇ ਟਾਲਸਟਾਇ ਦਾ ਵਿਸ਼ਵਾਸ਼ ਸੀ ਰੂਸ ਦੀ ਮੁਕਤੀ ਅਨਪੜ੍ਹ, ਪੇਂਡੂਆਂ ਰਾਹੀਂ ਹੋਵੇਗੀ। ਰਾਸਪੁਤਿਨ ਦਾ ਆਲਾ ਦੁਆਲਾ ਇਨ੍ਹਾਂ ਸਹਿਤ-ਕਰਮੀਆਂ ਦੇ ਰੰਗਮੰਚ ਵਰਗਾ ਸੀ।



ਉਹ ਜੰਗ ਦੇ ਖਿਲਾਫ਼ ਸੀ। ਸਾਲ 1913 ਵਿਚ ਦੱਖਣੀ ਸਲਾਵਾਂ ਅਤੇ ਤੁਰਕਾਂ ਵਿਚਕਾਰ ਬਲਕਾਨ ਵਿਚ ਯੁੱਧ ਛਿੜ ਗਿਆ। ਰੂਸੀ ਦੇਸ਼ ਭਗਤਾਂ ਨੇ ਕਿਹਾ- ਸਾਨੂੰ ਆਪਣੇ ਈਸਾਈ ਧਰਮ ਦੇ ਬੰਦਿਆਂ ਦੀ ਮਦਦ ਕਰਨੀ ਚਾਹੀਦੀ ਹੈ। ਰਾਸਪੁਤਿਨ ਨੇ ਇਸਦਾ ਵਿਰੋਧ ਕੀਤਾ। ਅਖ਼ਬਾਰ ਨੂੰ ਦਿਤੀ ਇੰਟਰਵੀਊ ਵਿਚ ਉਸਦੇ ਸ਼ਬਦ ਹਨ- "ਤੁਰਕ ਅਤੇ ਸਲਾਵ ਇਕ ਦੂਜੇ ਨੂੰ ਖਾਂਦੇ ਹਨ ਤਾਂ ਖਾਣ। ਜੇ ਉਹ ਅੰਨ੍ਹੇ ਹੋ ਗਏ ਹਨ ਤਾਂ ਮਰਨਗੇ ਹੀ। ਮੈਂ ਆਪਣੇ ਬੱਚਿਆਂ ਨੂੰ ਕਿਉਂ ਮਰਨ ਦਿਆਂ?" ਅਖ਼ਬਾਰ ਦੀ ਖ਼ਬਰ ਨਾਲ ਉਸਨੂੰ ਸਬਰ ਨਹੀਂ ਆਇਆ। ਉਹ ਜ਼ਾਰ ਨੂੰ ਮਿਲਣ ਗਿਆ, ਉਸਦੇ ਸਾਹਮਣੇ ਗੋਡਿਆਂ ਭਾਰ ਹੋਕੇ ਪ੍ਰਾਰਥਨਾ ਕੀਤੀ ਕਿ ਦੂਰ ਬੈਠ ਕੇ ਤਮਾਸ਼ਾ ਦੇਖਣਾ ਹੈ ਦੋਖੋ। ਮੇਰਾ ਦੇਸ਼ ਇਸ ਵਿਚ ਸ਼ਾਮਲ ਨਹੀਂ ਹੋਵੇਗਾ। ਜ਼ਾਰ ਦੇ ਸਲਾਹਕਾਰ ਕਹਿ ਰਹੇ ਸਨ ਕਿ ਇਨ੍ਹਾਂ ਦੋਵਾਂ ਦੇਸ਼ਾਂ ਨੂੰ ਹਰਾ ਕੇ ਬਲਕਾਨ ਤੋਂ ਲੈਕੇ ਕੁਸਤੁਨਤੁਨੀਆ ਤੱਕ ਰੂਸ ਦਾ ਝੰਡਾ ਲਹਿਰਾਏਗਾ। ਉਹਦੇ ਕਹਿਣ ਉੱਤੇ ਜ਼ਾਰ ਨੇ ਯੁੱਧ ਤੋਂ ਕਿਨਾਰਾ ਕਰ ਲਿਆ।

ਰਾਸਪੁਤਿਨ ਜ਼ਾਰ ਨੂੰ ਅਕਸਰ ਕਹਿੰਦਾ ਕਿ ਪਾਰਲੀਮੈਂਟ (ਡੂਮਾ) ਦਾ ਸਤਿਕਾਰ ਕਰੋ। ਜ਼ਾਰ ਦਾ ਉੱਤਰ ਹੁੰਦਾ- ਉਥੇ ਗਧੇ ਬੈਠੇ ਹਨ। ਕੀ ਸਤਿਕਾਰ ਕਰਨਾ ਉਨ੍ਹਾਂ ਦਾ? ਜ਼ਾਰ ਨੇ ਉਸ ਨੂੰ ਸਰਕਾਰੀ ਸੱਦਾਪੱਤਰ ਦੇ ਕੇ ਕਿਹਾ ਕਿ ਜਾ ਕੇ ਡੂਮਾ ਦੀ ਕਾਰਵਾਈ ਖ਼ੁਦ ਦੇਖੋ। ਉਹ ਸਜ ਧਜ ਕੇ ਅੰਦਰ ਜਾ ਕੇ ਬੈਠ ਗਿਆ। ਡੂਮਾ ਦਾ ਪ੍ਰਧਾਨ ਰੋਜ਼ਾਂਕੋ, ਰਾਸਪੁਤਿਨ ਨੂੰ ਨਫ਼ਰਤ ਕਰਦਾ ਸੀ। ਉਸ ਨੂੰ ਦੇਖ ਕੇ ਉਹ ਤੈਸ਼ ਵਿਚ ਆ ਗਿਆ ਤੇ ਕੋਲ ਜਾ ਕੇ ਕਿਹਾ- ਭਲੇ ਮਾਣਸਾਂ ਵਾਂਗ ਬਾਹਰ ਜਾਏਂਗਾ ਕਿ ਕੱਢਾਂ? ਰਾਸਪੁਤਿਨ ਨੇ ਸਟੇਟ ਦਾ ਸੱਦਾ-ਪੱਤਰ ਜੇਬ ਵਿਚੋਂ ਕੱਢ ਕੇ ਦਿਖਾਇਆ ਤਾਂ ਪ੍ਰਧਾਨ ਹੋਰ ਭੜਕਿਆ- ਚੁਪ ਕਰਕੇ ਉਠ ਜਾਹ ਨਹੀਂ ਸੁਰੱਖਿਆ ਅਮਲੇ ਨੂੰ ਆਖ ਕੇ ਚੁਕਵਾ ਦਿਆਂਗਾ। ਰਾਸਪੁਤਿਨ ਉਠਿਆ, ਇਹ ਕਹਿੰਦਾ ਹੌਲੀ ਹੌਲੀ ਤੁਰ ਪਿਆ- ਇਹੋ ਜਿਹੇ ਪਾਪੀਆਂ ਨੂੰ ਮਾਫ਼ ਕਰੀਂ ਮਾਲਕ। ਗੁਸੈਲੀ ਨਜ਼ਰ ਨਾਲ ਪ੍ਰਧਾਨ ਵੱਲ ਤਕਦਿਆਂ ਉਹ ਬਾਹਰ ਚਲਾ ਗਿਆ। ਉਹ ਚਾਹੁੰਦਾ ਤਾਂ ਜ਼ਾਰ ਕੋਲ ਸ਼ਿਕਾਇਤ ਕਰ ਸਕਦਾ ਸੀ ਕਿਉਂਕਿ ਇਹ ਤਾਂ ਮਹਿਲ ਦਾ ਅਪਮਾਨ ਹੋਇਆ ਸੀ, ਪਰ ਉਸਨੇ ਪੱਤਰਕਾਰਾਂ ਨੂੰ ਇਹ ਕਹਿ ਕੇ ਗੱਲ ਟਾਲ ਦਿੱਤੀ- ਮਸਾਂ ਮਸਾਂ ਗਰੀਬਾਂ ਦੀ ਅਵਾਜ਼ ਮਹਿਲ ਦੇ ਅੰਦਰ ਜਾਣ ਲੱਗੀ ਹੈ, ਆਪਾਂ ਵੱਡਿਆਂ ਦੇ ਆਪਸੀ ਮਸਲਿਆਂ ਤੋਂ ਕੀ ਲੈਣਾ? ਡੂਮਾ ਜਾਣੇ ਜਾਂ ਬਾਦਸ਼ਾਹ ਜਾਣੇ।

ਇਲੀਆਡੋਰ, ਜਿਸਨੂੰ ਬਾਦਸ਼ਾਹ ਤੋਂ ਪੁਠੇ ਦਸਖਤ ਕਰਵਾਕੇ ਸਾਇਬੇਰੀਆ ਦੀ ਕੈਦ ਤੋਂ ਬਚਾਇਆ, ਉਸਦਾ ਦੁਸ਼ਮਣ ਹੋ ਗਿਆ। ਉਸਦੇ ਵੈਰੀ ਉਸ ਨੂੰ ਕਤਲ ਕਰਨ ਦੀਆਂ ਵਿਉਤਾਂ ਬਣਾਉਣ ਲੱਗੇ। ਜਿਨ੍ਹਾਂ ਔਰਤਾਂ ਬਾਬਤ ਸੁਣਿਆ ਸੀ ਕਿ ਰਾਸਪੁਤਿਨ ਨੇ ਉਨ੍ਹਾਂ ਨਾਲ ਬਦਸਲੂਕੀ ਕੀਤੀ, ਉਨ੍ਹਾਂ ਨੂੰ ਵਰਤਣ ਦੇ

ਯਤਨ ਹੋਏ ਕਿਉਂਕਿ ਸਭ ਤੋਂ ਆਸਾਨ ਰਸਤਾ ਇਹੋ ਸੀ। ਕੋਈ ਤਿਆਰ ਨਾ ਹੋਈ। ਇਕ ਵੇਸਵਾ ਨੂੰ ਤਿਆਰ ਕੀਤਾ ਗਿਆ। ਜਿੱਧਰ ਦੀ ਰਾਸਪੁਤਿਨ ਨੇ ਲੰਘਣਾ ਸੀ ਉਸ ਰਸਤੇ ਵਿਚ ਮੰਗਤੀ ਦਾ ਭੇਖ ਧਾਰ ਕੇ ਖਲੋ ਗਈ, ਨੇੜੇ ਆਇਆ ਤਾਂ ਪੈਸੇ ਲਈ ਹੱਥ ਅੱਡੇ, ਜਦੋਂ ਪੈਸੇ ਕੱਢਣ ਲਈ ਰਾਸਪੁਤਿਨ ਨੇ ਜੇਬਾਂ ਵਿਚ ਹੱਥ ਪਾ ਲਏ ਤਾਂ ਤੇਜ਼ੀ ਨਾਲ ਔਰਤ ਨੇ ਉਸਦੇ ਪੇਟ ਵਿਚ ਛੁਰਾ ਮਾਰਿਆ। ਛੁਰਾ ਛਾਤੀ ਦੀਆਂ ਪਸਲੀਆਂ ਤੱਕ ਪੁੱਜ ਗਿਆ। ਉਹ ਦੁਬਾਰਾ ਫਿਰ ਛੁਰਾ ਘੋਪਣ ਲੱਗੀ ਤਾਂ ਜ਼ਖਮੀ ਹੋਣ ਦੇ ਬਾਵਜੂਦ ਰਾਸਪੁਤਿਨ ਨੇ ਉਸਨੂੰ ਪਰੇ ਧੱਕ ਦਿਤਾ। ਉਹ ਭੱਜ ਗਈ ਤੇ ਰਾਸਪੁਤਿਨ ਧਰਤੀ ਤੇ ਡਿਗ ਪਿਆ।

ਡਾਕਟਰ ਵਲਾਦੀਮੀਰ, ਤਿਊਮਨ ਸ਼ਹਿਰ ਵਿਚ ਸੀ। ਮਰੀਜ਼ ਤੱਕ ਪੁੱਜਣ ਲਈ ਉਸਨੂੰ ਛੇ ਘੰਟੇ ਲੱਗੇ। ਸਾਧ ਨੇ ਡਾਕਟਰ ਨੂੰ ਕਿਹਾ- ਅਨੈਸਥੀਸੀਆ ਨਹੀਂ ਲੁਆਣਾ। ਇਸੇ ਤਰਾਂ ਅਪਰੇਸ਼ਨ ਕਰ। ਇਸੇ ਤਰ੍ਹਾਂ ਆਪਰੇਸ਼ਨ ਕੀਤਾ ਗਿਆ। ਆਪਰੇਸ਼ਨ ਦੌਰਾਨ ਉਹ ਖੁਦ ਬੇਹੋਸ਼ ਹੋ ਗਿਆ ਸੋ ਕੋਈ ਵਿਘਨ ਨਾ ਪਿਆ। ਪਰ ਡਾਕਟਰ ਨੇ ਦੇਖਿਆ ਕਿ ਜ਼ਖਮ ਬੜਾ ਖ਼ਤਰਨਾਕ ਹੈ। ਉਸਨੇ ਤਿਊਮਨ ਹਸਪਤਾਲ ਵਿਚ ਲਿਜਾਣ ਦਾ ਹੁਕਮ ਦੇ ਦਿੱਤਾ। ਰਸਤਾ ਹੁਜਕਿਆਂ ਵਾਲਾ ਵੀ ਸੀ ਲੰਮਾ ਵੀ। ਕੋਈ ਡਾਕਟਰ ਇਸ ਹਾਲਤ ਵਿਚ ਏਨੇ ਲੰਮੇ ਸਫ਼ਰ ਦੀ ਸਿਫ਼ਾਰਿਸ਼ ਨਹੀਂ ਕਰਦਾ। ਪਰ ਉਹ ਸਲਾਮਤ ਪੁੱਜ ਗਏ। ਦੇਰ ਤਾਂ ਲੱਗੀ, ਰਾਸਪੁਤਿਨ ਠੀਕ ਹੋ ਗਿਆ। ਜਾਨ ਬਚਾਉਣ ਦੇ ਇਨਾਮ ਵਜੋਂ ਮਹਾਰਾਣੀ ਨੇ ਡਾਕਟਰ ਨੂੰ ਸੋਨੇ ਦੀ ਘੜੀ ਇਨਾਮ ਵੱਜੋਂ ਦਿੱਤੀ।

ਉਸਦੀਆਂ ਚਿੱਠੀਆਂ ਦੇ ਦੋ ਕੁ ਹਵਾਲੇ ਦੇ ਦੇਣੇ ਠੀਕ ਰਹਿਣਗੇ। ਉਸਦੀ ਲਿਖਾਈ ਗੰਦੀ ਸੀ, ਵਿਆਕਰਣ ਆਉਂਦੀ ਨਹੀਂ ਸੀ ਤੇ ਸ਼ਬਦਜੋੜਾਂ ਦੀ ਹਾਲਤ ਏਨੀ ਮਾੜੀ ਕਿ "ਰੂਸ" ਨਹੀ ਲਿਖਣਾ ਆਉਂਦਾ ਸੀ, ਕਿਤੇ ਕਿਤੇ ਪਤਾ ਨਹੀ ਲ਼ਗਦਾ ਕਹਿ ਕੀ ਰਿਹੈ। ਪੇਸ਼ ਹੈ ਪਹਿਲੇ ਵਿਸ਼ਵ ਯੁੱਧ ਤੋਂ ਪਹਿਲਾਂ ਜ਼ਾਰ ਨੂੰ ਲਿਖਿਆ ਪੱਤਰ ਜਿਸ ਵਿਚ ਉਹ ਜੰਗ ਤੋਂ ਬਚਣ ਲਈ ਲਿਖਦਾ ਹੈ:

ਪਿਆਰੇ ਪਿਤਾ,

ਰੂਸ ਉਪਰ ਜ਼ਾਲਮ ਨ੍ਹੇਰੀ ਝੁੱਲ ਰਹੀ ਹੈ। ਦੁਖ, ਸੰਕਟ, ਨ੍ਹੇਰਾ। ਰੋਸ਼ਨੀ ਤੋਂ ਬਿਨਾਂ ਸਭ ਕੁੱਝ। ਅਣਗਿਣਤ ਹੰਝੂਆਂ ਦਾ ਸਮੁੰਦਰ। ਲਹੂ ਹੀ ਲਹੂ। ਕੀ ਕਹਾਂ? ਜਿੰਨੇ ਤੁਹਾਡੇ ਆਲੇ ਦੁਆਲੇ ਤੁਹਾਡੇ ਵਫ਼ਾਦਾਰ ਮਿੱਤਰ ਹਨ ਸਭ ਤੁਹਾਨੂੰ ਜੰਗ ਵਿਚ ਕੁੱਦਣ ਦੀ ਸਲਾਹ ਦੇ ਰਹੇ ਹਨ। ਉਨ੍ਹਾਂ ਨੂੰ ਤਬਾਹੀ ਦਾ ਪਤਾ ਨਹੀਂ। ਮੈਨੂੰ ਦਿਸ ਰਹੀ ਹੈ। ਰੱਬ ਜਦੋਂ ਬੰਦਿਆਂ ਤੇ ਨਾਰਾਜ਼ ਹੁੰਦਾ ਹੈ ਤਾਂ ਮੱਤ ਮਾਰ ਦਿੰਦਾ ਹੈ। ਅੰਤ ਦੀ ਸ਼ੁਰੂਆਤ ਹੋ ਗਈ ਹੈ। ਤੁਸੀਂ ਜ਼ਾਰ ਹੋ, ਪਰਜਾ ਦੇ ਪਿਤਾ। ਪਾਗਲਾਂ ਦੀ ਗੱਲ ਨਾ ਸੁਣੋ। ਤੁਹਾਡੀ ਅਤੇ ਦੇਸ਼ ਦੀ ਤਬਾਹੀ ਯਕੀਨੀ ਹੈ। ਫ਼ਰਜ਼ ਕਰ ਲਵੋ ਜਰਮਨੀ ਨੂੰ ਹਰਾ ਦਿਉਗੇ। ਤਾਂ ਵੀ ਮੈਂ ਕਹਿੰਦਾ ਹਾਂ ਖੂਨ ਵਿਚ ਨਹਾਉਣਾ ਠੀਕ ਨੀਂ ਹੁੰਦਾ।

– ਗ੍ਰੈਗਰੀ



ਜ਼ਾਰ ਨੇ ਜੰਗ ਦਾ ਐਲਾਨ ਕਰ ਦਿਤਾ। ਰਾਸਪੁਤਿਨ ਨੇ ਬੜੇ ਯਤਨ ਕੀਤੇ ਕਿ ਇਕ ਵਾਰ ਮਹਿਲ ਵਿਚ ਜ਼ਾਰ ਨਾਲ ਮਿਲਕੇ ਗੱਲ ਕਰੇ। ਉਸਦਾ ਰਾਬਤਾ ਮਹਿਲ ਨਾਲੋਂ ਤੋੜਿਆ ਗਿਆ। ਅਖੀਰ ਤੱਕ ਉਹ ਕਿਹਾ ਕਰਦਾ ਸੀ- ਮਿਲ ਸਕਦਾ ਤਾਂ ਮੈਂ ਜ਼ਾਰ ਨੂੰ ਰੋਕ ਲੈਣਾ ਸੀ। ਹੁਣ ਕੀ ਕਰਾਂ? ਮੇਰੀ ਅਤੇ ਜ਼ਾਰ ਦੀ ਕਿਸਮਤ ਇੱਕੋ ਧਾਗੇ ਨਾਲ ਬੰਨ੍ਹੀ ਗਈ ਹੈ।

ਇਕੱਲਾ ਰਾਸਪੁਤਿਨ ਨਹੀਂ, ਉਸ ਵਰਗੇ ਹੋਰ ਵੀ ਸਨ ਜੋ ਜੰਗ ਦੇ ਖ਼ਿਲਾਫ ਸਨ। ਮਹਾਰਾਣੀ ਜਰਮਨ ਸੀ, ਸਰਗੇਈ ਵਿੱਟੀ, ਜਰਮਨ ਦਾ ਹਮਾਇਤੀ ਸੀ, ਇਹ ਸਾਰੇ ਜਰਮਨ ਵਿਰੁੱਧ ਯੁੱਧ ਦਾ ਐਲਾਨ ਕਰਨ ਦੇ ਵਿਰੋਧੀ ਸਨ। ਸਰਗੇਈ ਲਿਖਦਾ ਹੈ- "ਇਹ ਆਦਮੀ ਕਿਸ ਹੱਦ ਤਕ ਦਾਨਸ਼ਵਰ ਹੈ, ਤੁਹਾਨੂੰ ਨਹੀਂ ਪਤਾ। ਰੂਸ ਦੀ ਰੂਹ, ਹਿਰਦੇ ਅਤੇ ਦਿਸ਼ਾ ਬਾਬਤ ਉਸ ਤੋ ਵਧੀਕ ਕਿਸੇ ਨੂੰ ਸਮਝ ਨਹੀਂ। ਕੋਈ ਦਿੱਬ ਦ੍ਰਿਸ਼ਟੀ ਹੈ ਉਸ ਵਿਚ। ਗਿਆਨ ਦੀ ਤੀਜੀ ਅੱਖ।"

ਉਸਨੇ ਜ਼ਾਰ ਨੂੰ ਲਿਖਿਆ- ਬੁਰਾ ਹੋਇਆ ਜਾਂ ਭਲਾ, ਕੋਈ ਪਤਾ ਨਹੀਂ, ਮੈਂ ਆਪਣੀ ਕਿਸਮਤ ਮਹਿਲਾਂ ਨਾਲ ਆਪ ਜੋੜੀ। ਮੇਰੀ ਤਬਾਹੀ ਬਾਦ ਮਹਿਲ ਅਤੇ ਮਹਿਲ ਦੀ ਤਬਾਹੀ ਬਾਦ ਮੈਂ ਨਹੀ ਰਹਿ ਸਕਾਂਗੇ। ਹੁਣ ਜਦੋਂ ਤੁਸੀਂ ਮੇਰੀ ਸਲਾਹ ਦੇ ਉਲਟ ਯੁੱਧ ਛੇੜ ਦਿਤਾ ਹੈ ਤਾਂ ਮੇਰੇ ਕੋਲ ਫਤਿਹ ਲਈ ਅਸੀਸ ਦੇਣ ਤੋਂ ਇਲਾਵਾ ਕੀ ਹੈ? ਮੈਂ ਤੁਹਾਨੂੰ ਇਹ ਵੀ ਕਿਹਾ ਸੀ ਕਿ ਮੈਂ ਆਪਣੀ ਸਾਰੀ ਬੰਦਗੀ ਰਾਜ ਕੁਮਾਰ ਦੀ ਜ਼ਿੰਦਗੀ ਬਚਾਉਣ ਦੇ ਲੇਖੇ ਲਾ ਦਿਤੀ। ਮੈਂ ਸ਼ਾਹੀ ਖ਼ੂਨ ਵਗਣ ਤੋਂ ਰੋਕ ਦਿਤਾ। ਮਹਾਰਾਜ ਮੇਰੇ ਬੱਚਿਆਂ ਦਾ ਦੇਸੀ ਖ਼ੂਨ ਵਹਾਉਣ ਦਾ ਫੈਸਲਾ ਤੁਸੀ ਕਿਉਂ ਕਰ ਲਿਆ?

'ਅਗਸਤ 1914' ਨਾਵਲ ਦੇ ਅੰਤ ਵਿਚ ਨੋਬਲ ਇਨਾਮ ਵਿਜੇਤਾ ਨਾਵਲਕਾਰ ਸੋਲਜ਼ੇਨਿਤਸਿਨ ਲਿਖਦਾ ਹੈ, "ਰੂਸ ਉਪਰ ਪਾਗਲਾਂ ਦਾ ਰਾਜ ਹੋਏਗਾ। ਹੋਰ ਰਸਤਾ ਨਹੀਂ ਬਚਿਆ।"

2 ਜਨਵਰੀ 1915 ਨੂੰ ਗਵਰਨੈਸੱ ਐਨਾ ਗੱਡੀ ਵਿਚ ਸਫ਼ਰ ਕਰ ਰਹੀ ਸੀ ਤਾਂ ਐਕਸੀਡੈਂਟ ਹੋ ਗਿਆ। ਰੇਡੀਏਟਰ ਨੇ ਟਕਰਾ ਕੇ ਲੱਤਾਂ ਤੋੜ ਦਿੱਤੀਆਂ, ਹਸਪਤਾਲ ਲਿਜਾਣ ਤੱਕ ਬਹੁਤ ਸਮਾਂ ਲੰਘ ਗਿਆ। ਉਹ ਬੇਹੋਸ਼ ਹੋ ਗਈ, ਬੇਹੋਸ਼ੀ ਵਿਚ ਵੀ ਰਾਸਪੁਤਿਨ ਦਾ ਨਾਂ ਲੈ ਲੈ ਕੇ ਆਖਦੀ- ਮੇਰੇ ਲਈ ਦੁਆ ਕਰ ਬਾਬਾ। ਮੈਨੂੰ ਬਚਾ। ਅਗਲੇ ਦਿਨ ਰਾਸਪੁਤਿਨ ਉਸ ਨੂੰ ਮਿਲਣ ਤੁਰ ਪਿਆ। ਬਿਨਾਂ ਦੱਸੇ ਪੁੱਛੇ ਉਹ ਅੰਦਰ ਜਾ ਵੜਿਆ। ਜ਼ਾਰ ਜ਼ਾਰਿਨਾ ਅਤੇ ਡਾਕਟਰ ਉਥੇ ਬੈਠੇ ਸਨ। ਬੇਹੋਸ਼ ਐਨਾ ਦੇ ਬਚਣ ਦੀ ਉਮੀਦ ਲੱਥ ਗਈ। ਰਾਸਪੁਤਿਨ ਉਸ ਕੋਲ ਗਿਆ, ਹੱਥ ਫੜ ਕੇ ਕਿਹਾ, "ਜਾਗ ਐਨੀ। ਦੇਖ ਕੌਣ ਆਇਐ।" ਮਰੀਜ਼ ਨੇ ਅੱਖਾਂ ਖੋਲ੍ਹੀਆਂ- "ਤੁਸੀਂ ਆ ਗਏ? ਸ਼ੁਕਰ ਐ ਰੱਬਾ ਮੇਰਿਆ।" ਰਾਸਪੁਤਿਨ ਨੇ ਹਾਜ਼ਰੀਨ ਨੂੰ ਕਿਹਾ- ਬਚ ਗਈ

ਹੈ। ਲੱਤਾਂ ਕਮਜ਼ੋਰ ਰਹਿਣਗੀਆਂ। ਇਹ ਆਖ ਕੇ ਉਹ ਦੂਜੇ ਕਮਰੇ ਵਿਚ ਗਿਆ ਤੇ ਬੇਹੋਸ਼ ਹੋ ਕੇ ਡਿਗ ਪਿਆ। ਸਾਰਾ ਸਰੀਰ ਪਸੀਨੇ ਨਾਲ ਨੁਚੜਣ ਲੱਗਾ। ਕਈ ਦਿਨਾਂ ਬਾਦ ਜਦੋਂ ਐਨਾ ਦੀਆਂ ਗੱਲਾਂ ਹੋਣ ਲੱਗੀਆਂ ਤਾਂ ਉਸਨੇ ਕਿਹਾ- ਢੇਰ ਸਾਰੀਆਂ ਲਾਸ਼ਾਂ ਵਿਚ ਡਿੱਗੀ ਪਈ ਐਨਾ ਨੂੰ ਪਛਾਣ ਕੇ ਮੈਂ ਚੁਕ ਲਿਆਇਆ। ਹੁਣ ਕੋਈ ਫ਼ਿਕਰ ਨਹੀ।

ਸਰਕਾਰ ਵਿਚ ਉਸਦਾ ਕਿੰਨਾ ਅਸਰ ਰਸੂਖ ਸੀ, ਇਸ ਬਾਰੇ ਸਹੀ ਨਤੀਜਾ ਕਦੀ ਨਹੀ ਮਿਲੇਗਾ, ਏਨੀ ਗੱਲ ਜ਼ਰੂਰ ਸੱਚੀ ਹੈ ਕਿ ਜਿਹੜਾ ਵਜ਼ੀਰ ਉਸਦਾ ਨਿਰਾਦਰ ਕਰਦਾ ਉਸਦੀ ਛੁੱਟੀ ਹੋ ਜਾਂਦੀ। ਮਹਿਲ ਅੰਦਰ ਦੋ ਧੜੇ ਸਨ, ਇਕ ਸਾਧ ਦੇ ਹੱਕ ਵਿਚ ਦੂਜਾ ਖ਼ਿਲਾਫ਼। ਦੋਵੇਂ ਜ਼ਾਰ ਦੇ ਵਫ਼ਾਦਾਰ ਸਨ ਪਰ ਆਪਸ ਵਿਚ ਡਟ ਕੇ ਇਕ ਦੂਜੇ ਦੇ ਵਿਰੋਧੀ। ਯੁੱਧ ਮੰਤਰੀ ਪੋਲੀਵਲੋਵ ਨੇ ਰਾਸਪੁਤਿਨ ਤੋਂ ਸਰਕਾਰੀ ਗੱਡੀ ਵਾਪਸ ਲੈ ਲਈ ਤਾਂ ਉਸ ਨੂੰ ਮੰਤਰਾਲੇ ਤੋਂ ਹੱਥ ਧੋਣੇ ਪੈ ਗਏ। ਇੱਕ ਮਿੱਤਰ ਨੇ ਇਸ ਬਰਖਾਸਤ ਵਜ਼ੀਰ ਨੂੰ ਕਿਹਾ, "ਸੁਣਿਆ ਹੈ ਤੈਨੂੰ ਇਸ ਕਰਕੇ ਹਟਾਇਐ ਕਿ ਤੂੰ ਜਰਮਨਾਂ ਨਾਲ ਰਲ ਗਿਐਂ।" ਮੰਤਰੀ ਨੇ ਹੱਸ ਕੇ ਕਿਹਾ, "ਬੇਵਕੂਫ਼ ਹੋ ਸਕਦਾਂ, ਗੱਦਾਰ ਨਹੀਂ।"

ਸਜ਼ਾ ਯਾਫ਼ਤਾ ਲੋਕਾਂ ਦੀਆਂ ਅਣਗਿਣਤ ਰਹਿਮ ਦੀਆਂ ਅਪੀਲਾਂ ਜ਼ਾਰ ਕੋਲ ਪੁਜਦੀਆਂ, ਏਨੀਆਂ ਨੂੰ ਤਾਂ ਪੜ੍ਹਨਾ ਸੁਣਨਾ ਵੀ ਸੰਭਵ ਨਹੀਂ ਸੀ। ਲੋਕ ਰਾਸਪੁਤਿਨ ਕੋਲ ਆਉਂਦੇ। ਉਹ ਹਰੇਕ ਦੀ ਅਰਜ਼ੀ ਉਪਰ ਰਹਿਮ ਕਰਨ ਲਈ ਸਿਫਾਰਿਸ਼ ਲਿਖ ਦਿੰਦਾ। ਕਿਸੇ ਨੂੰ ਕਦੀ ਨਾਂਹ ਨਹੀਂ ਕੀਤੀ। ਕੁੱਝ ਕੁ ਦੋਸਤਾਂ ਨੇ ਟੋਕਿਆ ਵੀ- "ਇਨ੍ਹਾਂ ਵਿਚੋਂ ਕਈ ਸਹੀ ਸਜ਼ਾ ਦੇ ਹੱਕਦਾਰ ਹਨ, ਅਪਰਾਧੀ ਹਨ। ਤੁਸੀ ਹਰੇਕ ਦੀ ਸਿਫਾਰਸ਼ ਕਿਉਂ ਕਰੀ ਜਾਂਦੇ ਹੋ।" ਉਸ ਨੇ ਕਿਹਾ- "ਮੇਰੀ ਇਹ ਸਮਰੱਥਾ ਹੈ ਕਿ ਮੈਂ ਜਿਸ ਨੂੰ ਚਾਹਾਂ ਸਜ਼ਾ ਕਰਵਾ ਦਿਆਂ। ਕਿਸੇ ਨੂੰ ਸਜ਼ਾ ਕਰਵਾਉਣ ਲਈ ਜਿਸ ਦਿਨ ਮੈਂ ਸਿਫਾਰਸ਼ ਲਿਖੀ, ਮੇਰੇ ਹੱਥ ਵੱਢ ਦੇਣੇ ਉਸ ਦਿਨ। ਕਿਹੜਾ ਬੇਕਸੂਰ ਦਿਸਦੈ ਇਥੇ? ਰੱਬ ਨੇ ਸੱਤਿਆ ਦਿੱਤੀ ਤਾਂ ਮਾਫੀਆਂ ਕਰਾਵਾਂਗਾ। ਜਿਹੜਾ ਮਰਜ਼ੀ ਆ ਜਾਏ।" ਉਸਦੇ ਦਸਖਤ ਵਾਲਾ ਕਾਗਜ਼ ਕਰੰਸੀ ਬਣ ਜਾਂਦਾ।

ਉਹ ਕਦੀ ਇਹ ਪਰਵਾਹ ਨਹੀਂ ਕਰਦਾ ਸੀ ਉਸ ਦੀਆਂ ਸਿਫਾਰਿਸ਼ਾਂ ਦਾ ਕੀ ਹੋ ਰਿਹੈ। ਆਖਦਾ- "ਹੁਣ ਜ਼ਾਰ ਜਾਣੇ ਉਸਦਾ ਕੰਮ ਜਾਣੇ। ਮੈਂ ਆਪਣਾ ਕੰਮ ਕਰਾਂਗਾ, ਜ਼ਾਰ ਆਪਣਾ ਕਰੇ। ਚੰਗੇ ਕੰਮ ਕਰੇਗਾ ਤਾਂ ਸੁਖ ਪਾਏਗਾ।"

ਕਿਉਂਕਿ ਉਹ ਜਰਮਨ ਵਿਰੁੱਧ ਜੰਗ ਦਾ ਵਿਰੋਧੀ ਸੀ, ਉਸਦੇ ਦੁਸ਼ਮਣਾਂ ਨੇ ਉਸਦੇ ਖਿਲਾਫ ਅਫ਼ਵਾਹਾਂ ਉਡਾਈਆਂ ਕਿ ਉਹ ਜਰਮਨਾ ਦਾ ਏਜੰਟ ਹੈ, ਜਰਮਨਾ ਨੂੰ ਬਚਾ ਰਿਹਾ ਹੈ, ਰੂਸ ਨੂੰ ਹਰਾ ਰਿਹਾ ਹੈ। ਰਾਣੀ ਵੀ ਜਰਮਨ ਹੋਣ ਕਰਕੇ ਰੂਸੀ ਫ਼ੌਜਾਂ ਨੂੰ ਮਰਵਾ ਰਹੀ ਹੈ। ਇਹੋ ਜਿਹੇ ਦੋਸ਼ ਮਹਾਰਾਣੀ ਜਿੰਦਾਂ ਉਪਰ ਲੱਗੇ ਸਨ। ਦੋਸ਼ ਲਾਉਣ ਅਤੇ ਉਸਨੂੰ ਸੱਚ ਮੰਨਣ ਵਾਲੇ ਪਾਗਲਾਂ ਨੂੰ



ਇਹ ਨਹੀਂ ਪਤਾ ਕਿ ਕੋਈ ਮਾਂ ਆਪਣੇ ਬੇਟੇ ਦਾ ਤਾਜ ਕਿਸੇ ਹੋਰ ਦੇ ਸਿਰ ਤੇ ਨਹੀਂ ਦੇਖ ਸਕਦੀ ਹੁੰਦੀ।

ਕੁਮਿੱਸਰੋਵ, ਪੁਲਸ ਵਲੋਂ ਲਾਇਆ ਉਸਦਾ ਅੰਗ ਰੱਖਿਅਕ ਸੀ। ਇਕ ਸ਼ਾਮ ਰਾਸਪੁਤਿਨ ਦੋਸਤਾਂ ਵਿਚ ਬੈਠਾ ਧਰਮ ਬਾਬਤ ਦੇਰ ਤੱਕ ਗੱਲਾਂ ਕਰਦਾ ਰਿਹਾ ਤਾਂ ਕਮਿੱਸਰੋਵ ਉਚੀ ਆਵਾਜ਼ ਵਿਚ ਬੋਲਿਆ- "ਬੰਦ ਕਰੋ ਰੂਹਾਨੀ ਗੱਲਾਂ ਤੇ ਪਵਿਤਰ ਕਥਾ। ਦਾਰੂ ਪੀਓ ਤੇ ਅਕਲ ਦੀ ਗੱਲ ਕਰੋ।" ਰਾਸਪੁਤਿਨ ਹੱਸ ਪਿਆ। ਜਿਹੋ ਜਿਹਾ ਉਹ ਆਪ ਉਹੋ ਜਿਹੇ ਬੰਦੇ ਪਸੰਦ ਕਰਦਾ। ਸਾਰਿਆਂ ਨੇ ਜਾਮ ਛਲਕਾਏ। ਛੁਰਾ ਵੱਜਣ ਦੀ ਘਟਨਾ ਪਿਛੋਂ ਉਹ ਸ਼ਰਾਬ ਪੀਣ ਲੱਗ ਗਿਆ ਸੀ ਜਿਸਨੂੰ ਕਿ ਕਈ ਦਹਾਕੇ ਹੱਥ ਨਹੀਂ ਸੀ ਲਾਇਆ।

ਇਕ ਦਿਨ ਜ਼ਾਰਕੀ ਸੇਲੋ ਸਟੇਸ਼ਨ ਉਤੇ ਰੇਲ ਗੱਡੀ ਵਿਚ ਬੈਠਾ ਉਹ ਵਧੀਕ ਦਾਰੂ ਪੀ ਗਿਆ ਤੇ ਕਹਿਣ ਲੱਗਾ- ਜਦੋਂ ਤਕ ਗੱਡੀ ਰੁਕੀ ਹੈ, ਜਰਾ ਟਹਿਲ ਲਵਾਂ? ਉਸਦੇ ਲੜਖੜਾਂਦੇ ਕਦਮਾਂ ਨੂੰ ਦੇਖ ਕੇ ਕੁਮਿੱਸਰੋਵ ਨੇ ਕਿਹਾ- ਏਨੀ ਪੀ ਕੇ ਲੋਕਾਂ ਵਿਚ ਫਿਰਨਾ ਠੀਕ ਨਹੀਂ। ਜੇ ਮਹਾਰਾਣੀ ਤੱਕ ਖਬਰ ਪੁੱਜ ਗਈ ਫੇਰ? ਉਸਨੇ ਮਹਾਰਾਣੀ ਨੂੰ ਉਹ ਗਾਲ ਵਾਹੀ ਕਿ ਕੁਮਿੱਸਰੋਵ ਨੇ ਇਹੋ ਜਿਹੇ ਸ਼ਬਦ ਕਦੀ ਨਹੀਂ ਸੁਣੇ ਸਨ, ਉਸ ਦੇ ਰੌਂਗਟੇ ਖੜ੍ਹੇ ਹੋ ਗਏ, ਝੰਜੋੜ ਕੇ ਕਹਿਣ ਲੱਗਾ- ਮੁੜ ਕੇ ਮੇਰੇ ਸਾਹਮਣੇ ਇਉਂ ਗਾਲਾਂ ਦਿਤੀਆਂ ਤਾਂ ਮੈਂ ਗੋਲੀ ਮਾਰ ਦਿਆਂਗਾ। ਸੈਮੁਅਲ ਲਿਖਦਾ ਹੈ, "ਗੋਗੋਲ ਦੀ ਕਲਮ ਵਾਸਤੇ 1916 ਵਿਚ ਅਜਿਹੇ ਬਹੁਤ ਪਾਤਰ ਮੌਜੂਦ ਸਨ।"

ਜ਼ਾਰ ਦੂਰ ਦੁਰਾਡੇ ਮੁਹਿੰਮਾਂ ਤੇ ਜਾਂਦਾ ਤਾਂ ਜ਼ਾਰਿਨਾ ਖਤਾਂ ਵਿਚ ਉਸ ਨੂੰ ਅਜਿਹਾ ਕੁੱਝ ਲਿਖਦੀ, "ਰੱਬ ਨੇ ਮਿਹਰਬਾਨ ਹੋ ਕੇ ਸਾਨੂੰ ਦੋ ਦੋਸਤ ਦਿਤੇ। ਇਕ ਫਿਲਿਪ ਦੂਜਾ ਰਾਸਪੁਤਿਨ। ਰਾਸਪੁਤਿਨ ਦੀਆਂ ਗੱਲਾਂ ਧਿਆਨ ਨਾਲ ਸੁਣਨੀਆਂ ਜਰੂਰੀ ਹਨ, ਉਨ੍ਹਾਂ ਉਪਰ ਅਮਲ ਉਸ ਤੋਂ ਵੀ ਜਰੂਰੀ। ਜਦੋਂ ਕਦੀ ਉਸਦਾ ਆਖਾ ਮੋੜਿਆ, ਮੁਸੀਬਤ ਦੇਖੀ। ਉਸ ਵਲੋਂ ਕੀਤੀ ਪ੍ਰਾਰਥਨਾ ਅਤੇ ਹਦਾਇਤ ਦੋਵਾਂ ਦੀ ਸਾਨੂੰ ਲੋੜ ਹੈ।"

ਪੀਤਰੋਗਰਾਦ ਦੇ ਹਸਪਤਾਲਾਂ ਅਤੇ ਆਬਾਦੀਆਂ ਵਿਚ ਜਾ ਜਾ ਕੇ ਜ਼ਾਰ ਲੋਕਾਂ ਦੇ ਹਾਲ ਚਾਲ ਪੁਛਿਆ ਕਰਦਾ ਸੀ। ਰੁਝੇਵੇਂ ਵਧਣ ਕਰਕੇ ਉਸਦਾ ਫੇਰਾ ਤੋਰਾ ਘਟ ਗਿਆ। ਮੰਤਰੀਆਂ ਨੇ ਰਾਸਪੁਤਿਨ ਨੂੰ ਕਿਹਾ- ਇਹ ਜ਼ਾਰ ਦੀ ਗਲਤੀ ਹੈ, ਪਰ ਸਾਡੀ ਗੱਲ ਨਹੀਂ ਸੁਣਦਾ। ਰਾਸਪੁਤਿਨ ਨੇ ਮਹਾਰਾਣੀ ਨਾਲ ਗੱਲ ਕੀਤੀ। ਜ਼ਾਰ ਦੁਬਾਰਾ ਲੋਕਾਂ ਵਿਚ ਜਾਣ ਲੱਗਾ।

ਜੰਗੀ ਦਫ਼ਤਰ ਦੂਰ ਸੀ। ਜ਼ਾਰ ਨੇ ਫ਼ੈਸਲਾ ਕੀਤਾ ਕਿ ਰਾਜਕੁਮਾਰ ਨਾਲ ਜਾਏਗਾ। ਮਹਾਰਾਣੀ ਅਜਿਹਾ ਨਹੀਂ ਚਾਹੁੰਦੀ ਸੀ। ਉਸਨੇ ਰਾਸਪੁਤਿਨ ਨੂੰ ਕਿਹਾ, ਬਾਦਸ਼ਾਹ ਨੂੰ ਸਮਝਾਏ ਕਿ ਯੁਵਰਾਜ ਦਾ ਮਹਿਲ ਵਿਚ ਰਹਿਣਾ ਠੀਕ ਹੈ। ਕਹਿਣਾ ਮੰਨਣਾ ਤਾਂ ਇਕ ਪਾਸੇ, ਬਾਦਸ਼ਾਹ ਰਾਸਪੁਤਿਨ ਨਾਲ ਗੁੱਸੇ ਹੋ ਗਿਆ।

ਰਾਣੀ ਅਤੇ ਸਾਧ ਚੁਪ ਕਰਕੇ ਬੈਠ ਗਏ। ਬਾਦਸ਼ਾਹ ਯੁਵਰਾਜ ਸਮੇਤ ਰੇਲ ਗੱਡੀ ਵਿਚ ਸਵਾਰ ਹੋ ਕੇ ਜੰਗੀ ਹੈਡੱਕੁਆਰਟਰ ਨੂੰ ਚਲ ਪਿਆ। ਯਾਤਰਾ ਦੌਰਾਨ ਬਰੇਕ ਲੱਗਣ ਕਾਰਨ ਯੁਵਰਾਜ ਦਾ ਮੱਥਾ ਖਿੜਕੀ ਨਾਲ ਟਕਰਾ ਗਿਆ ਤੇ ਨਕਸੀਰ ਫੁੱਟ ਪਈ ਜਿਹੜੀ ਬੰਦ ਹੋਣ ਵਿਚ ਨਾ ਆਈ। ਸਰਜਨ ਨੇ ਵਾਪਸ ਚੱਲਣ ਲਈ ਕਿਹਾ। ਗੱਡੀ ਰੁਕੀ। ਵਾਪਸੀ ਦਾ ਹੁਕਮ ਹੋਇਆ। ਜਿੰਨੀ ਧੀਮੀ ਗਤੀ ਹੋ ਸਕਦੀ ਸੀ, ਉਨੀ ਹੌਲੀ ਹੌਲੀ ਤੁਰੀ। ਮਹਿਲ ਵਿਚ ਆਉਂਦਿਆਂ ਹੀ ਰਾਤੀਂ ਰਾਸਪੁਤਿਨ ਨੂੰ ਫੋਨ ਕੀਤਾ ਤੇ ਮਹਿਲ ਵਿਚ ਬੁਲਾਇਆ। ਜੀਵਨ ਵਿਚ ਪਹਿਲੀ ਵਾਰ ਉਸਨੇ ਬਾਦਸ਼ਾਹ ਦਾ ਹੁਕਮ ਮੰਨਣੋ ਇਨਕਾਰ ਕੀਤਾ। ਫੋਨ ਉਪਰ ਕੁਝ ਹਦਾਇਤਾਂ ਦੇ ਦਿਤੀਆਂ। ਖੂਨ ਬੰਦ ਨਾ ਹੋਇਆ। ਅਗਲੇ ਦਿਨ ਕਾਫੀ ਲੇਟ ਮਹਿਲ ਵਿਚ ਦਾਖਲ ਹੋਇਆ। ਰਾਜਕੁਮਾਰ ਦੇ ਨੱਕ ਮੂੰਹ ਤੇ ਹੱਥ ਰੱਖਿਆ। ਖੂਨ ਬੰਦ ਹੋ ਗਿਆ। ਇਹ ਵੀ ਚਰਚਾ ਚੱਲੀ ਕਿ ਰਾਸਪੁਤਿਨ ਰੁਹਬ ਪਾਉਣ ਲਈ ਆਪੇ ਖੂਨ ਵਗਾਉਂਦਾ ਹੈ ਆਪੇ ਬੰਦ ਕਰਦਾ ਹੈ। ਥਾਂ ਥਾਂ ਉਸ ਬਾਬਤ ਏਨੀ ਚਰਚਾ ਹੋਣ ਲੱਗ ਪਈ ਸੀ ਕਿ ਹੋਟਲ ਮਾਲਕਾਂ ਨੇ ਡਾਇਨਿੰਗ ਕਮਰਿਆਂ ਵਿਚ ਇਹ ਬੋਰਡ ਟੰਗ ਦਿਤੇ ਸਨ- "ਇਥੇ ਅਸੀਂ ਰਾਸਪੁਤਿਨ ਦੀਆਂ ਗੱਲਾਂ ਨਹੀਂ ਕਰਦੇ।"

ਖਤਾਂ ਵਿਚ ਅਤੇ ਗੱਲਾਂ ਬਾਤਾਂ ਵਿਚ ਉਹ ਜ਼ਾਰ ਨੂੰ ਪਿਤਾ ਅਤੇ ਰਾਣੀ ਨੂੰ ਮਾਤਾ ਕਿਹਾ ਕਰਦਾ ਸੀ। ਉਸਦਾ ਮੰਨਣਾ ਸੀ ਕਿ ਰਾਜਾ ਰਾਣੀ ਪਰਜਾ ਦੇ ਮਾਂ ਬਾਪ ਹੁੰਦੇ ਹਨ। ਰੂਸ ਵਿਚ ਫਰਾਂਸ ਦੇ ਰਾਜਦੂਤ ਮਾਰਿਸ ਨੇ 26 ਅਪ੍ਰੈਲ 1916 ਨੂੰ ਆਪਣੀ ਡਾਇਰੀ ਵਿਚ ਰਾਸਪੁਤਿਨ ਵਲੋਂ ਕਹੇ ਗਏ ਇਹ ਸ਼ਬਦ ਲਿਖੇ:

> ਪਤੈ ਤੁਹਾਨੂੰ ਕਿ ਮੈਂ ਦੁਖਦਾਈ ਮੌਤ ਮਰਾਂਗਾ? ਪਰ ਕੀ ਕਰੀਏ, ਰੱਬ ਨੇ ਮੈਨੂੰ ਧਰਤੀ ਤੇ ਭੇਜਿਆ ਹੀ ਇਸ ਲਈ ਹੈ ਕਿ ਮੈਂ ਰੂਸ ਵਾਸਤੇ ਅਤੇ ਬਾਦਸ਼ਾਹ ਵਾਸਤੇ ਬਲੀਦਾਨ ਦਿਆਂ। ਪਾਪੀ ਹੋਣ ਦੇ ਬਾਵਜੂਦ ਮੈਂ ਨਿੱਕਾ ਯਸੂ ਮਸੀਹ ਹਾਂ।

ਸੇਂਟ ਪੀਟਰ ਤੇ ਸੇਂਟਪਾਲ ਦੇ ਕਿਲੇ ਲਾਗਿਓਂ ਲੰਘਦਿਆਂ ਉਸਨੇ ਕਿਹਾ:

> ਇਥੇ ਤਸੀਹੇ ਦੇ ਕੇ ਮਾਰੇ ਜਾ ਰਹੇ ਲੋਕ ਮੈਨੂੰ ਦਿੱਸ ਰਹੇ ਹਨ। ਇੱਕਾ ਦੁੱਕਾ ਨਹੀਂ, ਭੀੜਾਂ ਦੀਆਂ ਭੀੜਾਂ। ਲੋਥਾਂ ਦੇ ਬੱਦਲ ਉਡ ਰਹੇ ਹਨ ਜਿਨ੍ਹਾਂ ਵਿਚ ਅਮੀਰ ਵੀ ਹਨ ਵਜ਼ੀਰ ਵੀ, ਅਨੇਕ ਡਿਊਕ ਅਤੇ ਸੈਂਕੜੇ ਕਾਊਂਟ। ਨੇਵਾ ਖੂਨ ਨਾਲ ਲਾਲ ਹੋ ਜਾਏਗਾ।

ਮਹਿਲ ਦੇ ਦਰਬਾਨ ਨੇ ਰਾਸਪੁਤਿਨ ਵਲੋਂ ਕਿਹਾ ਇਹ ਵਾਕ ਰਿਕਾਰਡ ਕੀਤਾ- "ਤਰਥੱਲੀ ਮੱਚੇਗੀ। ਆਪਾਂ ਸਭ ਫਾਹੇ ਲੱਗਾਂਗੇ। ਕਿਹੜਾ ਕਿਸ ਖੰਭੇ ਉਪਰ ਲਟਕਿਆ ਦਿੱਸੇਗਾ, ਇਸ ਨਾਲ ਕੀ ਫਰਕ ਪੈਂਦੈ?"

ਦੂਰ ਦੁਰਾਡੇ ਤੀਰਥ ਯਾਤਰਾ ਤੇ ਨਿਕਲ ਕੇ ਰਸਤੇ ਵਿਚ ਕਦੀ ਕਦਾਈਂ ਮਹਾਰਾਣੀ ਨੂੰ ਤਾਰ ਭੇਜ ਦਿੰਦਾ। ਇਕ ਤਾਰ ਵਿਚ ਇਹ ਵਾਕ ਲਿਖਿਆ-



"ਕੁਹਾੜੀ ਤਾਂ ਦਿੱਸ ਰਹੀ ਹੈ ਕਿਹੜੀ ਹੈ, ਪਰ ਜਿਸ ਦੇ ਹੱਥ ਵਿਚ ਫੜੀ ਹੋਈ ਹੈ ਉਹ ਚਿਹਰਾ ਨਹੀਂ ਦਿਸ ਰਿਹਾ...... ਵੱਡਾ ਦਰਖਤ ਵਢ ਦਿਤਾ ਜਾਏਗਾ।" ਉਹ ਥਾਂ ਥਾਂ ਕਹਿੰਦਾ ਸੀ- ਮੇਰੀ ਅਤੇ ਜ਼ਾਰ ਦੀ ਹੋਣੀ ਇਕੋ ਹੈ।

ਜ਼ਾਰ ਦੇ ਭਾਈਚਾਰੇ ਵਿਚੋਂ ਇਕ ਡਿਊਕ ਯੂਸੋਪੋਵ (ਜ਼ਾਰ ਦਾ ਭਤੀਜਾ) ਵਿਚ ਪੁਰਾਣੇ ਰੋਮਨਾ ਯੂਨਾਨੀਆਂ ਵਰਗਾ ਆਦਰਸ਼ ਸੀ। ਉਸਨੂੰ ਲੱਗਣ ਲੱਗਾ ਕਿ ਸੰਸਾਰ ਯੁੱਧ ਜਿੱਤਣ ਲਈ ਰਾਸਪੁਤਿਨ ਨੂੰ ਮਾਰਨਾ ਜਰੂਰੀ ਹੈ, ਇਸ ਵਾਸਤੇ ਭਾਵੇਂ ਖੁਦ ਫਾਹੇ ਲੱਗਣਾ ਪਏ। ਉਸਨੂੰ ਲੱਗਾ ਇਸ ਤਰੀਕੇ ਰੂਸ ਬਚ ਜਾਏਗਾ। ਉਸਨੇ ਪਹਿਲਾਂ ਮਿਲਣ ਜੁਲਣ ਦੀ ਵਿਉਂਤ ਬਣਾਈ। ਦੇਰ ਬਾਦ ਰਾਸਪੁਤਿਨ ਨੂੰ ਦੇਖਿਆ, ਕੱਪੜੇ ਰੇਸ਼ਮੀ ਪਾਉਣ ਲੱਗਾ ਸੀ ਤੇ ਅਰਾਮਦਾਇਕ ਮਾਹੌਲ ਕਰਕੇ ਚਿਹਰਾ ਸਖਤ ਨਹੀਂ ਰਿਹਾ ਸੀ। ਉਸਨੂੰ ਇਹ ਸਾਧ ਨੀਮ ਹਕੀਮ ਫਰਾਡ ਕਿਸਮ ਦਾ ਬੰਦਾ ਨਹੀਂ ਲੱਗਾ। ਲੱਗਿਆ ਕਿ ਇਸ ਅੰਦਰ ਤਾਕਤ ਦਾ ਪਰਬਤ ਹੈ ਪਰ ਅਕਲ ਦੀ ਘਾਟ ਕਰਕੇ ਸਹੀ ਵਰਤੋਂ ਨਹੀਂ ਕਰ ਸਕਿਆ। ਤਾਕਤ ਹੀ ਤਾਕਤ, ਜ਼ੁਮੇਵਾਰੀ ਕੋਈ ਨਹੀਂ।

ਬਾਰਬਾਰ ਹਾਜ਼ਰੀ ਭਰਦਿਆਂ ਦੇਖ ਕੇ ਰਾਸਪੁਤਿਨ ਨੇ ਉਸ ਨੂੰ ਪੁੱਛਿਆ- "ਕੋਈ ਤਕਲੀਫ਼ ਹੈ?" ਯੂਸੋਪੋਵ ਨੇ ਸਿਰ ਹਿਲਾ ਕੇ ਕਿਹਾ- ਹਾਂ। ਸਾਧ ਨੇ ਉਸਨੂੰ ਲੇਟ ਜਾਣ ਲਈ ਕਿਹਾ। ਯੂਸੋਪੋਵ ਦੇ ਆਪਣੇ ਸ਼ਬਦ ਹਨ:

> ਉਹ ਮੇਰੇ ਉਪਰ ਝੁਕਿਆ। ਬਿਜਲੀ ਦੀ ਇਕ ਗਰਮ ਲਹਿਰ ਮੇਰੇ ਅੰਦਰ ਦਾਖਲ ਹੋਣ ਲੱਗੀ। ਮੈਂ ਸੁੰਨ ਹੋਣ ਲੱਗਾ ਤੇ ਸਰੀਰ ਆਕੜ ਗਿਆ। ਬੋਲਣਾ ਚਾਹਿਆ ਪਰ ਅਵਾਜ ਨਾ ਨਿਕਲੀ, ਹੌਲੀ ਹੌਲੀ ਜਿਵੇਂ ਤੇਜ਼ ਨਸ਼ਾ ਚੜ੍ਹੀ ਜਾਏ। ਮੈਂ ਬੇਹੋਸ਼ ਹੋ ਗਿਆ। ਮੈਨੂੰ ਰਾਸਪੁਤਿਨ ਦੀਆਂ ਲਿਸ਼ਕਦੀਆਂ ਦੋ ਅੱਖਾਂ ਦਿਸਦੀਆਂ ਰਹੀਆਂ, ਉਨ੍ਹਾਂ ਅੱਖਾਂ ਵਿਚੋਂ ਹੇਠਾਂ ਵਲ ਕਿਰਨਾਂ ਨਿਕਲ ਰਹੀਆਂ ਸਨ ਜੋ ਘੇਰੇ ਬਣ ਬਣ ਮੇਰੇ ਸਰੀਰ ਵਿਚੋਂ ਲੰਘ ਰਹੀਆਂ ਅਤੇ ਵਾਪਸ ਮੁੜ ਰਹੀਆਂ ਸਨ।

ਯੂਸੋਪੋਵ, ਪਾਰਲੀਮੈਂਟ ਮੈਂਬਰ ਅਤੇ ਜੱਜ ਮਕਲਾਕੋਵ ਦੇ ਘਰ ਗਿਆ। ਦੋਵਾਂ ਦੇ ਸਿਆਸੀ ਤੇ ਸਮਾਜੀ ਰਸਤੇ ਵਖ ਵਖ ਸਨ ਪਰ ਡਿਊਕ ਦੇ ਬੇਟੇ ਨੂੰ ਘਰ ਆਇਆ ਦੇਖ ਕੇ ਉਹ ਖੁਸ਼ ਹੋਇਆ। ਜ਼ਾਰ ਬਾਬਤ ਗੱਲਾਂ ਕਰਦਿਆਂ ਮਹਿਮਾਨ ਨੇ ਕਿਹਾ- ਜ਼ਾਰ ਵਿਰੁੱਧ ਤੁਹਾਡੀ ਆਲੋਚਨਾ ਦਾ ਮੈਂ ਪ੍ਰਸ਼ੰਸਕ ਹਾਂ। ਮੇਜ਼ਬਾਨ ਨੇ ਕਿਹਾ- ਜ਼ਾਰ ਤਾਂ ਭਲਾ ਆਦਮੀ ਹੈ। ਸਰਕਾਰ ਰਾਸਪੁਤਿਨ ਚਲਾ ਰਿਹਾ ਹੈ। ਜੇ ਤਾਕਤ ਹਾਸਲ ਕਰਨੀ ਹੈ ਤਾਂ ਰਾਸਪੁਤਿਨ ਨੂੰ ਖਰੀਦ ਲਉ ਜਾਂ ਮਾਰ ਲਉ। ਯੂਸੋਪੋਵ ਨੇ ਕਿਹਾ- ਵਿਕਦਾ ਨਹੀਂ ਉਹ। ਮਾਰ ਦੇਣਾ ਠੀਕ ਹੈ। ਮੇਜ਼ਬਾਨ ਬੋਲਿਆ- ਮਾਰਨ ਦਾ ਕੀ ਲਾਭ ਹੋਏਗਾ? ਇਹ ਮਰੇਗਾ ਇਹ ਦੀ ਥਾਂ ਕੋਈ ਹੋਰ ਲੈ ਲਏਗਾ। ਮਹਿਮਾਨ ਨੇ ਕਿਹਾ- ਨਹੀਂ, ਇਹ ਗੱਲ ਨਹੀਂ। ਰਾਸਪੁਤਿਨ ਦਾ ਬਦਲ ਕੋਈ ਹੈ ਈ ਨਹੀਂ। ਮਾਰਨਾ ਦਰੁਸਤ ਹੈ। ਮੇਜ਼ਬਾਨ ਨੂੰ

ਇਹ ਨਹੀਂ ਪਤਾ ਸੀ ਕਿ ਮਹਿਮਾਨ ਕਤਲ ਕਰਨ ਲਈ ਏਨਾ ਸੰਜੀਦਾ ਹੈ। ਉਸਨੇ ਕਿਹਾ:

> ਤੂੰ ਉਸਦੀ ਰੂਹਾਨੀ ਤਾਕਤ ਮੰਨਣ ਤੋਂ ਇਨਕਾਰੀ ਹੈਂ ਯੂਸੋਪੋਵ। ਇਨ੍ਹਾਂ ਮਾਮਲਿਆਂ ਬਾਰੇ ਮੈਨੂੰ ਤੇਰੇ ਤੋਂ ਵਧੀਕ ਪਤਾ ਹੈ। ਮੇਰੇ ਤੇ ਇਤਬਾਰ ਕਰ। ਰਾਸਪੁਤਿਨ ਜਿਹੜੀ ਸ਼ਕਤੀ ਕਮਾ ਚੁਕਾ ਹੈ ਸਦੀਆਂ ਬਾਦ ਉਹ ਕਿਸੇ ਬੰਦੇ ਵਿਚ ਦਿਸਦੀ ਹੈ। ਉਹਨੂੰ ਮਾਰ ਦਈਏ ਤਾਂ ਪੰਦਰਾਂ ਦਿਨਾਂ ਦੇ ਅੰਦਰ ਅੰਦਰ ਮਹਾਰਾਣੀ ਪਾਗਲਖਾਨੇ ਪਹੁੰਚ ਜਾਏਗੀ ਤੇ ਜ਼ਖਮੀ ਬਾਦਸ਼ਾਹ ਸੰਵਿਧਾਨਕ ਤੌਰ ਤੇ ਤਾਨਾਸ਼ਾਹ ਹੋ ਜਾਏਗਾ।

ਮਕਲਾਕੋਵ ਪਾਰਲੀਮੈਂਟ ਵਿਚ ਆਪੋਜ਼ੀਸ਼ਨ ਦਾ ਲੀਡਰ ਸੀ ਤੇ ਹੰਢਿਆ ਹੋਇਆ ਸਿਆਸਤਦਾਨ। ਯੂਸੋਪੋਵ ਇਹ ਨਹੀਂ ਸਮਝ ਸਕਿਆ ਕਿ ਸਿਆਸਤ ਦੀ ਬਣਤਰ ਕਿੰਨੀ ਗੁੰਝਲਦਾਰ ਹੈ। ਮੇਜ਼ਬਾਨ ਨੇ ਮਹਿਮਾਨ ਨੂੰ ਕਿਹਾ- ਅੱਛਾ ਜੇ ਤੈਨੂੰ ਇਹੀ ਰਾਹ ਸਹੀ ਲਗਦਾ ਹੈ ਤਾਂ ਮਾਰ ਦੇਹ ਫੇਰ। ਮਹਿਮਾਨ ਬੋਲਿਆ- ਮੈਂ ਸ਼ਾਹੀ ਖਾਨਦਾਨ ਵਿਚੋਂ ਹਾਂ। ਮੇਰੇ ਵਲੋਂ ਮਹਿਲ ਵਿਚ ਸਤਿਕਾਰਤ ਬੰਦੇ ਦਾ ਕੀਤਾ ਕਤਲ ਸਿੱਧਾ ਕਾਮਰੇਡੀ ਇਨਕਲਾਬ ਨੂੰ ਬੁਲਾਵਾ ਹੋਵੇਗਾ। ਤੁਹਾਡੇ ਸੰਪਰਕ ਵਿਚ ਕਾਮਰੇਡ ਖਾੜਕੂ ਜਰੂਰ ਹੋਣਗੇ। ਇਹ ਕੰਮ ਕਿਸੇ ਕਾਮਰੇਡ ਤੋਂ ਤੁਸੀਂ ਕਰਵਾ ਦਿਉ।

ਮੇਜ਼ਬਾਨ ਹੱਸ ਪਿਆ, ਕਿਹਾ- ਸ਼ਾਹਜ਼ਾਦੇ ਪਾਰਲੀਮੈਂਟ ਵਿਚ ਵਿਰੋਧੀ ਧਿਰ ਦਾ ਨੇਤਾ ਹੋਣਾ ਹੋਰ ਗੱਲ ਹੁੰਦੀ ਹੈ ਕਾਮਰੇਡੀ ਹੋਰ ਚੀਜ਼। ਜੇ ਮੈਂ ਜ਼ਾਰ ਦੀਆਂ ਨੀਤੀਆਂ ਦਾ ਵਿਰੋਧੀ ਹਾਂ ਇਸ ਦਾ ਅਰਥ ਇਹ ਨਹੀਂ ਕਿ ਮੈਂ ਮਹਿਲ ਦੇ ਵਿਰੁੱਧ ਹਾਂ ਤੇ ਕਾਮਰੇਡਾਂ ਦੀ ਹਮਾਇਤ ਲੈ ਸਕਦਾ ਹਾਂ। ਮੈਂ ਕਮਿਊਨਿਜ਼ਮ ਦਾ ਕੱਟੜ ਵਿਰੋਧੀ ਹਾਂ ਤੇ ਉਨ੍ਹਾਂ ਦੇ ਬੰਦਿਆਂ ਨਾਲ ਸੰਪਰਕ ਦਾ ਸਵਾਲ ਈ ਨਹੀਂ। ਕਾਮਰੇਡਾਂ ਦਾ ਵਸ ਚਲੇ ਤਾਂ ਉਹ ਸਾਰੀ ਪਾਰਲੀਮੈਂਟ ਭਸਮ ਕਰ ਦੇਣ ਮੇਰੇ ਸਮੇਤ।

ਯੂਸੋਪੋਵ ਹੋਰ ਬੰਦੇ ਲੱਭਣ ਤੁਰ ਪਿਆ। ਪੁਰਿਸ਼ਕ, ਡੂਮਾ ਦਾ ਮੈਂਬਰ ਸੱਜੀ ਧਿਰ ਸੀ, ਯਾਨੀ ਕਿ ਸਰਕਾਰ ਵੱਲ। ਉਹ ਮਹਿਲ ਦਾ ਏਨਾ ਭਗਤ ਸੀ ਕਿ ਉਸ ਬਾਰੇ ਇਹ ਟਿੱਪਣੀ ਪ੍ਰਚੱਲਤ ਹੋ ਗਈ- ਪੁਰਿਸ਼ਕ ਏਨਾ ਸੱਜੇ ਚਲਦਾ ਹੈ ਕਿ ਉਸਦੇ ਸੱਜੇ ਪਾਸੇ ਕੰਧ ਆ ਜਾਏ ਤਾਂ ਰੁਕਦਾ ਹੈ ਨਹੀਂ ਤਾਂ ਹੋਰ ਸੱਜੇ ਚਲਾ ਜਾਵੇ। ਰਾਸਪੁਤਿਨ ਦੀ ਵਜਾ ਕਰਕੇ ਉਹ ਵੀ ਨਰਾਜ਼ ਹੋ ਗਿਆ ਸੀ। ਉਸਨੇ ਪਾਰਲੀਮੈਂਟ ਵਿਚ ਜਬਰਦਸਤ ਤਕਰੀਰ ਕੀਤੀ:

> ਦੇਸ ਯੁਧ ਵਿਚ ਗ੍ਰਸਤ ਹੈ। ਆਪਾਂ ਆਪੋ ਵਿਚ ਜੋ ਮਰਜ਼ੀ ਹੋਈਏ ਜੰਗ ਜਿੱਤਣਾ ਸਭ ਦੀ ਇੱਛਾ ਹੈ। ਸਾਡੇ ਜੁਆਨ ਧੜਾ ਧੜ ਮਰ ਰਹੇ ਹਨ। ਸਰੱਹਦ ਤੇ ਉਦੋਂ ਜਿੱਤਾਂਗੇ ਜਦੋਂ ਪਿਛੇ ਵਾਲਾ ਰਹਿੰਦਾ



> ਮੁਲਕ ਸਹੀ ਹੋਵੇਗਾ। ਇਥੇ ਰਾਸਪੁਤਿਨ ਸਰਕਾਰ ਚਲਾ ਰਿਹਾ ਹੈ। ਦਿਖਾਵਾਂ ਤੁਹਾਨੂੰ ਉਹ ਚਿੱਠੀਆਂ ਤੇ ਤਾਰਾਂ ਜਿਹੜੀਆਂ ਉਹ ਵਜੀਰਾਂ ਅਤੇ ਜਰਨੈਲਾਂ ਨੂੰ ਆਪਣੇ ਕੰਮ ਕਰਨ ਬਾਰੇ ਲਿਖਦਾ ਹੈ? ਜਿਹੜਾ ਵਜ਼ੀਰ ਉਸਦਾ ਕਿਹਾ ਨੀਂ ਮੰਨਦਾ ਉਸਨੂੰ ਘਰ ਤੋਰ ਦਿਤਾ ਜਾਂਦਾ ਹੈ। ਚਲੋ ਆਪਾਂ ਸਾਰੇ ਜ਼ਾਰ ਅੱਗੇ ਸਿਆਪਾ ਕਰੀਏ ਕਿ ਏਸ ਭੂਤ ਨੂੰ ਕੱਢ ਤੇ ਰੂਸ ਨੂੰ ਬਚਾ। ਪਾਰਲੀਮੈਂਟ ਨੂੰ ਬਚਾ। ਡੂਮਾ ਦੀ ਸੱਜੀ ਧਿਰ, ਖੱਬੀ ਧਿਰ, ਵਿਚਕਾਰਲੀ ਧਿਰ, ਸਭ ਨੇ ਤਾੜੀਆਂ ਦੀ ਗੁੰਜਾਰ ਨਾਲ ਇਕ ਜ਼ਬਾਨ ਹੋ ਕੇ ਕਿਹਾ- ਸ਼ਾਬਾਸ਼ ਪੁਰਿਸ਼ਕੇ! ਸ਼ਾਬਾਸ਼!

ਇਸ ਭਾਸ਼ਣ ਵੇਲੇ ਯੂਸੋਪੋਵ 19 ਨਵੰਬਰ 1916 ਨੂੰ ਪਾਰਲੀਮੈਂਟ ਹਾਊਸ ਵਿਚ ਬੈਠਾ ਸੀ। ਇਹੀ ਤਾਂ ਉਸਦੇ ਦਿਲ ਵਿਚ ਸੀ। ਆਪਣੀ ਜਗੀਰਦਾਰਨੀ ਮਾਂ ਨੂੰ ਉਸਨੇ ਲਿਖਿਆ-

> ਅਸੀਂ ਉਸ ਥਾਂ ਤੇ ਬੈਠੇ ਹਾਂ ਜਿਥੇ ਸਭ ਨੂੰ ਪਤਾ ਹੈ ਜੁਆਲਾਮੁਖੀ ਫਟੇਗਾ। ਕੰਵਰ ਨੇ ਪੁਰਿਸ਼ਕੇ ਨਾਲ ਕਤਲ ਦੀ ਗੱਲ ਕੀਤੀ ਤਾਂ ਉਸਨੇ ਤੁਰੰਤ ਹਾਂ ਕਰ ਦਿਤੀ। ਇਕ ਜੁਆਨ ਅਫਸਰ ਸੁਖਾਤਿਨ ਤੇ ਡਾਕਟਰ ਲਜ਼ੋਵਰ ਸ਼ਾਮਲ ਕਰ ਲਏ।

ਇਕ ਦਸੰਬਰ ਨੂੰ ਹੋਈ ਮੀਟਿੰਗ ਵਿਚ ਫੈਸਲਾ ਹੋਇਆ ਕਿ ਜਗੀਰਦਾਰ ਦੇ ਸਭ ਤੋਂ ਵਡੇ ਮਹਿਲ ਵਿਚ ਰਾਸਪੁਤਿਨ ਨੂੰ ਸੱਦਿਆ ਜਾਏ। ਉਸਨੂੰ ਕਹਾਂਗੇ ਕਿ ਆਇਰੀਨਾ, ਡਿਊਕ ਦੀ ਪਤਨੀ ਠੀਕ ਨਹੀਂ ਰਹਿੰਦੀ। ਉਸਦਾ ਇਲਾਜ ਕਰਨਾ ਹੈ। ਫਿਰ ਸ਼ਰਾਬ ਵਿਚ ਸਾਇਨਾਈਡ ਮਿਲਾ ਕੇ ਪਿਲਾ ਦਿਆਂਗੇ। ਜੇ ਸ਼ਰਾਬ ਪੀਣ ਤੋਂ ਇਨਕਾਰ ਕੀਤਾ ਤਾਂ ਸਾਇਨਾਈਡ ਵਾਲੇ ਬਿਸਕੁਟ ਖੁਆਵਾਂਗੇ। ਉਸ ਦਿਨ ਆਇਰੀਨਾ ਦੂਜੇ ਮਹਿਲ ਵਿਚ ਦੂਰ ਹੋਵੇਗੀ। ਦੋ ਹਫਤਿਆਂ ਬਾਦ ਦੀ ਤਰੀਕ 16 ਦਸੰਬਰ ਮਿਥੀ ਗਈ।

ਏਧਰ ਰਾਸਪੁਤਿਨ ਆਪਣੇ ਪ੍ਰਸ਼ੰਸਕਾਂ ਅਤੇ ਮਹਾਰਾਣੀ ਨੂੰ ਦੱਸ ਰਿਹਾ ਸੀ ਕਿ ਉਹ ਇਸ ਵਾਰ ਦੀ ਕਰਿਸਮਸ ਨਹੀਂ ਦੇਖ ਸਕੇਗਾ। ਜੰਗੀ ਫਰੰਟ ਤੋਂ ਇਕ ਹਫਤੇ ਦੀ ਛੁਟੀ ਕੱਟਣ ਲਈ ਜ਼ਾਰ ਮਹਿਲ ਵਿਚ ਆਇਆ। ਰਾਸਪੁਤਿਨ ਨੂੰ ਸੱਦ ਕੇ ਅਸੀਸ ਮੰਗੀ। ਅਸੀਸ ਦੀ ਥਾਂ ਸਾਧ ਨੇ ਕਿਹਾ- ਅੱਜ ਤਾਂ ਮੈਨੂੰ ਤੂੰ ਅਸੀਸ ਦੇਹ ਬਾਦਸ਼ਾਹ। ਇਹ ਆਖ ਕੇ ਆਖਰੀ ਵਾਰ ਉਸਨੇ ਜ਼ਾਰ ਦਾ ਹੱਥ ਚੁੰਮਿਆ।

ਪਰਿਵਾਰ ਦੇ ਜੀ ਦਸਦੇ ਹਨ ਕਿ ਦਸੰਬਰ ਦੇ ਪਹਿਲੇ ਦੋ ਹਫਤੇ ਉਹ ਉਦਾਸ ਰਿਹਾ। ਆਪਣੀ ਸਕੱਤਰ ਸੀਮਾਨੋਵਿਚ ਨੂੰ ਕਿਹਾ- ਤੇਜ਼ੀ ਨਾਲ ਕੰਮ ਨਬੇੜ। ਤੇਰਾਂ ਦਸੰਬਰ ਨੂੰ ਉਸਨੇ ਆਪਣਾ ਬੈਂਕ ਬੈਲੈਂਸ ਧੀ ਮਾਰੀਆ ਦੇ ਨਾਮ ਕਰ ਦਿਤਾ ਤੇ ਸਾਰੇ ਕਾਗਜ਼ ਪੱਤਰ ਸਾੜ ਦਿਤੇ। ਇਥੋਂ ਇਹ ਤਾਂ ਲਗਦਾ ਹੈ ਕਿ ਉਸ ਨੂੰ ਆਪਣੀ ਹੋਣੀ ਦਾ ਪੱਕਾ ਪਤਾ ਸੀ ਪਰ ਜੇ ਇਹ ਗੱਲ ਸੀ ਤਾਂ

ਫੇਰ ਉਸਨੇ ਯੂਸੋਪੋਵ ਦਾ ਸੱਦਾ ਪ੍ਰਵਾਨ ਕਿਉ ਕੀਤਾ? ਜਿਹੜਾ ਹੋਰਾਂ ਨੂੰ ਜਿਉਂਦੇ ਕਰ ਸਕਦਾ ਹੈ, ਆਪ ਕਿਉਂ ਮਰਨ ਲਈ ਤੁਰ ਪਿਆ? ਉਸਦੇ ਮੁਰੀਦਾਂ ਕੋਲ ਇਸ ਦਾ ਕੋਈ ਉੱਤਰ ਨਹੀਂ। ਉਸਦੇ ਹੱਥੀਂ ਲਿਖਿਆ ਇਹ ਖ਼ਤ ਪਿਆ ਹੈ:

ਪਿਆਰਿਓ,

> ਖਤਰਾ ਸਿਰ ਉਪਰ ਚੱਕਰ ਕੱਟ ਰਿਹਾ ਹੈ। ਮੁਸੀਬਤ ਆਏਗੀ ਭਾਰੀ। ਯੱਸੂ ਦੀ ਦਿਆਲੂ ਮਾਂ ਦਾ ਚਿਹਰਾ ਕਾਲਾ ਪੈ ਗਿਆ ਹੈ। ਰੂਹ ਰਾਤ ਦੀ ਖਾਮੋਸ਼ੀ ਵਿਚ ਸਮਾ ਗਈ ਹੈ। ਅਸਮਾਨ ਗੁਸੈਲਾ ਹੈ ਤੇ ਲਾਇਲਾਜ, ਲਿਖਿਆ ਹੋਇਆ ਹੈ- ਹੋਸ਼ਿਆਰ ਖਬਰਦਾਰ। ਨਾ ਘੜੀ ਦਾ ਪਤਾ ਨਾ ਪਲ ਦਾ। ਡਰ ਨਾਲ ਲਹੂ ਜਮ ਗਿਆ ਹੈ। ਏਨਾ ਨੇਰ੍ਹਾ ਕਿ ਹੱਥ ਨੂੰ ਹੱਥ ਨਹੀਂ ਦਿਸਦਾ। ਮੈਂ ਮਹਾਨ ਸ਼ਹਾਦਤ ਪੀਆਂਗਾ। ਆਪਣੇ ਕਾਤਲਾਂ ਨੂੰ ਮਾਫ ਕਰਕੇ ਪ੍ਰਭੂ ਦੇ ਚਰਨਾਂ ਵਿਚ ਥਾਂ ਪਾਵਾਂਗਾ। ਵਡੇ ਤਾਂ ਮਰ ਜਾਣੇ ਹਨ, ਛੋਟੇ ਭੁਗਤਣਗੇ। ਅਣਗਿਣਤ ਮਰਨਗੇ। ਭਰਾ ਹਥੋਂ ਭਰਾ ਕਤਲ ਹੋਏਗਾ। ਧਰਤੀ ਕੰਬੇਗੀ, ਭੁੱਖ, ਸੋਕਾ, ਕਾਲ, ਦੁਨੀਆਂ ਦੇਖੇਗੀ। ਖੁਸ਼ਹਾਲੀ ਕਦੀ ਫੇਰ ਠਹਿਰ ਕੇ ਆਏਗੀ।

12 ਦਸੰਬਰ ਨੂੰ ਜ਼ਾਰਕੀ ਸੇਲੋ ਮਹਿਲ ਵਿਚ ਮਹਾਰਾਣੀ ਨਾਲ ਉਸਨੇ ਆਖਰੀ ਖਾਣਾ ਖਾਧਾ। ਜ਼ਾਰਿਨਾ ਨੂੰ ਕਿਹਾ- ਬਾਦਸ਼ਾਹ ਨੂੰ ਕਹਿਣਾ ਤਕੜਾ ਰਹੇ। ਹੌਂਸਲਾ ਰੱਖੇ। ਉਸਨੇ ਆਪਣੇ ਪਰਿਵਾਰ ਦੇ ਮੈਂਬਰਾਂ ਨੂੰ ਪੁਛਿਆ- ਮੇਰੇ ਬਿਨਾਂ ਕੰਮ ਚਲਾ ਲਉਗੇ ਨਾ? ਦੂਜੇ ਸ਼ਹਿਰ ਜਾਣ ਲੱਗੇ ਬੇਟੇ ਨੂੰ ਕਿਹਾ- ਜੇ ਐਤਕੀ ਦੀ ਕਰਿਸਮਸ ਦੇਖ ਲਈ ਫੇਰ ਕੁਝ ਨੀਂ ਹੁੰਦਾ। ਪਰ ਮੇਰੀ ਰੂਹ ਦਰਦ ਵਿਚ ਹੈ। ਆਰਾਮ ਪਲ ਭਰ ਨਹੀਂ।

ਰਾਸਪੁਤਿਨ ਨੇ ਯੂਸੋਪੋਵ ਦਾ ਪਿਆਰਾ ਨਾਮ- 'ਛੋਟੂ', ਰੱਖ ਲਿਆ ਸੀ। ਉਸ ਤੋਂ ਉਹ ਦੇਸੀ ਜਿਪਸੀ ਗੀਤ ਸੁਣਦਾ ਤੇ ਸੁਣ ਕੇ ਕਹਿੰਦਾ- ਖਾਨਾਬਦੋਸ਼ਾਂ ਨੂੰ ਲੈ ਕੇ ਆਈਂ ਅਗਲੀ ਵਾਰ। ਉਨ੍ਹਾਂ ਦੇ ਮੂਹੋਂ ਸੁਣਾਂਗੇ। ਯੂਸੋਪੋਵ ਨੇ ਉਸਨੂੰ ਫੋਨ ਕਰਕੇ ਕਿਹਾ-, "ਮੇਰੀ ਪਤਨੀ, ਠੀਕ ਨਹੀਂ ਰਹਿੰਦੀ। ਉਸ ਲਈ ਪ੍ਰਾਰਥਨਾ ਕਰਨ ਮਾਈਕਾ ਮਹਿਲ ਵਿਚ ਤੁਸੀਂ 16 ਦਸੰਬਰ ਨੂੰ ਆਉਣਾ।" ਸਾਧ ਨੇ ਕਿਹਾ- ਲੈ ਜਾਏਂਗਾ ਤਾਂ ਚੱਲ ਪਊਂਗਾ। 15 ਦਸੰਬਰ ਨੂੰ ਡਾਕਟਰ ਨੇ ਉਸ ਕਾਰ ਦਾ ਹਰ ਪਖੋਂ ਮੁਆਇਨਾ ਕਰਕੇ "ਸਿਹਤ ਸੇਵਾਵਾਂ" ਲਿਖਵਾਇਆ ਜਿਹੜੀ ਅਗਲੇ ਦਿਨ ਵਰਤੀ ਜਾਣੀ ਸੀ। ਇਸੇ ਵਿਚ ਸਾਧ ਦੀ ਲਾਸ਼ ਦਰਿਆ ਵਿਚ ਵਗਾਹੁਣੀ ਸੀ।

16 ਦਸੰਬਰ ਦੀ ਸਵੇਰ ਬਹੁਤ ਠੰਢੀ ਸੀ, ਕੁਹਰਾ ਪਿਆ ਹੋਇਆ। ਰਾਸਪੁਤਿਨ ਜਲਦੀ ਉਠਿਆ। ਚੁਸਤੀ ਫੁਰਤੀ ਨਾਲ ਨਹਾਇਆ। ਫਿਰ ਗਿਰਜੇ ਮੱਥਾ ਟੇਕਣ ਗਿਆ। ਗਿਆਰਾਂ ਵਜੇ ਹਰ ਰੋਜ਼ ਵਾਂਗ ਸੰਗਤ ਦਰਸ਼ਨ ਸ਼ੁਰੂ



ਹੋਇਆ। ਇਕ ਔਰਤ ਅੰਦਰ ਆਈ ਤੇ ਉਧਰ ਬੈਠ ਗਈ ਜਿਧਰ ਇਕ ਪਾਸੇ ਬਾਕੀ ਔਰਤਾਂ ਬੈਠੀਆਂ ਸਨ। ਉਹ ਚੇਤੰਨ ਸਾਹਿਤਕਾਰ, ਪੱਤਰਕਾਰ ਤੇ ਦੇਸ਼ਭਗਤ ਬੀਬੀ ਸੀ ਜਿਸ ਨੂੰ ਲਗਦਾ ਸੀ ਸਾਧ ਦੇਸ ਦਾ ਨੁਕਸਾਨ ਕਰ ਰਿਹਾ ਹੈ। ਉਹ ਬੀਬੀ ਡੇਰਾਵਾਦ ਦੇ ਖਿਲਾਫ ਸੀ। ਇਹੀ ਗੱਲਾਂ ਉਹ ਸਾਧ ਨਾਲ ਕਰਨ ਆਈ ਸੀ। ਸਾਧ ਉਠਿਆ ਤੇ ਉਸ ਪਾਸੇ ਚਲਾ ਗਿਆ। ਔਰਤਾਂ ਖੜ੍ਹੀਆਂ ਹੋ ਗਈਆਂ, ਕੁੱਝ ਉਸਦੇ ਹੱਥ ਚੁੰਮਣ ਲਗੀਆਂ ਕੁਝ ਚੋਲੇ ਨੂੰ ਚੁੰਮਣ ਲੱਗੀਆਂ। ਉਸਨੇ ਸਾਰੀਆਂ ਨੂੰ ਪਰੇ ਕਰ ਦਿਤਾ ਤੇ ਨਵੀਂ ਆਈ ਔਰਤ ਨੂੰ ਨੇੜੇ ਜਾ ਕੇ ਉਸ ਵੱਲ ਦੇਖਣ ਲੱਗਾ। ਉਹ ਦਸਦੀ ਹੈ- ਉਸ ਦੀਆਂ ਅੱਖਾਂ ਵਿਚ ਕੀ ਸੀ ਪਤਾ ਨਹੀਂ, ਮੈਂ ਉਸ ਵਲੋਂ ਨਜ਼ਰ ਹਟਾ ਨਾ ਸਕੀ, ਉਸਨੇ ਆਪੇ ਦੂਜੇ ਪਾਸੇ ਮੂੰਹ ਕੀਤਾ ਤਾਂ ਮੈਂ ਪੁੱਛਿਆ ਕਿ ਕੀ ਤੁਹਾਨੂੰ ਪਤਾ ਹੈ ਤੁਸੀਂ ਕਿੰਨਾ ਨੁਕਸਾਨ ਕਰ ਰਹੇ ਹੋ? ਕੀ ਤੁਹਾਨੂੰ ਰੂਸ ਦੇ ਇਤਿਹਾਸ ਦਾ ਪਤਾ ਹੈ, ਕੀ ਤੁਸੀਂ ਜ਼ਾਰ ਨੂੰ ਪਿਆਰ ਕਰਦੇ ਹੋ? ਉਸਨੇ ਉੱਤਰ ਦਿਤਾ:

> ਸੱਚ ਮੰਨ, ਮੈਂ ਇਤਿਹਾਸ ਨਹੀਂ ਪੜ੍ਹਿਆ। ਮੈਂ ਸਿੱਧੜ ਅਨਪੜ੍ਹ ਸਾਧ ਹਾਂ, ਅਗਿਆਨੀ। ਸਿਰਫ ਪੜ੍ਹ ਲੈਂਦਾ ਹਾਂ। ਲਿਖਤ ਦਾ ਇਹ ਹਾਲ ਹੈ ਕਿ ਮੈਥੋਂ ਮੇਰਾ ਲਿਖਿਆ ਪੜ੍ਹ ਨਹੀਂ ਹੁੰਦਾ। ਬਤੌਰ ਇਕ ਕਿਸਾਨ, ਮੈਂ ਜ਼ਾਰ ਨੂੰ ਦਿਲੋਂ ਪਿਆਰ ਕਰਦਾ ਹਾਂ।ਮੈਨੂੰ ਪਤਾ ਹੈ ਮੈਥੋਂ ਉਸਦਾ ਅਤੇ ਉਸਦੇ ਪਰਿਵਾਰ ਦਾ ਨੁਕਸਾਨ ਹੋਇਆ ਹੈ ਪਰ ਮੈਂ ਸਹੁੰ ਖਾਨਾ, ਨਿੱਕੀ ਮਾਂ, ਕਿ ਮੇਰਾ ਇਰਾਦਾ ਨੁਕਸਾਨ ਕਰਨ ਦਾ ਨਹੀਂ ਸੀ... ਛੋਟੀ ਮਾਂ, ਮੇਰਾ ਅੰਤ ਨੇੜੇ ਹੈ। ਮੈਨੂੰ ਮਾਰਨਗੇ, ਮੇਰੀ ਮੌਤ ਦੇ ਤਿੰਨ ਮਹੀਨਿਆਂ ਤੋਂ ਵਧ ਤਾਜ ਨਹੀਂ ਬਚੇਗਾ। ਤੂੰ ਆਈ, ਚੰਗਾ ਹੋਇਆ। ਮੈਂ ਜਾਣ ਗਿਆਂ, ਤੂੰ ਦਿਲੋਂ ਮੇਰੀ ਗੱਲ ਸੁਣੀ ਹੈ। ਤੈਨੂੰ ਮਿਲਣਾ ਚੰਗਾ ਵੀ ਲੱਗਾ, ਡਰ ਵੀ ਲੱਗਾ।

ਉਹ ਔਰਤ ਬੇਝਿਜਕ ਹੋ ਗਈ ਤੇ ਪੁੱਛਿਆ- ਤੁਹਾਡੇ ਚੇਲੇ ਤੁਹਾਨੂੰ ਪਵਿੱਤਰ ਸੰਤ ਕਿਉਂ ਮੰਨਦੇ ਹਨ? ਪਿਤਾ ਕਹਿ ਕੇ ਕਿਉਂ ਬੁਲਾਉਂਦੇ ਹਨ?

ਉਸ ਨੇ ਸਿੱਧਾ ਉੱਤਰ ਦਿਤਾ- ਅਹਿ ਬੈਠੇ ਨੇ ਤੇਰੇ ਸਾਹਮਣੇ। ਇਨ੍ਹਾਂ ਤੋਂ ਪੁੱਛ। ਮੈਥੋਂ ਕੀ ਪੁੱਛਣਾ? ਜੇ ਇਨ੍ਹਾਂ ਨੂੰ ਮੇਰੇ ਵਿਚ ਅਜਿਹੀਆਂ ਖੂਬੀਆਂ ਦਿੱਸ ਰਹੀਆਂ ਨੇ ਜਿਹੜੀਆਂ ਮੇਰੇ ਵਿਚ ਨਹੀਂ ਹਨ, ਤਾਂ ਮੈਂ ਕੋਈ ਬੇਵਕੂਫ ਆਂ ਕਿ ਇਨ੍ਹਾਂ ਨੂੰ ਆਪਣੀ ਇੱਜਤ ਕਰਨੋ ਹਟਾਵਾਂ? ਜਾਣ ਲੱਗੀ ਤਾਂ ਰਾਸਪੁਤਿਨ ਬੋਲਿਆ- ਮੈਨੂੰ ਤੇਰੀ ਅਸੀਸ ਚਾਹੀਦੀ ਹੈ ਅੱਜ। ਮੇਰੀ ਰੂਹ ਉਪਰ ਵਡਾ ਭਾਰ ਹੈ।

ਦੁਪਹਿਰ ਵੇਲੇ ਉਹ ਥੱਕ ਗਿਆ। ਕਿਤੋਂ ਬੇਨਾਮੀ ਫੋਨ ਆਇਆ, ਕਿਹਾ ਕਿ ਤੁਹਾਨੂੰ ਕਤਲ ਕਰਨ ਦੀ ਵਿਉਂਤ ਹੈ। ਫੋਨ ਦਾ ਵਧੀਕ ਅਸਰ ਨਹੀਂ ਹੋਇਆ। ਦਾਰੂ ਪੀਣੀ ਸ਼ੁਰੂ ਕਰ ਦਿਤੀ। ਏਨੀ ਪੀ ਲਈ ਕਿ ਇਕ ਹੋਰ ਫੋਨ ਆਇਆ ਤਾਂ ਚੁੱਕਿਆ ਨਾ ਗਿਆ। ਫਿਰ ਉਹ ਸ਼ਾਮ ਤੱਕ ਸੁੱਤਾ ਰਿਹਾ।

ਸ਼ਾਮੀ ਗਵਰਨੈਸੱ ਰੂਬੋਵਾ ਤੇ ਮੂਨਾ ਆਈਆਂ ਤਾਂ ਬੜਾ ਸੁਹਣਾ ਬੁੱਤ ਦਿਖਾਇਆ ਜਿਹੜਾ ਮਹਾਰਾਣੀ ਨੇ ਰਾਸਪੁਤਿਨ ਨੂੰ ਤੁਹਫੇ ਵਜੋਂ ਭੇਜਿਆ ਸੀ। ਇਸ ਦੇ ਪਿਛੇ ਮਹਾਰਾਣੀ ਨੇ, ਯੁਵਰਾਜ ਨੇ ਅਤੇ ਯੁਵਰਾਣੀਆਂ ਨੇ ਦਸਖਤ ਕੀਤੇ ਹੋਏ ਹਨ।

ਉਸਨੇ ਰੂਬੋਵਾ ਤੇ ਮੂਨਾ ਨੂੰ ਦੱਸਿਆ ਕਿ ਦੇਰ ਰਾਤ ਨੂੰ ਯੂਸੋਪੋਵ ਨੇ ਬੁਲਾਇਆ ਹੈ। ਇਰੀਨਾ ਦੀ ਤਬੀਅਤ ਠੀਕ ਨਹੀਂ। ਕੁੜੀਆਂ ਗੁਸੇ ਨਾਲ ਬੋਲੀਆਂ- ਰਾਤ ਨੂੰ ਕਿਉਂ ਬੁਲਾਇਐ ਉਹਨੇ? ਦਿਨ ਵਿਚ ਬੁਲਾਉਂਦਿਆਂ ਬਦਨਾਮੀ ਹੁੰਦੀ ਹੈ? ਰਾਤੀਂ ਨਹੀਂ ਜਾਣਾ ਉਥੇ। ਰਾਸਪੁਤਿਨ ਨੇ ਕਿਹਾ- ਠੀਕ ਐ, ਠੀਕ ਐ। ਨਹੀਂ ਜਾਂਦਾ।

ਰਾਤ ਪੈਣ ਲੱਗੀ, ਇਸ਼ਨਾਨ ਕਰਕੇ ਮਖਮਲ ਦੇ ਨਵੇਂ ਵਸਤਰ ਪਹਿਨੇ। ਨਵੇਂ ਬੂਟ ਪਾਏ। ਕਢਾਈ ਕੀਤੀ ਰੇਸ਼ਮੀ ਕਮੀਜ਼ ਪਹਿਨੀ, ਲੱਕ ਦੁਆਲੇ ਨਾਭੀ ਕਮਰ-ਬੰਦ ਲਪੇਟਿਆ। ਨੌਕਰਾਣੀ ਇਵਾਨੋਵਾ ਨੂੰ ਕਿਹਾ- ਛੋਟੂ ਵੱਲ ਜਾਵਾਂਗਾ। ਚੰਗਾ?

ਇਸ ਦਿਨ ਸਵੇਰਸਾਰ ਕੰਵਰ ਯੂਸੋਪੋਵ ਵੀ ਗਿਰਜੇ ਵਿਚ ਮੱਥਾ ਟੇਕਣ ਗਿਆ ਸੀ ਕਿਉਂਕਿ ਪਵਿਤਰ ਕਾਰਜ ਨਿਭਾਉਣਾ ਸੀ। ਫਿਰ ਉਹ ਉਸ ਕਮਰੇ ਦੀ ਇੰਸਪੈਕਸ਼ਨ ਕਰਨ ਗਿਆ ਜਿਥੇ ਰਾਸਪੁਤਿਨ ਨੂੰ ਮਾਰਨਾ ਸੀ। ਰਾਤ ਪਈ ਤਾਂ ਉਹ ਮਹਿਲ ਦੇ ਪਿਛਲੇ ਪਸਿਓਂ ਦੀ ਸਾਧ ਨੂੰ ਅੰਦਰ ਲੈ ਕੇ ਆਏਗਾ ਤਾਂ ਕਿ ਕੋਈ ਦੇਖੇ ਨਾ। ਮਹਿਲ ਦੇ ਇਕ ਕੋਨੇ ਵਿਚ ਉਚੀ ਆਵਾਜ਼ ਵਿਚ ਗ੍ਰਾਮੋਫੋਨ ਵਜੇਗਾ, ਦੱਸਾਂਗੇ ਕਿ ਪਾਰਟੀ ਹੋ ਰਹੀ ਹੈ, ਇਰੀਨਾ ਉਧਰ ਹੈ, ਕਿ ਪੀਣ ਖਾਣ ਤੋਂ ਪਿਛੋਂ ਉਸ ਨੂੰ ਮਿਲਾਵਾਂਗੇ। ਰਾਤ ਦੇ ਗਿਆਰਾਂ ਵਜੇ ਟੀਮ ਦੇ ਬਾਕੀ ਮੈਂਬਰ ਪੁੱਜ ਗਏ। ਡਾਕਟਰ ਨੇ ਦਸਤਾਨੇ ਪਹਿਨਕੇ ਕਰੀਮ ਬਿਸਕੁਟਾਂ ਅਤੇ ਕੇਕ ਉਪਰ ਸਾਇਨਾਈਡ ਧੂੜਿਆ। ਫਿਰ ਦੂਜੇ ਕਮਰੇ ਵਿਚ ਚਲੇ ਗਏ। ਵਿਸਕੀ ਵਾਲੇ ਗਲਾਸਾਂ ਵਿਚ ਸਾਇਨਾਈਡ ਪਾਇਆ। ਇਹ ਧਿਆਨ ਰੱਖਿਆ ਗਿਆ ਕਿ ਦੇਰ ਤਕ ਪਿਆ ਰਹੇ ਤਾਂ ਜ਼ਹਿਰ ਉਡ ਜਾਂਦਾ ਹੈ। ਉਦੋਂ ਧੂੜਿਆ ਜਦੋਂ ਰਾਸਪੁਤਿਨ ਨੂੰ ਦੇਣਾ ਸੀ। ਯੂਸੂਪੋਵ ਨੇ ਕਿਹਾ- ਇੰਨੇ ਕੁ ਜ਼ਹਿਰ ਨਾਲ ਮਰ ਵੀ ਜਾਊਗਾ ਉਹ? ਡਾਕਟਰ ਹੱਸ ਪਿਆ- ਇਕ ਵਾਰੀ ਨਹੀਂ, ਦੱਸ ਵਾਰ ਮਰੇਗਾ ਇਸ ਨਾਲ ਤਾਂ।

ਡਿਊਕ ਰਾਸਪੁਤਿਨ ਦੇ ਘਰ ਪੁੱਜਾ, ਘੰਟੀ ਮਾਰੀ, ਰਾਸਪੁਤਿਨ ਨੇ ਕਿਹਾ- ਇਕੱਲਾ ਈ ਆਂ ਛੋਟੂ, ਉਪਰ ਆ ਜਾਹ, ਬਚੇ ਸੌਂ ਗਏ ਹਨ। ਨੌਕਰਾਣੀ ਜਾਗਦੀ ਸੀ। ਉਸਨੇ ਇਹ ਗੱਲਾਂ ਸੁਣੀਆਂ ਤੇ ਦੋਵਾਂ ਨੂੰ ਬਾਹਰ ਨਿਕਲਦਿਆਂ ਦੇਖਿਆ। ਮਹਿਲ ਵਿਚ ਪੁੱਜ ਗਏ। ਨਿਘੇ ਕਮਰੇ ਵਿਚ ਬੈਠੇ। ਕੰਵਰ ਨਾਲ ਦੇ ਕਮਰੇ ਵਿਚੋਂ ਬਿਸਕੁਟਾਂ ਦੀ ਪਲੇਟ ਲਿਆਇਆ। ਰਾਸਪੁਤਿਨ ਨੇ ਖਾਣ ਤੋਂ ਇਨਕਾਰ ਕਰ ਦਿੱਤਾ। ਫਿਰ ਕੇਕ ਪੇਸ਼ ਕੀਤਾ ਤਾਂ ਸਾਧ ਨੇ ਇਹ ਕਹਿ ਕੇ ਮਨ੍ਹਾਂ ਕਰ ਦਿਤਾ- ਮੇਰੀ ਧੀ ਨੇ ਕਿਹਾ ਹੋਇਐ ਏਨਾ ਮਿੱਠਾ ਨਹੀਂ ਖਾਣਾ।



ਕੰਵਰ ਨੇ ਜ਼ਿੱਦ ਕੀਤੀ- ਸਿਰਫ ਇਕ। ਬਸ ਇਕ। ਉਸਨੇ ਇਕ ਬਿਸਕੁਟ ਤੇ ਇਕ ਪੀਸ ਕੇਕ ਦਾ ਖਾ ਲਿਆ। ਗੱਲਾਂ ਕਰਨ ਲੱਗੇ। ਕੰਵਰ ਦੇਖਦਾ ਰਿਹਾ। ਜ਼ਹਿਰ ਦਾ ਅਸਰ ਨਹੀਂ ਸੀ ਹੋ ਰਿਹਾ। ਕੰਵਰ ਘਬਰਾ ਗਿਆ। ਫ਼ਿਰ ਜ਼ਹਿਰ ਵਾਲਾ ਗਲਾਸ ਚੁਕ ਲਿਆਇਆ ਤੇ ਵਿਸਕੀ ਪੀਣ ਲਈ ਕਿਹਾ। "ਵਿਸਕੀ ਨਹੀਂ ਪੀਣੀ", ਰਾਸਪੁਤਿਨ ਨੇ ਕਿਹਾ। ਅੱਛਾ ਵਾਈਨ (ਫਲਾਂ ਦੀ ਸ਼ਰਾਬ) ਲਿਆਉਂਦਾ ਹਾਂ। ਗਲਾਸ ਭਰ ਕੇ ਸਾਇਨਾਇਡ ਮਿਲਾ ਕੇ ਵਾਈਨ ਲਿਆਂਦੀ। ਉਹ ਪੀ ਗਿਆ। ਗੱਲਾਂ ਕਰਦਾ ਰਿਹਾ। ਕੋਈ ਅਸਰ ਨਹੀਂ।

ਉਸ ਦੀ ਮੌਤ ਦਾ ਇਹ ਪੱਖ ਸਭ ਤੋਂ ਵਧੀਕ ਚਰਚਿਤ ਰਿਹਾ ਕਿ ਉਸ ਉਪਰ ਸਾਇਨਾਈਡ ਦਾ ਅਸਰ ਕਿਉਂ ਨਾ ਹੋਇਆ। ਕਾਤਲ ਕੋਈ ਬੱਚੇ ਨਹੀਂ ਸਨ, ਡਾਕਟਰ ਉਨ੍ਹਾਂ ਵਿਚ ਮੌਜੂਦ ਸੀ। ਫਿਰ ਗ਼ੈਰ ਕੁਦਰਤੀ ਵਰਤਾਰਾ ਕਿਉਂ? ਕਾਤਲ ਇਹ ਵੀ ਨਹੀਂ ਚਾਹੁੰਦੇ ਹੁੰਦੇ ਕਿ ਮਕਤੂਲ ਨੂੰ ਉਨ੍ਹਾਂ ਦੇ ਇਰਾਦਿਆਂ ਦਾ ਪਤਾ ਲੱਗ ਜਾਏ। ਘਬਰਾਹਟ ਵਿਚ ਡਿਊਕ ਗੱਲਾਂ ਵੀ ਜਾਰੀ ਨਹੀਂ ਰੱਖ ਸਕਦਾ ਸੀ। ਦੋ ਵਾਰ ਪੌੜੀਆਂ ਚੜ੍ਹ ਕੇ ਦੱਸਣ ਵਾਸਤੇ ਉਪਰ ਗਿਆ ਕਿ ਜ਼ਹਿਰ ਬੇਅਸਰ ਹੈ। ਬਦਰੂਹਾਂ ਉਸ ਦੀਆਂ ਮਦਦਗਾਰ ਹਨ, ਇਹ ਸੋਚ ਕੇ ਡਾਕਟਰ ਬੇਹੋਸ਼ ਹੋ ਗਿਆ।

ਗਿਟਾਰ ਉਪਰ ਨਜ਼ਰ ਪਈ ਤਾਂ ਰਾਸਪੁਤਿਨ ਨੇ ਕਿਹਾ- ਛੋਟੂ, ਗਿਟਾਰ ਤਾਂ ਵਜਾ ਜਰਾ। ਗਿਟਾਰ ਵਜਾਈ ਤਾਂ ਪਰ ਕਿਹੜੀ ਸੁਰ ਨਿਕਲਦੀ ਉਸ ਵੇਲੇ? ਟੂੰ ਟਾਂ ਕੀਤੀ ਬੇਕਾਰ। ਮੌਤ ਨੇੜੇ ਤੇੜੇ ਵੀ ਨਹੀਂ। ਪਰ ਅੱਜ ਨਹੀਂ ਤਾਂ ਕਦੀ ਨਹੀਂ। ਡਿਊਕ ਦੂਜੇ ਕਮਰੇ ਵਿਚੋਂ ਰਿਵਾਲਵਰ ਚੁਕ ਲਿਆਇਆ। ਰਾਸਪੁਤਿਨ ਕੁਰਸੀ ਤੋਂ ਉਠ ਕੇ ਟਹਿਲਣ ਲੱਗਾ, ਫਿਰ ਡਿਊਕ ਨੂੰ ਕਿਹਾ- ਜਿਪਸੀਆਂ ਦੇ ਗੀਤ ਸੁਣਨ ਚੱਲੀਏ? ਡਿਊਕ ਨੇ ਕਿਹਾ- ਨਹੀਂ, ਹੁਣ ਦੇਰ ਹੋ ਚੁਕੀ ਹੈ। ਹੁਣ ਨਹੀਂ। ਕਮਰੇ ਵਿਚ ਸੁਹਣਾ ਕਰਾੱਸ ਸੀ। ਸੰਤ, ਕਰਾਸ ਲਾਗੇ ਜਾ ਕੇ ਆਪਣਾ ਹੱਥ ਉਪਰ ਹੇਠ ਸੱਜੇ ਖੱਬੇ, ਸਲਾਮ ਕਰਨ ਹੀ ਲੱਗਾ ਸੀ ਕਿ ਕੰਵਰ ਨੇ ਕਿਹਾ- ਤੇਰਾ ਅੰਤ ਆ ਗਿਆ। ਰਿਵਾਲਵਰ ਤਾਣੀ ਖਲੋਤੇ ਮੇਜ਼ਬਾਨ ਵੱਲ ਮਹਿਮਾਨ ਨੇ ਗੁੱਸੇ ਨਾਲ ਨਹੀਂ ਦੇਖਿਆ। ਸ਼ਾਂਤ ਰਿਹਾ। ਕੰਵਰ ਉਸਦੇ ਪਿਛਲੇ ਪਾਸੇ ਚਲਾ ਗਿਆ ਤੇ ਪਿਛੋਂ ਦੀ ਗੋਲੀ ਦਾਗ ਦਿਤੀ। ਸਾਧ, ਹੇਠ ਵਿਛੀ ਰਿੱਛ ਦੀ ਖੱਲ ਉਪਰ ਡਿਗ ਪਿਆ।

ਗੋਲੀ ਦੀ ਆਵਾਜ਼ ਸੁਣ ਕੇ ਬਾਕੀ ਹੇਠ ਆ ਗਏ। ਖੱਲ ਉਪਰੋਂ ਲਾਸ਼ ਚੁਕ ਲਈ ਤਾਂ ਕਿ ਉਸ ਉਪਰ ਵਧੀਕ ਖੂਨ ਨਾ ਜਮ ਜਾਏ। ਸਵੇਰੇ 3 ਵਜੇ ਦਾ ਸਮਾਂ ਸੀ। ਇਕ ਦੀ ਡਿਊਟੀ ਲਹੂ ਭਿਜੇ ਕੱਪੜਿਆਂ ਨੂੰ ਅੱਗ ਵਿਚ ਸਾੜਨ ਦੀ ਸੀ। ਬਾਕੀ ਦੇ ਉਸਨੂੰ ਨਦੀ ਵਿਚ ਸੁਟਣਗੇ। ਸਾਰੇ ਹੌਂਸਲੇ ਵਿਚ ਹੋ ਗਏ ਕਿ ਦੇਸ ਨੂੰ ਇਕ ਪਾਪੀ ਤੋਂ ਮੁਕਤੀ ਮਿਲੀ।

ਬਾਕੀਆਂ ਨੂੰ ਬਾਹਰ ਲਾਅਨ ਵਿਚ ਛਡ ਕੇ ਕੰਵਰ ਇਕ ਵਾਰ ਫੇਰ ਉਸੇ ਕਮਰੇ ਵਿਚ ਚਲਾ ਗਿਆ। ਆਪਣੇ ਸ਼ਿਕਾਰ ਨੂੰ ਦੁਬਾਰਾ ਦੇਖਣਾ ਚਾਹਿਆ।

ਉਹ ਦਸਦਾ ਹੈ- "ਮੈਂ ਝੁਕਿਆ, ਨਬਜ਼ ਦੇਖੀ, ਰੁਕ ਗਈ ਸੀ। ਮੈਨੂੰ ਏਨਾ ਗੁੱਸਾ ਚੜ੍ਹਿਆ ਹੋਇਆ ਸੀ ਕਿ ਮੈਂ ਉਸਦਾ ਸਰੀਰ ਝੰਜੋੜ ਦਿਤਾ। ਮੈਨੂੰ ਦਹਿਲ ਪੈ ਗਿਆ ਜਦੋਂ ਮੈਂ ਦੇਖਿਆ, ਪਹਿਲਾਂ ਖੱਬੀ, ਫੇਰ ਉਹਨੇ ਸੱਜੀ ਅੱਖ ਖੋਲ੍ਹੀ। ਅਚਾਨਕ ਰਾਸਪੁਤਿਨ ਕੰਵਰ ਦੇ ਪੈਰਾਂ ਵਲ ਲਪਕਿਆ ਤੇ ਹੇਠ ਸੁੱਟ ਕੇ ਇਉਂ ਫੜਿਆ ਜਿਵੇਂ ਗਲ ਘੁੱਟਣਾ ਹੋਵੇ। ਮੂੰਹ ਵਿਚੋਂ ਖੂਨ ਅਤੇ ਝੱਗ ਨਿਕਲਦੀ ਰਹੀ ਤੇ ਬਾਰ ਬਾਰ ਮੇਰਾ ਨਾਂ ਲੈਂਦਾ ਰਿਹਾ।"

ਮਸਾਂ ਆਪਣੇ ਆਪ ਨੂੰ ਛੁਡਾ ਕੇ ਉਹ ਸਾਥੀਆਂ ਕੋਲ ਗਿਆ। ਮੋਢੇ ਤੋਂ ਕਮੀਜ਼ ਫਟ ਗਈ। ਸਾਥੀਆਂ ਨੂੰ ਦੱਸਿਆ ਕਿ ਅਜੇ ਜਿਉਂਦੈ। ਉਹ ਗੱਲ ਕਰ ਹੀ ਰਿਹਾ ਸੀ ਕਿ ਭਾਰੇ ਕਦਮਾਂ ਦੀ ਆਵਾਜ਼ ਸੁਣਾਈ ਦਿਤੀ, ਦਰਵਾਜ਼ਾ ਖੁੱਲ੍ਹਾ। ਰਾਸਪੁਤਿਨ ਵਿਹੜੇ ਵਲ ਤੁਰਦਾ ਆ ਰਿਹਾ ਸੀ ਤੇ ਉਚੀ ਉਚੀ ਕਹਿ ਰਿਹਾ ਸੀ- ਤੇਰੀ ਕਰਤੂਤ ਮਹਾਰਾਣੀ ਨੂੰ ਦੱਸਾਂਗਾ। ਸਿਆਸਤਦਾਨ ਪੁਰਿਸ਼ਕੇ ਚੰਗਾ ਨਿਸ਼ਾਨਚੀ ਹੋਣ ਦਾ ਦਾਅਵਾ ਕਰਿਆ ਕਰਦਾ ਸੀ ਪਰ ਦੋ ਨਿਸ਼ਾਨੇ ਉਕ ਗਏ। ਤੀਜਾ ਉਸ ਦੀ ਪਿੱਠ ਵਿਚ ਵੱਜਾ। ਉਹ ਰੁਕ ਗਿਆ। ਵੀਹ ਕਦਮਾਂ ਦੀ ਵਿਥ ਸੀ। ਪੁਰਿਸ਼ਕੇ ਨੇ ਚੌਥੀ ਗੋਲੀ ਮਾਰੀ ਤਾਂ ਡਿਗ ਪਿਆ। ਪੁਰਿਸ਼ਕੇ ਨੇ ਖੱਬੀ ਪੁੜਪੁੜੀ ਉਤੇ ਜੋਰਦਾਰ ਠੁੱਡੇ ਮਾਰੇ। ਇਸ ਵਾਰ ਕੰਮ ਖਤਮ।

ਉਸਦੀ ਲਾਸ਼ ਦਰਿਆ ਵਿਚ ਸੁੱਟ ਦਿਤੀ ਗਈ। ਗਲਤੀ ਨਾਲ ਇਕ ਬੂਟ ਲਹਿ ਕੇ ਪੁਲ ਉਪਰ ਡਿਗ ਪਿਆ, ਜੋ ਕਾਤਲਾਂ ਨੂੰ ਨਾ ਦਿਸਿਆ। ਬੂਟ ਪਛਾਣ ਕੇ ਪੁਲਸ ਨੇ ਗੋਤਾਖੋਰ ਮੰਗਵਾ ਕੇ ਲਾਸ਼ ਕੱਢੀ। ਮਹਿਲ ਵਿਚ ਗੋਲੀਆਂ ਦੀ ਆਵਾਜ਼ ਸੁਣ ਕੇ ਗਸ਼ਤ ਕਰਦਾ ਸਿਪਾਹੀ ਆਇਆ ਤੇ ਯੂਸੋਪੋਵ ਨੂੰ ਪੁੱਛਿਆ- ਕੀ ਗੱਲ ਹੈ? ਕੰਵਰ ਨੇ ਕਿਹਾ- ਕੁਝ ਨਹੀਂ। ਨਿਸ਼ਾਨੇ ਲਾ ਰਹੇ ਹਾਂ। ਸਿਪਾਹੀ ਚਲਾ ਗਿਆ ਤੇ ਕਪਤਾਨ ਨੂੰ ਦੱਸਿਆ। ਕਪਤਾਨ ਆਇਆ। ਯੂਸੋਪੋਵ ਨੇ ਉਸਨੂੰ ਇਕ ਪਾਸੇ ਲਿਜਾ ਕੇ ਕਿਹਾ- ਤੂੰ ਜ਼ਾਰ ਦਾ ਵਫਾਦਾਰ ਐਂ ਨਾ ? ਕਪਤਾਨ ਨੇ ਹਾਂ ਕਿਹਾ ਤਾਂ ਯੂਸੋਪੋਵ ਬੋਲਿਆ- ਰਾਸਪੁਤਿਨ ਵਾਲਾ ਕੰਮ ਕਰ ਦਿਤਾ। ਕਿਸੇ ਨਾਲ ਗੱਲ ਨਾ ਕਰੀਂ। ਉਸਨੇ ਕਿਹਾ- ਠੀਕ। ਵਾਪਸ ਆ ਕੇ ਉਸਨੇ ਪੁਲੀਸ ਮੁਖੀ ਨੂੰ ਦੱਸਿਆ, ਪੁਲਸ ਮੁਖੀ ਨੇ ਮਹਾਰਾਣੀ ਨੂੰ। ਖਬਰ ਸੁਣਦਿਆਂ ਜ਼ਾਰ ਜੰਗੀ ਕੈਂਪ ਤੋਂ ਵਾਪਸ ਪਰਤ ਆਇਆ।

ਬੜੀਆਂ ਅਫਵਾਹਾਂ ਉਠੀਆਂ, ਇਹੋ ਜਿਹੀਆਂ ਵੀ, ਕਿ ਗੁੱਸੈਲੇ ਯੂਸੋਪੋਵ ਨੇ ਲੁੱਚੇ ਸਾਧ ਦਾ ਲਿੰਗ ਵੱਢ ਦਿਤਾ ਜਿਹੜਾ ਹੁਣ ਤਕ ਪੈਰਿਸ, ਫਾਰਮਲੀਨ ਵਿਚ ਸੰਭਾਲਿਆ ਪਿਆ ਹੈ, ਕਿ ਕੀਮਤੀ ਮੁੰਦਰੀ ਉਤਾਰਨ ਲਈ ਉਂਗਲ ਵੱਢ ਦਿਤੀ ਜੋ ਕਵੀ ਯੈਵਤੂਸ਼ੰਕੂ ਕੋਲ ਹੈ। ਇਹ ਸਭ ਗਪੌੜ ਹਨ। ਪੋਸਟਮਾਰਟਮ ਦੀ ਰਿਪੋਰਟ ਮੁਤਾਬਕ ਸਾਰੇ ਅੰਗ ਸਾਬਤ ਸਨ। ਮਿਹਦੇ ਵਿਚ ਭਾਰੀ ਮਾਤਰਾ ਵਿਚ ਜ਼ਹਿਰ ਦੀ ਪੁਸ਼ਟੀ ਹੋਈ ਪਰ ਏਨੀ ਦੇਰ ਕਿਵੇਂ ਜੀਵਿਆ, ਡਾਕਟਰਾਂ ਕੋਲ ਉਤਰ ਨਹੀਂ। ਦਿਲਚਸਪ ਗੱਲ ਇਹ ਕਿ ਮੈਡੀਕਲ ਰਿਪੋਰਟ ਮੁਤਾਬਕ



ਨਦੀ ਵਿਚ ਸੁੱਟੇ ਜਾਣ ਤੱਕ ਉਹ ਜਿਉਂਦਾ ਸੀ ਕਿਉਂਕਿ ਫੇਫੜਿਆਂ ਵਿਚ ਪਾਣੀ ਮਿਲਿਆ। ਜ਼ਹਿਰ ਨਾਲ ਨਹੀਂ ਉਹ ਡੁੱਬਣ ਕਰਕੇ ਮਰਿਆ।

ਪੇਂਡੂਆਂ ਵਿਚ ਉਸ ਦੀ ਮੌਤ ਨਾਲ ਸੋਗ ਫੈਲ ਗਿਆ। ਇਹੋ ਜਿਹੇ ਵਾਕ ਸੁਣੇ ਗਏ— "ਇਕ ਪੇਂਡੂ, ਮਹਿਲ ਵਿਚ ਜਾ ਵੜਿਆ ਇਹ ਬਰਦਾਸ਼ਤ ਨਾ ਹੋਇਆ। ਵੱਡੇ ਖਾਨਦਾਨੀ ਲੋਕਾਂ ਨੇ ਰਲ ਕੇ ਗਰੀਬ ਮਾਰ ਦਿਤਾ।" ਬਹੁਤਿਆਂ ਨੇ ਉਸ ਨੂੰ ਸ਼ਹੀਦ ਕਿਹਾ। "ਉਹ ਗਰੀਬ ਲੋਕਾਂ ਨੂੰ ਸਜ਼ਾਵਾਂ ਤੋਂ ਬਚਾਉਂਦਾ ਸੀ ਇਸ ਕਰਕੇ ਅਮੀਰਾਂ ਨੇ ਉਹਨੂੰ ਮਾਰਿਆ..."।

ਖਾਨਦਾਨੀ ਲੋਕਾਂ ਨੇ ਜ਼ਾਰ ਉਪਰ ਨਰਮਾਈ ਵਰਤਣ ਲਈ ਦਬਾ ਪਾਇਆ ਤਾਂ ਉਸ ਨੇ ਕਿਹਾ— ਰਾਸਪੁਤਿਨ ਨੂੰ ਜਿਉਣ ਦਾ ਹੱਕ ਕਿਵੇਂ ਨਹੀਂ ਸੀ? ਚਾਹੇ ਡਿਊਕ ਹੈ, ਪਰਿੰਸ ਜਾਂ ਕਿਸਾਨ, ਕਾਤਲ ਕਾਤਲ ਹੈ। ਕਤਲ ਵਿਚ ਸ਼ਾਮਲ ਬੰਦਿਆਂ ਨਾਲ ਹਮਦਰਦੀ ਨਹੀਂ। ਪਰ ਕਿਤੇ ਸ਼ੱਕ ਨਾ ਪਵੇ ਕਿ ਜ਼ਾਰ ਜਲਦਬਾਜ਼ੀ ਵਿਚ ਸਜ਼ਾਵਾਂ ਦੇ ਕੇ ਅਨਿਆਂ ਕਰ ਰਿਹਾ ਹੈ, ਉਸ ਨੇ ਧੀਰਜ ਨਾਲ ਪੜਤਾਲ ਕਰਨ ਲਈ ਕਿਹਾ।

22 ਦਸੰਬਰ ਉਸ ਨੂੰ ਰਾਜਧਾਨੀ ਦੇ ਚਰਚ ਵਿਚ ਦਫਨਾਇਆ ਗਿਆ। ਲਾਸ਼ ਪੁੱਜਣ ਤੋਂ ਪਹਿਲਾਂ ਮਹਾਰਾਜਾ, ਮਹਾਰਾਣੀ, ਯੁਵਰਾਜ, ਰਾਜਕੁਮਾਰੀਆਂ ਅਤੇ ਰਿਸ਼ਤੇਦਾਰ ਖਲੋਤੇ ਸਨ। ਪੁਲਸ-ਵੈਨ ਵਿਚੋਂ ਕਰਾੱਸ ਜੜਿਆ ਤਾਬੂਤ ਉਤਾਰਿਆ ਤਾਂ ਮਹਾਰਾਣੀ ਦਾ ਰੰਗ ਪੀਲਾ ਪੈ ਗਿਆ, ਚੀਕਾਂ ਮਾਰੀਆਂ। ਫਿਰ ਉਸ ਨੇ ਕਬਰ ਵਿਚ ਰੱਖਣ ਲਈ ਸੁਗਾਤ ਚੁਕੀ, ਉਸ ਪਿਛੇ ਆਪਣੇ ਦਸਖਤ ਕੀਤੇ, ਰਾਜਕੁਮਾਰ ਅਤੇ ਰਾਜਕੁਮਾਰੀਆਂ ਨੇ ਦਸਖਤ ਕੀਤੇ। ਬਾਦਸ਼ਾਹ ਖਾਮੋਸ਼ ਖਲੋਤਾ ਰਿਹਾ ਤੇ ਮਹਿਲ ਵਿਚ ਜਾ ਕੇ ਸ਼ਾਹੀ ਰੋਜ਼ਨਾਮਚੇ ਵਿਚ ਆਪਣੇ ਹੱਥ ਨਾਲ ਇਹ ਸ਼ਬਦ ਲਿਖੇ:

> ਅੱਠ ਵਜੇ ਪਰਿਵਾਰ ਚਰਚ ਵਿਚ ਗਿਆ। ਹਮੇਸ਼ਾ ਯਾਦ ਰਹਿਣ ਵਾਲੇ ਗ੍ਰੈਗਰੀ ਦੇ ਸਰੀਰ ਵਾਲਾ ਤਾਬੂਤ ਉਤਰਿਆ। ਸੋਲਾਂ ਤਰੀਕ ਦੀ ਰਾਤ ਨੂੰ ਦਰਿੰਦਿਆਂ ਨੇ ਯੂਸੋਪੋਵ ਦੇ ਮਹਿਲ ਵਿਚ ਕਤਲ ਕੀਤਾ। ਦਫਨ ਕਰ ਆਏ ਹਾਂ ਉਸ ਨੂੰ। ਜ਼ਾਰ ਨਿਕੋਲਸ. 22.12.1916

ਮਰਨ ਤੋਂ ਮਹੀਨਾ ਪਹਿਲਾਂ ਰਾਸਪੁਤਿਨ ਨੇ ਮਹਾਰਾਣੀ ਨੂੰ ਇਹ ਖਤ ਲਿਖਿਆ ਸੀ:

ਲਿਖਤੁਮ ਪੋਕਰੋਵਸਕੀ ਪਿੰਡ ਦਾ ਗ੍ਰੈਗਰੀ ਰਾਸਪੁਤਿਨ। ਰੂਸੀ ਲੋਕਾਂ ਨੂੰ, ਪਾਪਾ (ਜ਼ਾਰ) ਨੂੰ, ਰੂਸ ਦੀ ਮਾਤਾ ਨੂੰ ਦੱਸਣੀ ਹੈ ਮੈਂ ਇਕ ਗੱਲ। ਜੇ ਮੇਰੇ ਪੇਂਡੂ ਭਰਾਵਾਂ ਨੇ ਮੈਨੂੰ ਮਾਰ ਦਿਤਾ ਫਿਰ ਮਹਿਲ, ਬੱਚੇ ਅਤੇ ਰੂਸ ਸਲਾਮਤ ਰਹਿਣਗੇ। ਹੇ ਰੂਸ ਦੇ ਮਾਲਕ, ਫੇਰ ਭੋਰਾ ਫਿਕਰ ਨਾ ਕਰੀਂ। ਜੇ ਮਹਿਲਾਂ ਦੇ ਬਾਸ਼ਿੰਦਿਆਂ ਨੇ ਮਾਰਿਆ ਤਾਂ ਭਰਾ ਭਰਾ ਦੇ ਗਲ ਵੱਢ ਦੇਣਗੇ। ਸ਼ਾਹੀ ਖਾਨਦਾਨ

ਵਿਚਲਾ ਕੋਈ ਨਹੀਂ ਬਚੇਗਾ। ਜਦੋਂ ਚਰਚ ਦਾ ਘੰਟਾ ਐਲਾਨ ਕਰੇ ਕਿ ਗ੍ਰੇਗਰੀ ਨਹੀਂ ਰਿਹਾ ਤਾਂ ਤੁਰੰਤ ਪਤਾ ਕਰਨਾ ਕਾਤਲਾਂ ਦਾ। ਮੌਤ ਦਾ ਪੱਕਾ ਪਤਾ ਹੈ, ਕਾਤਲ ਦਿਸਦੇ ਨਹੀਂ। ਇਹ ਖਤ ਜਿਉਂਦੇ ਬੰਦੇ ਦਾ ਲਿਖਿਆ ਹੋਇਆ ਨਹੀਂ। ਮੇਰੇ ਲਈ ਦੁਆ ਕਰਨੀ। ਜਿਉਂਦੇ ਰਹੋ। ਗ੍ਰੈਗਰੀ।

1917 ਵਿਚ ਇਨਕਲਾਬ ਆ ਗਿਆ। ਉਸ ਦੀ ਲਾਸ਼ ਕਬਰ ਵਿਚੋਂ ਕੱਢੀ। ਰੰਗ ਕਾਲਾ ਹੋ ਚੁਕਾ ਸੀ। ਮਹਾਰਾਣੀ ਦੇ ਦਸਖਤਾਂ ਵਾਲੀ ਸੁਗਾਤ ਇਕ ਧਨੀ ਅਮਰੀਕਣ ਨੇ ਨੀਲਾਮੀ ਵਿਚ ਖਰੀਦੀ। ਲਾਸ਼ ਨੂੰ ਪਿਆਨੋ ਵਾਲੇ ਡੱਬੇ ਵਿਚ ਬੰਦ ਕਰਕੇ ਦੂਰ ਮਿਲਟਰੀ ਟਰੱਕ ਵਿਚ ਲਿਜਾਕੇ ਸਾੜ ਦਿਤਾ। ਠੰਢੀ ਹੋਈ ਰਾਖ ਹਵਾ ਵਿਚ ਉਡਾ ਦਿਤੀ। ਰੂਸ ਵਿਚ ਪੇਂਡੂਆਂ ਨੇ ਇਸ ਤਰ੍ਹਾਂ ਦੇ ਗੀਤ ਰਚੇ:

> ਉਹ ਪਾਣੀ ਵਿਚ ਮਰਿਆ। ਧਰਤੀ ਵਿਚ ਦਫਨ ਹੋਇਆ।
> ਅੱਗ ਵਿਚ ਸੜਿਆ, ਫੇਰ ਹਵਾਵਾਂ ਵਿਚ ਮਿਲ ਗਿਆ।

ਜ਼ਾਰ ਅਤੇ ਉਸ ਦਾ ਪਰਿਵਾਰ ਕਤਲ ਹੋਇਆ। ਸ਼ਾਹੀ ਖਾਨਦਾਨ ਦਾ ਸਫਾਇਆ ਹੋ ਗਿਆ। ਨਵਾਂ ਲਾਲ ਰੂਸ ਦੁਨੀਆਂ ਦੇ ਨਕਸ਼ੇ ਉਪਰ ਆਇਆ। ਵਿਦੇਸ਼ਾਂ ਵਿਚ ਲੁਕੇ ਬੈਠੇ ਰੂਸ ਦੇ ਕਮਿਊਨਿਸਟ ਲੀਡਰਾਂ ਨੂੰ ਅਹਿਸਾਸ ਨਹੀਂ ਸੀ ਇਉਂ ਹੋ ਜਾਵੇਗਾ ਕਿਉਂਕਿ ਥੋੜਾ ਸਮਾਂ ਪਹਿਲਾਂ 1905 ਵਿਚ ਇਨਕਲਾਬ ਫੇਲ ਹੋ ਕੇ ਹਟਿਆ ਸੀ। ਇਨਕਲਾਬ ਦੇ ਪਿਛੋਕੜ ਬਾਬਤ ਬੇਅੰਤ ਕਿਤਾਬਾਂ ਲਿਖੀਆਂ ਗਈਆਂ ਹਨ ਪਰ ਇਹ ਗੱਲ ਕੋਈ ਨਹੀਂ ਮੰਨਦਾ ਕਿ ਸਾਧ ਦੇ ਕਤਲ ਕਾਰਨ ਰੂਸੀ ਕਿਸਾਨੀ ਦੀ ਹਮਦਰਦੀ ਮਹਿਲਾਂ ਨਾਲੋਂ ਟੁੱਟ ਗਈ ਸੀ। ਸਾਲ 1916 ਵਿਚ ਲਿਖਿਆ ਉਸ ਦਾ ਖਤ ਹੈ:

> ਮੂਰਖਾਂ ਨੂੰ ਕੀ ਪਤਾ ਮੈਂ ਕੀ ਹਾਂ। ਜਾਦੂਗਰ? ਹੋ ਸਕਦੈ। ਜਾਦੂਗਰ ਨੂੰ ਅੱਗ ਵਿਚ ਸਾੜਿਆ ਜਾਂਦਾ ਹੈ। ਲਾਉਣ ਮੈਨੂੰ ਅੱਗ। ਨਹੀਂ ਜਾਣਦੇ, ਮੈਨੂੰ ਸਾੜਨਗੇ ਰੂਸ ਸੜੇਗਾ। ਮੈਨੂੰ ਦਫਨਾਉਣਗੇ ਰੂਸ ਦਫਨ ਹੋਏਗਾ। ਮੈਂ ਅਤੇ ਰੂਸ ਇਕ ਹਾਂ।

ਰਾਜਪਲਟਾ ਆਉਣ ਨਾਲ ਰਾਸਪੁਤਿਨ ਦੇ ਕਾਤਲ ਸਜ਼ਾ ਤੋਂ ਬਚ ਗਏ। ਤਾਸਕੀ ਜਿਹੇ ਪ੍ਰਬੁੱਧ ਕਮਿਊਨਿਸਟ ਨੀਤੀਵਾਨਾ ਨੇ ਇਸ ਕਤਲ ਨੂੰ ਨਿੰਦਿਆ ਤੇ ਲਿਖਿਆ, "ਬਦਨੀਤ ਲੋਕਾਂ ਨੇ ਮਾੜਾ ਕਾਰਾ ਕੀਤਾ।" ਗੁੰਤਰ ਗਰਾਸ ਨੇ ਕਿਹਾ, "ਔਰਤਾਂ ਉਸ ਨੂੰ ਮੰਨਦੀਆਂ ਸਨ, ਅਫਸਰ ਉਸ ਕੋਲੋਂ ਭਜਦੇ ਸਨ।" ਹੰਬਰੀ ਵਿਲੀਅਮਜ਼ ਨੇ ਕਿਹਾ— ਰੂਸੀ ਇਤਿਹਾਸ ਉਪਰ ਨਜ਼ਰ ਮਾਰਿਆਂ ਦਿਸਦਾ ਹੈ ਕਿ ਰਾਸਪੁਤਿਨ ਦੇ ਕਤਲ ਨੂੰ ਜਿੰਨਾ ਮਰਜੀ ਜਾਇਜ਼ ਕਹੋ, ਇਸ ਇਕ ਘਟਨਾ ਕਾਰਨ ਰੋਮਨੋਵ ਸਲਤਨਤ ਡੁੱਬ ਗਈ।" ਮੇਜਰ ਜਨਰਲ ਵਾਈਕੋਵ ਨੇ ਕਿਹਾ, "ਅਸੀਂ ਸਭ ਦੇ ਸਭ ਮਹਾਂਪਰਲੋ ਵਿਚ ਘਿਰੇ ਹੋਏ ਹਾਂ।" ਲਿਡੀਆ ਚਕਵਸਕੀਆ ਨੇ ਲਿਖਿਆ, "ਬਰਬਾਦੀਆਂ ਵਾਸਤੇ ਲੈਨਿਨਗਰਾਦ ਸਭ ਤੋਂ



ਵਧੀਆ ਥਾਂ ਹੈ। ਠੰਢੇ ਦਰਿਆ ਉਪਰ ਭਾਰੇ ਬੱਦਲ ਛਾਏ ਰਹਿੰਦੇ ਹਨ, ਧਮਕੀਆਂ ਦਿੰਦਾ ਦਿੰਦਾ ਸੂਰਜ ਛਿਪਦਾ ਹੈ। ਡਰਾਉਣਾ ਚੰਦ ਚੜ੍ਹਦਾ ਹੈ। ਕਾਲੇ ਪਾਣੀ ਵਿਚ ਪੀਲੇ ਲਿਸ਼ਕਾਰੇ ਦਿਸਦੇ ਹਨ। ਇਹ ਸਾਰਾ ਕੁਝ ਦਹਿਲ ਪਾ ਦਿੰਦਾ ਹੈ।"

ਸਿਆਸੀ ਜੋੜ ਘਟਾਉ ਸਦਾ ਹੁੰਦੇ ਰਹਿਣਗੇ ਪਰ ਨੀਤੀਵਾਨਾ ਨੇ ਮੰਨਿਆ ਕਿ ਇਹ ਕਤਲ ਕੇਵਲ ਅਪਰਾਧ ਨਹੀਂ, ਪਾਪ ਵੀ ਸੀ। ਸਿਫਲਿਸ ਦੀ ਮਰੀਜ਼ ਵੇਸਵਾ ਨੂੰ ਭਾੜਾ ਦੇ ਕੇ ਮੰਗਤੀ ਬਣਾਇਆ। ਦਾਨ ਮੰਗਿਆ ਗਿਆ। ਸਾਧ ਭਿਖਿਆ ਦੇਣ ਲਈ ਜੇਬਾਂ ਵਿਚ ਹੱਥ ਪਾ ਰਿਹਾ ਹੈ ਤੇ ਮੰਗਤੀ ਵਲੋਂ ਅਸੀਸ ਦੀ ਥਾਂ ਛੁਰਾ ਮਿਲ ਰਿਹਾ ਹੈ। ਡਿਊਕ ਇਹ ਕਹਿਕੇ ਸਾਧ ਨੂੰ ਸੱਦ ਰਿਹਾ ਹੈ ਕਿ ਡਚੈਸ ਨੂੰ ਅਸੀਸ ਦੇਣੀ ਹੈ, ਉਹ ਬਿਮਾਰ ਹੈ। ਹਕੀਮ ਘਰ ਪੁੱਜ ਗਿਆ ਹੈ। ਮੇਜ਼ਬਾਨ ਆਪਣੇ ਮਿਹਰਬਾਨ ਮਹਿਮਾਨ ਨੂੰ ਸਾਇਨਾਈਡ ਪਿਲਾ ਰਿਹਾ ਹੈ। ਗੋਲੀਆਂ ਨਾਲ ਵਿੰਨ੍ਹ ਰਿਹਾ ਹੈ। ਲਾਸ਼ ਨੂੰ ਠੁੱਡੇ ਮਾਰ ਰਿਹਾ ਹੈ। ਇਹ ਉਸ ਰੋਮਨੋਵ ਸ਼ਾਹੀ ਖਾਨਦਾਨ ਦੇ ਬੰਦਿਆਂ ਦੀ ਕਰਤੂਤ ਹੈ ਜਿਸ ਦੇ ਬਜ਼ੁਰਗ ਕਿਹਾ ਕਰਦੇ ਸਨ, "ਯੁੱਧ ਕਰੋ। ਲੜਦਿਆਂ ਵੀ ਤੈਸ਼ ਵਿਚ ਨਹੀਂ ਆਉਣਾ। ਦੁਸ਼ਮਣ ਨੂੰ ਸ਼ਰੇਆਮ ਲਲਕਾਰ ਕੇ ਮਾਰੋ, ਸਾਜ਼ਸਾਂ ਨਾ ਘੜੋ।"

ਮਕਤੂਲ ਨੇ ਸਾਬਤ ਕਰ ਦਿਤਾ ਕਿ ਜ਼ਾਰ ਦੇ ਭਤੀਜੇ ਯੂਸੋਪੋਵ ਨੇ ਇਕ ਕਿਸਾਨ ਨੂੰ ਨਹੀਂ, ਆਪਣੇ ਸਦੀਆਂ ਪੁਰਾਣੇ ਸਾਮਰਾਜ ਨੂੰ ਆਪ ਡੇਗਿਆ। ਰੂਸ ਦਾ ਗਰੈਂਡ ਡਿਊਕ ਅਲੈਗਜ਼ਾਂਦਰ ਜੋ ਰੋਮਨੋਵ ਹਕੂਮਤ ਦਾ ਮੋਢੀ ਪਿਤਾਮਾ ਸੀ, ਨੇ ਕਦੀ ਬੀਤੇ ਸਮਿਆਂ ਵਿਚ ਇਹ ਐਲਾਨ ਕੀਤਾ ਸੀ— "ਇਸ ਪਵਿਤਰ ਧਰਤੀ ਉਪਰ ਗਲਤੀ ਨਹੀਂ ਕਰਨੀ, ਕਿਉਂਕਿ ਇਥੇ ਜਾਮ ਨਹੀਂ, ਗੈਲਣ ਛਲਕਾਏ ਜਾਣਗੇ। ਵੋਦਕਾ ਦੇ ਨਹੀਂ ਸ਼ੈਮਪੇਨ ਦੇ। ਗਲਤੀ ਨੀ ਕਰਨੀ।"

# ਤਾਸਕੀ

ਇਸਹਾਕ ਡਿਉਸ਼ਰ ਰੂਸ ਦੇ ਆਧੁਨਿਕ ਇਤਿਹਾਸ ਦਾ ਗੰਭੀਰ ਦਰਸ਼ਨਵੇਤਾ ਹੈ। ਮੂਲ ਸਰੋਤਾਂ ਦਾ ਸਹਾਰਾ ਲੈਂਦਿਆਂ ਉਸ ਨੇ ਤਿੰਨ ਜਿਲਦਾਂ ਵਿਚ 1600 ਪੰਨਿਆਂ ਦਾ ਤਾਸਕੀ-ਜੀਵਨ ਲਿਖਿਆ ਹੈ। ਇਸਹਾਕ ਦੀ 650 ਪੰਨਿਆਂ ਵਿਚ ਲਿਖੀ ਸਟਾਲਿਨ ਦੀ ਜੀਵਨੀ ਵੀ ਪ੍ਰਾਪਤ ਹੈ। ਇਹ ਸਾਰੇ ਸ੍ਰੋਤ ਗੰਭੀਰ ਸਮੱਗਰੀ ਹਨ। ਇਹ ਲੇਖ ਪੜ੍ਹ ਕੇ ਸ਼ਾਇਦ ਪਾਠਕ ਮੂਲ ਕਿਤਾਬਾਂ ਪੜ੍ਹਨ ਲਈ ਰਜ਼ਾਮੰਦ ਹੋ ਜਾਣ। ਸ਼ਬਦ Trotsky ਪੰਜਾਬੀ ਜ਼ਬਾਨ ਲਈ ਸੁਖਾਵਾਂ ਨਹੀ—। ਲੇਖ ਲਿਖਣ ਪਿਛੋ— ਦੋ ਮਹੀਨੇ ਇਹੋ ਮੁਸ਼ਕਲ ਸਾਹਮਣੇ ਰਹੀ। ਇਕ ਸ਼ਾਮ ਡਿਸਕਵਰੀ ਚੈਨਲ ਤੇ ਉਸ ਦਾ ਜੀਵਨ ਦਿਖਾਇਆ ਗਿਆ ਤਾਂ ਉਸ ਦਾ ਨਾਮ ਤਾਸਕੀ ਲਿਆ ਜਾ ਰਿਹਾ ਸੀ ਟ੍ਰਾਟਸਕੀ ਨਹੀਂ। ਰੂਸੀ ਜ਼ਬਾਨ ਵਿਚ ਟੈਂਕੇ ਦੀ ਧੁਨੀ ਨਹੀਂ ਹੈ।

ਰੂਸ ਦੇ ਜ਼ਾਰ ਦੀ ਸਥਾਪਤੀ ਵਿਰੁੱਧ ਜੰਗ ਛੇੜਨ ਅਤੇ ਫ਼ਤਿਹ ਹਾਸਲ ਕਰਨ ਵਿਚ ਅਨੇਕ ਇਨਕਲਾਬੀ ਸ਼ਾਮਲ ਹੋਏ ਪਰ ਜਿਵੇਂ ਨੇਜ਼ਾ, ਯੋਧੇ ਦੇ ਹੱਥ ਵਿਚ ਹੋਣ ਦੇ ਬਾਵਜੂਦ ਉਸ ਤੋਂ ਅੱਗੇ-ਅੱਗੇ ਚਲਦਾ ਹੈ, ਤਾਸਕੀ ਇਸ ਸੰਗਰਾਮ ਦਾ ਹੀਰੋ ਸੀ। ਸਾਇਬੇਰੀਆ ਦੀ ਕੈਦ ਵਿਚ ਦਿਨ ਕਟ ਰਿਹਾ ਹੁੰਦਾ, ਉਥੋਂ ਭਗੌੜਾ ਹੋ ਕੇ ਜ਼ਾਰ ਵਿਰੁੱਧ ਫਿਰ ਅੰਦੋਲਨ ਛੇੜ ਦਿੰਦਾ। ਉਸ ਦੀ ਕਰਨੀ ਨੂੰ ਮਾਨਤਾ ਮਿਲੀ। ਜਦੋਂ 1917 ਵਿਚ ਇਨਕਲਾਬ ਸਫਲ ਹੋ ਗਿਆ ਤਾਂ ਲੈਨਿਨ ਨੇ ਉਸ ਨੂੰ ਦੇਸ ਦਾ ਪਹਿਲਾ ਰਾਸ਼ਟਰਪਤੀ ਨਾਮਜ਼ਦ ਕੀਤਾ। ਇਸ ਸ਼ਾਨਦਾਰ ਪ੍ਰਾਪਤੀ ਨੂੰ ਉਸ ਨੇ ਲੈਨਿਨ ਦੇ ਹਵਾਲੇ ਕਰਦਿਆਂ ਕਿਹਾ- ਮੈਂ ਦੂਰ ਤਾਰੇ ਤੋਂ ਸਭਿਅਤਾਵਾਂ ਫੈਲਦੀਆਂ ਅਤੇ ਗਰਕ ਹੁੰਦੀਆਂ ਦੇਖਦਾ ਹਾਂ। ਲੈਨਿਨ ਲੋਕਾਂ ਦੇ ਵਧੀਕ ਨੇੜੇ ਹੈ, ਉਹ ਧਰਤੀ ਦਾ ਬਾਸ਼ਿੰਦਾ ਹੈ। ਰਾਜ ਕਿਉਂਕਿ ਧਰਤੀ ਤੇ ਕਰਨਾ ਹੈ, ਇਸ ਲਈ ਮੈਂ ਰਾਸ਼ਟਰਪਤੀ ਦੀ ਉਪਾਧੀ ਲੈਨਿਨ ਦੇ ਹਵਾਲੇ ਕਰਕੇ ਸੁਰਖ਼ਰੂ ਹੁੰਦਾ ਹਾਂ।

ਉਹ ਯੂਰਪ ਦੀਆਂ ਸਾਰੀਆਂ ਭਾਸ਼ਾਵਾਂ ਜਾਣਦਾ ਸੀ ਅਤੇ ਅੰਤਰਰਾਸ਼ਟਰੀ ਕੂਟਨੀਤੀ ਦਾ ਮਾਹਿਰ ਸੀ ਜਿਸ ਕਰਕੇ ਲੈਨਿਨ ਨੇ ਉਸ ਨੂੰ ਆਪਣਾ ਪਹਿਲਾ ਵਿਦੇਸ਼ ਮੰਤਰੀ ਸਥਾਪਤ ਕੀਤਾ ਜਿਹੜੀ ਪਦਵੀ ਥੋੜ੍ਹੇ ਹੀ ਸਮੇਂ ਵਿਚ ਉਸ ਨੇ ਛੱਡ ਦਿਤੀ। ਲੈਨਿਲ ਤੱਕ ਸਭ ਠੀਕ ਰਿਹਾ ਪਰ ਲੈਨਿਨ ਦੀ ਮੌਤ ਮਗਰੋਂ ਸਟਾਲਿਨ ਨੇ ਤਾਸਕੀ ਦੇ ਉਨ੍ਹਾਂ ਬੱਚਿਆਂ ਨੂੰ ਵੀ ਕਤਲ ਕਰਵਾਇਆ ਜਿਨ੍ਹਾਂ ਦਾ ਰਾਜਨੀਤੀ ਨਾਲ ਕੋਈ ਸਬੰਧ ਨਹੀਂ ਸੀ। ਆਪਣੇ ਪੂਰੇ ਖਾਨਦਾਨ ਦੀ ਬਰਬਾਦੀ ਉਸ ਨੇ ਅੱਖੀਂ ਦੇਖੀ ਤੇ ਅਖੀਰ ਵਿਚ ਸਟਾਲਿਨ ਦੇ ਖੁਫੀਆ



ਸਕੁਐਡ ਦੇ ਬੰਦੇ ਨੇ ਮੈਕਸੀਕੋ ਵਿਚ ਜਲਾਵਤਨੀ ਭੋਗ ਰਹੇ ਇਸ ਨਾਇਕ ਨੂੰ ਬਰਫ ਤੋੜਨ ਵਾਲੀ ਕੁਹਾੜੀ ਸਿਰ ਵਿਚ ਮਾਰ ਕੇ ਮਾਰਿਆ।

ਇਸਹਾਕ ਡਿਉਸ਼ਰ ਲਿਖਦਾ ਹੈ- ਤਾਸਕੀ ਦੀ ਜੀਵਨ ਕਥਾ ਇਸ ਤਰ੍ਹਾਂ ਦੀ ਹੈ ਜਿਵੇਂ ਮਿਸਰ ਦੇ ਕਿਸੇ ਪਿਰਾਮਿਡ ਵਿਚ ਮਹਾਨ ਬਾਦਸ਼ਾਹ ਦਾ ਕਬਰ ਵਿਚ ਸ਼ਰੀਰ ਹੋਵੇ, ਆਲੇ ਦੁਆਲੇ ਕੀਮਤੀ ਵਸਤਾਂ ਹੋਣ ਅਤੇ ਯਾਦਾਂ ਸੋਨੇ ਦੀਆਂ ਤਖ਼ਤੀਆਂ ਤੇ ਲਿਖੀਆਂ ਹੋਣ ਪਰ ਡਾਕੂ ਇਸ ਪਿਰਾਮਿਡ ਨੂੰ ਲੁੱਟ ਲੈਣ ਅਤੇ ਪਿੰਜਰ ਤੋਂ ਬਿਨਾਂ ਕੁੱਝ ਨਾਂ ਛੱਡਣ। ਸੈਲਾਨੀ ਇਹ ਤਾਂ ਜਾਣ ਜਾਣਗੇ ਕਿ ਇਥੇ ਬਹੁਤ ਕੀਮਤੀ ਇਤਿਹਾਸਿਕ ਸਮੱਗਰੀ ਸੀ ਪਰ ਕੀ ਕੀ ਸੀ, ਕੋਈ ਪਤਾ ਨਹੀਂ। ਤਾਸਕੀ ਕਿਉਂਕਿ ਕਮਿਊਨਿਸਟ ਸੀ ਇਸ ਕਰਕੇ ਗ਼ੈਰ ਕਮਿਊਨਿਸਟਾਂ ਨੂੰ ਉਸ ਦੇ ਜੀਵਨ ਅਤੇ ਕੰਮਾਂ ਵਿਚ ਦਿਲਚਸਪੀ ਨਹੀਂ ਸੀ। ਸਟਾਲਿਨ ਦੀ ਕਮਾਨ ਹੇਠ ਰੂਸ ਦੀ ਸਰਕਾਰ ਨੇ ਉਸ ਵਿਰੁੱਧ ਬਦਨਾਮੀ ਦਾ ਉਹ ਦੌਰ ਚਲਾਇਆ ਕਿ ਉਸ ਦੇ ਕਿਸੇ ਹਮਦਰਦ ਨੇ ਜੇ ਅਜਿਹਾ ਕਰਨ ਤੇ ਇਤਰਾਜ਼ ਕੀਤਾ ਤਾਂ ਜਾਂ ਫਾਇਰਿੰਗ ਸਕੁਐਡ ਜਾਂ ਸਾਇਬੇਰੀਆ ਆਪਣੇ ਸਾਹਮਣੇ ਦਿੱਸਿਆ। ਤਿੰਨ ਦਹਾਕਿਆਂ ਵਿਚ ਸਟਾਲਿਨ ਨੇ ਲੱਖਾਂ ਦੀ ਗਿਣਤੀ ਵਿਚ ਆਜ਼ਾਦੀ ਘੁਲਾਟੀਏ ਕਮਿਊਨਿਸਟ ਕਤਲ ਕੀਤੇ, ਜੋ ਬਚੇ ਉਨ੍ਹਾਂ ਨੇ ਜਲਾਵਤਨੀਆਂ ਭੋਗੀਆਂ।

ਉਸ ਨਾਲ ਸਬੰਧਤ ਪੁਰਾ-ਸਾਹਿਤ (ਆਰਕਾਈਵਜ਼) ਹਾਰਵਰਡ ਯੂਨੀਵਰਸਿਟੀ ਅਮਰੀਕਾ ਦੀ ਹੈਟਿਨ ਲਾਇਬਰੇਰੀ ਵਿਚ ਸੁਰੱਖਿਅਤ ਪਿਆ ਹੈ। ਤਾਸਕੀ ਦੀ ਹਿੰਮਤ ਸਦਕਾ ਰੂਸ ਤੋਂ ਬਾਹਰ ਹੋਣ ਕਰਕੇ ਇਹ ਬਚ ਸਕਿਆ ਹੈ। ਇਸੇ ਤਰਾਂ ਕਨਫਿਊਸ਼ਿਅਸ ਨਾਲ ਹੋਇਆ ਸੀ। ਚੀਨ ਦੀ ਸਰਕਾਰ ਨੇ ਕਨਫਿਊਸ਼ਿਅਸ (600 ਪੂਰਵ ਈਸਾ) ਦੀਆਂ ਲਿਖਤਾਂ ਉਪਰ ਪਾਬੰਦੀ ਲਾਈ। ਪਰਜਾ ਨੂੰ ਹੁਕਮ ਦਿਤਾ ਗਿਆ ਕਿ ਜਿਸ ਪਾਸ ਉਸ ਦੀ ਲਿਖਤ ਹੈ ਥਾਣੇ ਜਮਾਂ ਕਰਵਾ ਦਏ ਜਾਂ ਅੱਗ ਲਾ ਦਏ। ਕਨਫਿਊਸ਼ਿਅਸ ਦਾ ਜਿਹੜਾ ਸਾਹਿਤ ਹੁਣ ਪ੍ਰਾਪਤ ਹੈ, ਇਹ ਉਹੀ ਹੈ ਜਿਹੜਾ ਥਾਣੇ ਵਿਚ ਬੰਦ ਪਿਆ ਹੋਣ ਕਰਕੇ ਸੁਰੱਖਿਅਤ ਰਹਿ ਗਿਆ। ਪੁਰਾਤਨ ਚੀਨ ਵਿਚ ਇਉਂ ਹੋਇਆ ਸੀ। ਆਧੁਨਿਕ ਰੂਸ ਨੇ ਉਸ ਦੀ ਕੋਈ ਯਾਦ ਰੱਖਣ ਯੋਗ ਵਸਤੂ ਬਾਕੀ ਨਹੀਂ ਛੱਡੀ। ਕਮਿਊਨਿਸਟ ਨਿਜ਼ਾਮ ਦੀ ਸਮਾਪਤੀ ਪਿਛੋਂ ਹੁਣ ਰੂਸੀਆਂ ਦੀ ਦਿਲਚਸਪੀ ਫਿਰ ਤਾਸਕੀ ਵਲ ਮੁੜੀ ਹੈ ਅਤੇ ਨਵੇਂ ਤੱਥ ਉਜਾਗਰ ਹੋ ਰਹੇ ਹਨ। ਅਪਰਾਧੀਆਂ ਅਤੇ ਜਾਸੂਸਾਂ ਵਾਂਗ ਸਟਾਲਿਨ ਦਾ ਹਰ ਕੰਮ ਗੁਪਤ ਹੁੰਦਾ ਸੀ। ਉਹ ਆਪਣੇ ਨਜ਼ਦੀਕੀਆਂ ਨਾਲ ਵੀ ਖੁਲ੍ਹ ਕੇ ਗੱਲ ਨਹੀਂ ਕਰਦਾ ਸੀ। ਇਸ ਦੇ ਉਲਟ ਤਾਸਕੀ ਅਜਨਬੀਆਂ ਅਗੇ ਵੀ ਖੁੱਲ੍ਹੀ ਕਿਤਾਬ ਸੀ। ਇਹੀ ਕਾਰਨ ਹੈ ਕਿ ਤੀਹ ਸਾਲ ਰਾਜ-ਸੱਤਾ ਮਾਣਨ ਉਪਰੰਤ ਸਟਾਲਿਨ ਦੇ ਬਹੁਤ ਪੱਖ ਹਨੇਰੇ ਦੀ ਚਾਦਰ ਵਿਚ ਲਿਪਟੇ ਪਏ ਹਨ ਤੇ ਤਾਸਕੀ ਜਿਥੇ ਜਿਥੇ ਰਿਹਾ, ਉਸ ਨਾਲ ਸਬੰਧਤ ਬੰਦਿਆਂ ਨੇ ਬਹੁਤ ਰਾਜ਼ ਖੋਲ੍ਹੇ ਹਨ।

ਤਾਸਕੀ ਬਾਬਤ ਪੜ੍ਹਦਿਆਂ ਅਤੇ ਨੋਟਿਸ ਲੈਂਦਿਆਂ ਮੇਰੇ ਮਨ ਵਿਚ ਬਾਰ-ਬਾਰ ਇਹ ਖਿਆਲ ਆਇਆ ਕਿ ਰੱਬ ਤੋਂ ਇਨਕਾਰੀ ਮਹਾਤਮਾ ਬੁੱਧ ਨੇ ਸ਼ਕਤੀਸ਼ਾਲੀ ਧਰਮ ਸਥਾਪਤ ਕਰਕੇ ਜਿਵੇਂ ਅਚੰਭਾ ਦਿਖਾਇਆ ਸੀ, ਉਸੇ ਤਰ੍ਹਾਂ ਪਦਾਰਥਵਾਦੀ ਫਲਸਫੇ ਨੂੰ ਰਾਜ ਸਿੰਘਾਸਨ ਉਪਰ ਬਿਠਾਉਣ ਵਾਲਾ ਇਹ ਹੀਰੋ ਪਦਾਰਥਕ ਲਾਲਸਾਵਾਂ ਤੋਂ ਇਸ ਤਰ੍ਹਾਂ ਮੁਕਤ ਸੀ ਜਿਵੇਂ ਤਪੱਸਵੀ ਸਾਧੂ। ਜਿਵੇਂ ਕੋਈ ਤੀਰਥ ਯਾਤਰਾ ਤੇ ਨਿਕਲਿਆ ਹੋਵੇ। ਉਚੀ ਪਹਾੜੀ ਉਪਰ ਪੁੱਜਣਾ ਹੈ ਸਿਖਰ। ਰਸਤਾ ਪਤਾ ਨਹੀਂ। ਹਜਾਰਾਂ ਸਾਥੀ ਨਾਲ ਹਨ। ਕਦੀ ਸਜੇ ਵਲ ਮੁੱੜੋ ਕਦੀ ਖੱਬੇ। ਕਦੀ ਹੇਠਾਂ ਉਤਰੋ, ਫਿਰ ਉਪਰ ਚੜ੍ਹੋ, ਜੇ ਅਚਾਨਕ ਕੋਈ ਭਾਰਾ ਬਰਫ ਦਾ ਤੋਦਾ ਹੇਠਾਂ ਆ ਜਾਏ ਤੇ ਸਭ ਦਬ ਕੇ ਮਰ ਜਾਣ ਤਾਂ ਪੰਜ ਸਤ ਬਚੇ ਹੋਏ ਬੰਦੇ ਕਹਿਣਗੇ- ਇਹ ਸਾਡਾ ਦੁਸ਼ਮਣ ਨਿਕਲਿਆ। ਮਰਵਾਉਣ ਨੂੰ ਨਾਲ ਨਾਲ ਲਈ ਫਿਰਦਾ ਸੀ। ਜੇ ਸਿਖਰ ਉਪਰ ਪੁੱਜ ਗਿਆ- ਫਿਰ ਇਹ ਵੀ ਤੇ ਬਾਕੀ ਸੰਸਾਰ ਵੀ ਕਹੇਗਾ ਕਿ ਤਾਸਕੀ ਨਿਪੁੰਨ ਨਾਇਕ ਸੀ ਤੇ ਆਪਣੀ ਕੌਮ ਨੂੰ ਸਿਖਰ ਉਪਰ ਅਨੰਤ ਸ਼ਾਨਾਂ ਦੇ ਕਿਨਾਰੇ ਤੇ ਪੁਚਾ ਗਿਆ। ਇਜ਼ਤ ਅਤੇ ਬੇਇਜ਼ਤੀ, ਜੀਵਨ ਅਤੇ ਮੌਤ ਵਾਂਗ ਐਨ ਨਾਲ ਨਾਲ ਖਹਿ ਖਹਿ ਚਲਦੀਆਂ ਹਨ।

ਜ਼ਾਰ ਅਲੈਗਜੈਂਡਰ ਦੂਜੇ (1855-81) ਦੇ ਰਾਜਕਾਲ ਦੌਰਾਨ ਰੂਸ ਵਿਚ ਉਸ ਵਲੋਂ ਕੀਤੇ ਗਏ ਸੁਧਾਰਾਂ ਦੇ ਐਲਾਨ ਵਿਆਪਕ ਬਦਅਮਨੀ ਦਾ ਕਾਰਨ ਬਣੇ। ਉਸਨੇ ਜਗੀਰਦਾਰਾਂ ਦੇ ਅਧਿਕਾਰ ਘਟਾ ਦਿਤੇ ਤੇ ਕਿਸਾਨਾਂ ਨੂੰ ਕਿਹਾ ਤੁਸੀਂ ਆਜ਼ਾਦ ਹੋ, ਤੁਹਾਥੋਂ ਵਗਾਰ ਨਹੀਂ ਲਈ ਜਾਏਗੀ। ਕਿਸਾਨਾਂ ਦਾ ਖਿਆਲ ਸੀ ਕਿ ਸ਼ਾਸਕ ਵਰਗ ਕਮਜ਼ੋਰ ਹੋਣ ਨਾਲ ਉਨ੍ਹਾਂ ਨੂੰ ਜ਼ਮੀਨ ਮਿਲੇਗੀ ਪਰ ਅਜਿਹਾ ਨਹੀਂ ਹੋਇਆ ਸਗੋਂ ਉਹ ਕਰਜ਼ੇ ਅਤੇ ਗਰੀਬੀ ਵਿਚ ਮਰਨ ਲੱਗੇ। ਉਧਰ ਜਗੀਰਦਾਰਾਂ ਕੋਲ ਜ਼ਮੀਨ ਤਾਂ ਰਹਿਣ ਦਿਤੀ ਪਰ ਜ਼ਮੀਨ ਤੇ ਏਨਾ ਟੈਕਸ ਲਾ ਦਿਤਾ ਜਿਹੜਾ ਉਹ ਭਰ ਹੀ ਨਹੀਂ ਸਕਦੇ ਸਨ। ਹਰ ਵਰਗ ਵਿਚ ਬੇਚੈਨੀ ਪੈਦਾ ਹੋਣ ਨਾਲ ਜ਼ਾਰਸ਼ਾਹੀ ਖਤਰੇ ਵਿਚ ਪੈ ਗਈ। ਇਹ ਉਹੀ ਸਮਾਂ ਹੈ ਜਿਸ ਵਿਚ ਤਾਸਕੀ ਦਾ ਜਨਮ ਹੋਇਆ।

ਮਜ਼ਦੂਰਾਂ ਅਤੇ ਕਿਸਾਨਾਂ ਨੂੰ ਲਾਮਬੰਦ ਕਰਨ ਲਈ ਬੇਚੈਨ ਹੋਇਆ ਪੜ੍ਹਿਆ ਲਿਖਿਆ ਵਰਗ ਸ਼ਹਿਰਾਂ ਦੀ ਥਾਂ ਇਨਕਲਾਬ ਦੀ ਤਲਾਸ਼ ਵਿਚ ਪਿੰਡਾਂ ਵੱਲ ਤੁਰ ਪਿਆ। ਖਾੜਕੂ ਹਮਲਿਆਂ ਦੀ ਕੋਈ ਯੋਜਨਾ ਨਹੀਂ ਸੀ ਪਰ ਹੌਲੀ ਹੌਲੀ ਹਾਲਾਤ ਉਧੱਰ ਵਲ ਜਾਣ ਲੱਗੇ। ਪੁਲਸ ਨੇ ਇਕ ਸਿਆਸੀ ਕੈਦੀ ਦੀ ਏਨੀ ਹੱਤਕ ਕੀਤੀ ਕਿ ਵੇਰਾ ਜ਼ੂਲਿਸ਼ ਨਾਂ ਦੀ ਔਰਤ ਨੇ ਗੁੱਸੇ ਵਿਚ ਆ ਕੇ ਪੁਲੀਸ ਦੇ ਜਰਨੈਲ ਤਰੇਪੋਣ ਨੂੰ ਗੋਲੀ ਮਾਰ ਕੇ ਮਾਰ ਦਿੱਤਾ। ਜ਼ੂਲਿਸ਼ ਨੇ ਪੁਲੀਸ ਵਿਰੁੱਧ ਜੱਜਾਂ ਪਾਸ ਜੋ ਜੋ ਭੇਦ ਖੋਲ੍ਹੇ, ਅਦਾਲਤ ਅਤੇ ਪਰਜਾ ਤਰਾਹ ਤਰਾਹ ਕਰ ਉਠੀ। ਅਦਾਲਤ ਨੇ ਉਸ ਨੂੰ ਬਰੀ ਕਰ ਦਿਤਾ। ਅਦਾਲਤ ਤੋਂ



ਬਾਹਰ ਨਿਕਲਣ ਸਾਰ ਪੁਲਸ ਨੇ ਉਸ ਨੂੰ ਫਿਰ ਗ੍ਰਿਫਤਾਰ ਕਰ ਲਿਆ ਤਾਂ ਹਜਾਰਾਂ ਦੀ ਗਿਣਤੀ ਵਿਚ ਇਕੱਤਰ ਹੋਈ ਭੀੜ ਨੇ ਖੋਹ ਲਈ ਤੇ ਸੁਰੱਖਿਅਤ ਭੱਜ ਗਈ। ਜ਼ਾਰ ਨੇ ਇਸ ਘਟਨਾ ਤੋਂ ਬਾਅਦ ਹੁਕਮ ਦਿਤਾ ਕਿ ਸਿਵਿਲ ਅਦਾਲਤਾਂ ਨਹੀਂ, ਸਿਆਸੀ ਕੈਦੀਆਂ ਵਿਰੁੱਧ ਫ਼ੌਜੀ ਅਦਾਲਤਾਂ ਮੁਕਦਮੇ ਚਲਾਉਣਗੀਆਂ। ਇਸ ਫੈਸਲੇ ਨੇ ਹਥਿਆਰਬੰਦ ਕਮਿਊਨਿਸਟ ਇਨਕਲਾਬ ਵੱਲ ਰਸਤਾ ਖੋਲ੍ਹ ਦਿਤਾ।

ਤਾਸਕੀ ਦਾ ਪਿਤਾ ਦਾਊਦ ਬਰਾਂਸਤੀਨ ਅਨਪੜ੍ਹ ਪਰ ਹਿੰਮਤੀ ਕਿਸਾਨ ਸੀ ਜੋ ਮਿਹਨਤ ਕਰਕੇ ਵਡਾ ਜ਼ਿਮੀਦਾਰ ਬਣਨ ਦਾ ਇਛੁੱਕ ਸੀ। ਮਾਂ ਓਡੀਸਾ ਪੜ੍ਹੀ ਲਿਖੀ ਯਹੂਦਣ ਸੀ ਤੇ ਧਰਮ ਵਿਚ ਪੱਕੀ, ਜਦੋਂ ਕਿ ਦਾਊਦ ਨੂੰ ਧਰਮ ਕਰਮ ਵਿਚ ਵਧੀਕ ਦਿਲਚਸਪੀ ਨਹੀਂ ਸੀ। 26 ਅਕਤੂਬਰ 1879 ਨੂੰ ਤਾਸਕੀ ਦਾ ਜਨਮ ਹੋਇਆ ਤੇ ਪਰਿਵਾਰਿਕ ਨਾਮ ਲਿਊ ਦੈਵਿਦੋਵਿਚ ਰੱਖਿਆ ਗਿਆ। ਇਸੇ ਸਾਲ ਸਟਾਲਨ ਦਾ ਜਨਮ ਹੋਇਆ ਸੀ। ਇਸੇ ਛੱਬੀ ਅਕਤੂਬਰ ਦੀ ਤਰੀਕ ਨੂੰ 38 ਸਾਲ ਬਾਅਦ ਤਾਸਕੀ ਨੇ ਪੀਤਰੋਗਰਾਦ ਵਿਚ ਇਨਕਲਾਬੀ ਕਾਰਵਾਂ ਦੀ ਅਗਵਾਈ ਕੀਤੀ ਸੀ। ਚੰਗੇ ਸੁਭਾਅ ਸਦਕਾ ਇਸ ਰੌਣਕੀ ਬੱਚੇ ਨੂੰ ਪਰਿਵਾਰ ਦੇ ਜੀਅ ਅਤੇ ਮਜ਼ਦੂਰ ਬੜਾ ਪਿਆਰ ਕਰਦੇ ਸਨ।

ਉਹ ਸੁਣਦਾ ਕਿ ਉਸ ਦੇ ਪਿਤਾ ਨੂੰ ਕਦੀ ਕਦਾਈਂ ਮਜ਼ਦੂਰ ਆਪੋ ਵਿਚ ਗੱਲਾਂ ਕਰਦੇ ਗਾਲਾਂ ਦੇ ਰਹੇ ਹੁੰਦੇ। ਉਹ ਦੁਖੀ ਹੁੰਦਾ। ਨਿਕੀਆਂ ਨਿਕੀਆਂ ਥੁੜਾਂ ਦੇ ਮਾਰੇ ਮਜ਼ਦੂਰ ਆਪਣੀ ਮੰਗ ਮਨਵਾਉਣ ਲਈ ਨਿਕੇ ਨਿਕੇ ਵਿਦਰੋਹ ਕਰਦੇ, ਮੂਧੇ ਮੂੰਹ ਲੇਟ ਜਾਂਦੇ ਤੇ ਨੰਗੀਆਂ ਲੱਤਾਂ ਹਿਲਾਈ ਜਾਂਦੇ। ਬਾਪੂ ਜਦੋਂ ਉਨ੍ਹਾਂ ਨੂੰ ਤਰਬੂਜ ਦਿੰਦਾ, ਸੁੱਕੀ ਮੱਛੀ ਤੇ ਤੂੜੀ ਦੇ ਦਿੰਦਾ ਤਾਂ ਉਹ ਖੁਸ਼ ਹੋ ਜਾਂਦੇ, ਕਦੀ ਕਦੀ ਤਾਂ ਖੁਸ਼ੀ ਦੇ ਗੀਤ ਗਾਉਣ ਲਗਦੇ। ਉਸ ਨੂੰ ਇਹ ਸਭ ਬੜਾ ਵਚਿੱਤਰ ਲਗਦਾ। ਇਕ ਦਿਨ ਉਸ ਦੇ ਪਿਤਾ ਨੇ ਇਕ ਮਜਦੂਰ ਦੀ ਏਨੀ ਹੱਤਕ ਕੀਤੀ ਕਿ ਸੱਤ ਸਾਲਾ ਬੱਚਾ ਕੁਝ ਕਰ ਤਾਂ ਸਕਦਾ ਨਹੀਂ ਸੀ, ਸਰਹਾਣੇ ਵਿਚ ਮੂੰਹ ਘਸੋ ਕੇ ਦੇਰ ਤੱਕ ਰੋਇਆ।

ਉਡੇਸਾ ਸ਼ਹਿਰ ਤੋਂ ਉਸ ਦੀ ਮਾਂ ਦਾ ਭਤੀਜਾ ਮਾਇਸੀ ਛੁੱਟੀਆਂ ਕੱਟਣ ਇਨ੍ਹਾਂ ਦੇ ਘਰ ਆ ਗਿਆ। ਮਾਇਸੀ ਤਿਖੇ ਦਿਮਾਗ ਵਾਲਾ ਹਿੰਮਤੀ ਜੁਆਨ ਸੀ। ਤਾਸਕੀ ਨੂੰ ਮਾਇਸੀ ਤੇ ਮਾਇਸੀ ਨੂੰ ਤਾਸਕੀ ਚੰਗਾ ਲੱਗਿਆ।

ਮਾਇਸੀ ਨੇ ਕਿਹਾ- ਇਸ ਨੂੰ ਮੈਂ ਉਡੇਸਾ ਦੇ ਚੰਗੇ ਸਕੂਲ ਵਿਚ ਪੜ੍ਹਾਵਾਂਗਾ। ਮਾਪੇ ਮੰਨ ਗਏ ਤੇ 1888 ਵਿਚ ਮਾਪਿਆਂ ਤੋਂ ਵਿਦਾਇਗੀ ਲਈ। ਸਕੂਲ ਵਿਚ ਪੜ੍ਹਨ ਨੂੰ ਉਹ ਤਿੱਖਾ ਨਿਕਲਿਆ ਪਰ ਕਿਹਾ ਕਰਦਾ ਸੀ- ਸ਼ਹਿਰ ਤਾਂ ਬਸ ਪੜ੍ਹਨ ਵਾਸਤੇ ਠੀਕ ਹੈ। ਰਹਾਂਗਾ ਮੈਂ ਪਿੰਡ ਵਿਚ ਹੀ।

ਮੈਕਸ ਈਸਟਮੈਨ, ਜੋ ਉਸ ਦਾ ਪ੍ਰਸ਼ੰਸਕ ਨਹੀਂ, ਸਕੂਲ ਦੇ ਦਿਨਾਂ ਬਾਰੇ ਲਿਖਦਾ ਹੈ- ਤਾਸਕੀ ਅੱਛੀ ਨਸਲ ਦੇ ਸਿਧਾਏ ਘੋੜੇ ਵਰਗਾ ਸੀ ਜੋ ਇਕ

ਅੱਖ ਨਾਲ ਅੱਗੇ ਦੇਖਦਾ ਤੇਜ਼ ਦੌੜਦਾ ਹੈ, ਦੂਜੀ ਅੱਖ ਨਾਲ ਪਿਛੇ ਦੇਖਦਾ ਹੈ ਕਿ ਕੋਈ ਮੇਰੇ ਨੇੜੇ ਤੇੜੇ ਤਾਂ ਨਹੀਂ।

ਉਸ ਦਾ ਮਨ ਯੂਨੀਵਰਸਿਟੀ ਵਿਚ ਗਣਿਤ ਸ਼ਾਸਤਰ ਪੜ੍ਹਨ ਦਾ ਸੀ ਤੇ ਥਕੇਵਾਂ ਲਾਹੁਣ ਲਈ ਸਾਹਿਤ ਪੜ੍ਹ ਲੈਂਦਾ। ਉਸਨੇ ਕਾਰਲ ਮਾਰਕਸ ਦਾ ਨਾਮ 18 ਸਾਲ ਦੀ ਉਮਰ ਤਕ ਨਹੀਂ ਸੁਣਿਆ ਸੀ, ਨਾ ਸਿਆਸਤ ਵਿਚ ਉਸ ਦੀ ਕੋਈ ਰੁਚੀ ਸੀ। ਸਾਲ 1890 ਵਿਚ ਇਨਕਲਾਬੀਆਂ ਨੇ ਜ਼ਾਰ ਨੂੰ ਕਤਲ ਕਰ ਦਿਤਾ। ਲੋਕਾਂ ਨੇ ਇਸ ਘਟਨਾ ਵਲ ਕੋਈ ਧਿਆਨ ਨਾ ਦਿੱਤਾ। ਇਨਕਲਾਬੀ ਫਾਂਸੀ ਚੜ੍ਹ ਗਏ ਤੇ ਕੋਈ ਲਹਿਰ ਨਾ ਚਲੀ। ਕਿਸਾਨ ਦੁਖੀ ਸਨ ਪਰ ਸੋਚਦੇ ਸਨ ਕਿ ਇਹ ਕਤਲ ਮਹਿਲ ਦੀਆਂ ਸਾਜ਼ਸ਼ਾਂ ਦਾ ਨਤੀਜਾ ਹਨ।

ਸਕੂਲੋਂ ਪਰਤਦਿਆਂ ਉਸਨੇ ਇਕ ਦਿਨ ਓਡੇਸੀ ਦਾ ਗਵਰਨਰ ਬੱਘੀ ਵਿਚ ਜਾਂਦਾ ਦੇਖਿਆ ਜੋ ਐਨ ਤਣਿਆ ਖਲੋਤਾ ਇਧਰ ਉਧਰ ਮੂੰਹ ਕਰਕੇ ਉਚੀ ਉਚੀ ਗਾਲਾਂ ਦੀ ਝੜੀ ਲਾ ਰਿਹਾ ਸੀ। ਹਥਿਆਰਬੰਦ ਪੁਲਸੀਏ ਸਲੂਟ ਮਾਰ ਰਹੇ ਸਨ, ਲੋਕ ਟੋਪੀਆਂ ਉਤਾਰ ਉਤਾਰ ਝੁਕ ਰਹੇ ਸਨ, ਬੰਦ ਦਰਵਾਜਿਓਂ ਓਹਲੇ, ਬਾਰੀਆਂ ਦੀਆਂ ਝੀਤਾਂ ਵਿਚੋਂ ਪੀਲੇ ਡਰੇ ਹੋਏ ਚਿਹਰੇ ਉਸ ਵੱਲ ਦੇਖ ਰਹੇ ਸਨ। ਤਾਸਕੀ ਨੇ ਮੋਢੇ ਤੇ ਬਸਤੇ ਦਾ ਪਟਾ ਠੀਕ ਕੀਤਾ ਤੇ ਘਰ ਆ ਕੇ ਇਸ ਸਰਕਾਰੀ ਜਲਵੇ ਦੀ ਝਲਕ ਸੁਣਾਈ। ਯਹੂਦੀ ਮਾਪਿਆਂ ਦਾ ਉਸ ਉਪਰ ਪੂਰਾ ਧਾਰਮਿਕ ਅਸਰ ਸੀ ਜਿਸ ਸਦਕਾ ਚੜ੍ਹਦੀ ਜਵਾਨੀ ਵਿਚ ਕਈ ਸਾਲ ਉਸ ਨੇ ਮਾਰਕਸਵਾਦ ਦੀ ਖਿੱਲੀ ਉਡਾਈ।

1895 ਵਿਚ ਕਾਲਜਾਂ ਯੂਨੀਵਰਸਿਟੀਆਂ ਦੇ ਅਧਿਆਪਕਾਂ ਵਿਦਿਆਰਥੀਆਂ ਵਿਚ ਸਮਾਜਕ ਸਮੱਸਿਆਵਾਂ ਜਾਣਨ ਅਤੇ ਹੱਲ ਕਰਨ ਦੀ ਅਕਾਦਮਕ ਰੁਚੀ ਪ੍ਰਬਲ ਹੋ ਰਹੀ ਸੀ ਪਰ ਸਰਕਾਰ ਨੂੰ ਇਹ ਰੁਝਾਨ ਖਤਰਨਾਕ ਲਗਦਾ ਸੀ। ਬਹੁਤ ਸਾਰੇ ਖੁਲ੍ਹੇ ਵਿਚਾਰਾਂ ਵਾਲੇ ਪ੍ਰੋਫੈਸਰ ਡਿਸਮਿਸ ਕੀਤੇ ਗਏ, ਜੇ.ਐਸ. ਮਿੱਲ, ਹਰਬਰਟ ਸਪੈਂਸਰ ਅਤੇ ਮਾਰਕਸ ਬਾਰੇ ਗੱਲ ਕਰਨ ਤੇ ਪਾਬੰਦੀ ਲੱਗ ਗਈ। ਪੀਟਰਸਬਰਗ, ਮਾਸਕੋ ਅਤੇ ਕੀਵ ਦੇ ਵਿਦਿਆਰਥੀਆਂ ਨੂੰ ਕਿਹਾ ਗਿਆ ਕਿ ਜ਼ਾਰ ਲਈ ਵਫਾਦਾਰੀ ਦੀ ਸਹੁੰ ਚੁਕੋ, ਵਿਦਿਆਰਥੀਆਂ ਨੇ ਇਨਕਾਰ ਕਰ ਦਿਤਾ। ਮਈ 1896 ਨੂੰ ਪੀਟਰਸਬਰਗ ਵਿਚ ਤੀਹ ਹਜ਼ਾਰ ਮਜ਼ਦੂਰਾਂ ਨੇ ਹੜਤਾਲ ਕੀਤੀ ਜੋ ਪਹਿਲੀ ਇਨੀ ਵਡੀ ਹੜਤਾਲ ਸੀ।

1897 ਵਿਚ ਉਸ ਨੇ ਫਸਟ ਕਲਾਸ ਆਨਰਜ਼ ਨਾਲ ਗਰੈਜੁਏਸ਼ਨ ਕੀਤੀ ਤੇ ਛੁੱਟੀਆਂ ਵਿਚ ਪਿੰਡ ਆ ਗਿਆ। ਬਾਪੂ ਨੂੰ ਉਹ ਕੁਝ ਬਦਲਿਆ ਬਦਲਿਆ ਲੱਗਾ। ਇਕ ਦਿਨ ਤਾਸਕੀ ਨੇ ਕਿਹਾ ਕਿ ਲੋਕ ਤੰਗ ਆ ਕੇ ਜ਼ਾਰ ਦਾ ਰਾਜ ਪਲਟ ਦੇਣਗੇ। ਬਾਪੂ ਬੋਲਿਆ- ਸੁਣ ਉਏ ਮੁੰਡਿਆ, ਇਹ ਨਹੀਂ ਹੋਣਾ, ਤਿੰਨ ਸਦੀਆਂ ਤੱਕ ਵੀ ਨਹੀਂ।



ਹੌਲੀ ਹੌਲੀ ਤਾਸਕੀ ਨੂੰ ਲੋਕਾਂ ਦਾ ਦੁੱਖ ਅਤੇ ਸਟੇਟ ਦਾ ਜਬਰ ਸਮਝ ਆਉਣ ਲੱਗਾ। ਜਥੇਬੰਦਕ ਹਰਕਤਾਂ ਕਾਰਨ ਸਾਥੀਆਂ ਸਮੇਤ ਉਸ ਨੂੰ ਜੇਲ੍ਹ ਭੇਜਿਆ ਗਿਆ। ਗਵਰਨਰ ਨੇ ਜੇਲ੍ਹ ਦਾ ਦੌਰਾ ਕੀਤਾ ਤਾਂ ਪੁਲਸ ਨੇ ਇਕ ਕੈਦੀ ਨੂੰ ਕਾਲ ਕੋਠੜੀ ਵਿਚ ਇਸ ਕਰਕੇ ਇਕੱਲਾ ਬੰਦ ਕਰ ਦਿਤਾ ਕਿਉਂਕਿ ਗਵਰਨਰ ਨੂੰ ਦੇਖ ਕੇ ਉਸ ਨੇ ਟੋਪੀ ਨਹੀਂ ਉਤਾਰੀ ਸੀ। ਤਾਸਕੀ ਨੇ ਜੇਲ੍ਹ ਗਾਰਡ ਨੂੰ ਕਿਹਾ- ਤੂੰ ਸਾਇਰਨ ਦਾ ਬਟਨ ਦਬਾ, ਗਵਰਨਰ ਆਏਗਾ, ਅਸੀਂ ਸਾਹਮਣੇ ਖਲੋਵਾਂਗੇ ਤੇ ਟੋਪੀਆਂ ਨਹੀਂ ਉਤਾਰਾਂਗੇ। ਦੇਖਾਂਗੇ ਕੀ ਕਰੇਗਾ। ਗਾਰਡ ਮੰਨਿਆ ਨਹੀਂ ਤਾਂ ਉਹ ਗਰਜਿਆ- ਤੈਨੂੰ ਕੇਵਲ ਦੋ ਮਿੰਟ ਦਿਤੇ ਨੇ! ਦੋ ਮਿੰਟ ਬੀਤ ਗਏ। ਤਾਸਕੀ ਨੇ ਜੋਰ ਨਾਲ ਗਾਰਡ ਨੂੰ ਪਰੇ ਧੱਕ ਕੇ ਸਾਇਰਨ ਦਾ ਬਟਨ ਦੱਬ ਦਿਤਾ। ਗਵਰਨਰ ਗਾਰਦ ਸਮੇਤ ਆਇਆ ਤਾਂ ਸਾਰੇ ਜੁਆਨ ਟੋਪੀਆਂ ਪਹਿਨੀ ਖਲੋਤੇ ਦਿਸੇ। ਉਸ ਨੇ ਜਥੇ ਦੇ ਨੇਤਾ ਤਾਸਕੀ ਨੂੰ ਰੋਹਬ ਨਾਲ ਕਿਹਾ- ਟੋਪੀ ਕਿਉਂ ਨਹੀਂ ਉਤਾਰੀ ਉਏ ਤੂੰ ਮੈਨੂੰ ਦੇਖ ਕੇ? ਤਾਸਕੀ ਨੇ ਉਸੇ ਗਰਜ ਨਾਲ ਕਿਹਾ- ਤੂੰ ਕਿਉਂ ਨਹੀਂ ਉਤਾਰੀ? ਮੈਨੂੰ ਦੇਖ ਕੇ ਤੂੰ ਟੋਪੀ ਕਿਉਂ ਨਹੀਂ ਉਤਾਰੀ ਉਏ? ਗਾਰਦ ਨੇ ਫੜ ਕੇ ਉਸ ਨੂੰ ਵੀ ਕਾਲ ਕੋਠੜੀ ਵਿਚ ਬੰਦ ਕਰ ਦਿਤਾ।

ਕਲਾ ਕਲਾ ਲਈ ਹੈ" ਦਾ ਨਾਹਰਾ ਬੁਲੰਦ ਸੀ ਤਾਂ ਤਾਸਕੀ ਕਿਹਾ ਕਰਦਾ- ਇਹ ਤਾਂ ਉਹ ਗੱਲ ਹੋਈ, ਕੋਈ ਕਹੇ ਹਵਾ ਪਤੰਗ ਲਈ ਪਤੰਗ ਹਵਾ ਲਈ। ਪਤੰਗ ਚਾਹੇ ਬੱਦਲਾਂ ਤੱਕ ਪੁਜ ਜਾਏ, ਉਏ ਭਲੇਮਾਣਸੋ ਡੋਰ ਫੜੀ ਬੰਦਾ ਧਰਤੀ ਤੇ ਖਲੋਤਾ ਹੈ ਤਾਂ ਸਮਝੋ ਪਤੰਗ ਧਰਤੀ ਤੇ ਹੀ ਹੈ।

ਤਾਸਕੀ ਉਸ ਦਾ ਨਾਮ ਨਹੀਂ ਸੀ। ਇਹ ਫਰਜ਼ੀ ਨਾਮ ਤਾਂ ਉਸ ਨੇ ਬਚਣ ਵਾਸਤੇ ਰੱਖ ਕੇ ਪਾਸਪੋਰਟ ਬਣਵਾਇਆ ਸੀ। ਜੇਲ੍ਹ ਦੇ ਦਿਨੀ ਇਕ ਜੇਲ੍ਹਰ ਦਾ ਨਾਮ ਤਾਸਕੀ ਸੁਣ ਕੇ ਉਸ ਨੇ ਆਪਣਾ ਨਾਮ ਇਹੀ ਰੱਖ ਲਿਆ- ਤਾਸਕੀ। ਇਹੋ ਨਾਮ ਸਾਰੀ ਉਮਰ ਉਸ ਨਾਲ ਚਲਿਆ। ਅਕਤੂਬਰ 1902 ਵਿਚ ਸਾਇਬੇਰੀਆ ਵਿਚ ਉਹ ਕੈਦੀ ਸੀ ਤੇ ਇਸ ਮੁਸ਼ਕਤੀ ਕੈਂਪ ਵਿਚ ਉਸ ਦੀ ਪਤਨੀ ਅਤੇ ਪੰਜ ਸਾਲ ਦੀ ਬੇਟੀ ਵੀ ਸੀ। ਉਸ ਨੇ ਪਤਨੀ ਨੂੰ ਆਪਣੀ ਦੌੜਨ ਦੀ ਯੋਜਨਾ ਦੱਸ ਦਿਤੀ। ਤੰਬੂ ਵਿਚ ਘਾਹਫੂਸ ਦਾ ਪੁਤਲਾ ਬਣਾ ਕੇ ਉਪੱਰ ਕੰਬਲ ਵਿਛਾ ਦਿਤਾ ਤਾਂ ਕਿ ਦੇਰ ਤਕ ਪਤਾ ਨਾ ਲੱਗੇ ਕਿ ਉਹ ਦੌੜ ਗਿਆ ਹੈ। ਸਵੇਰੇ ਧੀ ਨੇ ਬਿਸਤਰੇ ਤੇ ਹੱਥ ਮਾਰ ਕੇ ਕਿਹਾ- ਪਾਪਾ ਉਠੋ। ਪਰ ਉਥੇ ਤਾਂ ਫੂਸ ਦਾ ਪੁਤਲਾ ਸੀ। ਮਾਂ ਨੇ ਹੌਕਾ ਲੈ ਕੇ ਕਿਹਾ- ਤੇਰਾ ਪਾਪਾ ਹੁਣ ਕਦੀ ਮਿਲੇਗਾ ਕਿ ਨਹੀਂ ਪਤਾ ਨਹੀਂ। ਅਕਤੂਬਰ 1902 ਵਿਚ ਉਹ ਲੰਡਨ ਵਿਚ ਲੈਨਿਨ ਨੂੰ ਪਹਿਲੀ ਵੇਰ ਮਿਲਿਆ ਜੋ ਉਥੇ ਨਿਕੇ ਜਿਹੇ ਕਮਰੇ ਵਿਚ ਰੂਪੋਸ਼ ਜ਼ਿੰਦਗੀ ਗੁਜ਼ਾਰ ਰਿਹਾ ਸੀ। ਜਦੋਂ ਸਵੇਰ ਸਾਰ ਉਸ ਨੇ ਦਰਵਾਜੇ ਤੇ ਦਸਤਕ ਦਿਤੀ ਤਾਂ ਵਾਸਤਵ ਵਿਚ ਉਹ ਇਤਿਹਾਸ ਦਾ ਬੂਹਾ ਖੜਕਾ ਰਿਹਾ ਸੀ। ਬੇਸ਼ਕ ਸੁਭਾਅ ਵਖ-ਵਖ ਸਨ ਪਰ ਸਾਰੀ ਉਮਰ ਦੋਸਤੀ ਨਿਭੀ।

ਗੰਭੀਰ ਵਿਦਵਾਨ ਹੋਣ ਦੇ ਬਾਵਜੂਦ ਉਹ ਕਿਸਾਨਾਂ ਨੂੰ ਸੰਬੋਧਨ ਕਰਨ ਵੇਲੇ ਬੋਲੀ ਅਤੇ ਲਿਖਤ ਦੀ ਸ਼ੈਲੀ ਇਉਂ ਬਣਾ ਲੈਂਦਾ ਜਿਵੇਂ ਬਚਪਨ ਵਿਚ ਆਪਣੇ ਪਿਤਾ ਦੇ ਨੌਕਰਾਂ ਨਾਲ ਖੇਤਾਂ ਵਿਚ ਗੱਲਾਂ ਕਰੀਦੀਆਂ ਹਨ। ਇਕ ਵੰਨਗੀ ਦੇਖੋ:

- ਪਤੈ ਪੀਟਸਬਰਗ ਵਿਚ ਜ਼ਾਰ ਆਪਣੀ ਪਰਜਾ ਨੂੰ ਕਿਵੇਂ ਮਿਲਿਆ?
- ਲੋਕ ਉਸ ਨੂੰ ਆਪਣੇ ਦੁਖ ਦੱਸਣ ਵਾਸਤੇ ਘੋਰ ਤੁਰੇ।
- ਪਤਨੀਆਂ ਆਪਣੇ ਪਤੀਆਂ ਨਾਲ ਤੇ ਪੋਤੇ ਪੋਤੀਆਂ ਆਪਣੇ ਬਾਬਿਆਂ ਦੀ ਉਂਗਲ ਫੜ ਕੇ।
- 9 ਜਨਵਰੀ ਐਤਵਾਰ ਦਾ ਦਿਨ। ਜ਼ਾਰ ਨੂੰ ਮਿਲਣੈ ਨਾ, ਆਪਣੇ ਬਾਦਸ਼ਾਹ ਨੂੰ, ਸੋ ਸਭ ਨੇ ਸੋਹਣੇ ਕੱਪੜੇ ਪਹਿਨੇ।
- ਦੋ ਲੱਖ ਦਾ ਕਾਫਲਾ ਤੁਰਿਆ।
- ਮਹਿਲ ਸਾਹਮਣੇ ਕਤਾਰਾਂ ਵਿਚ ਹਥਿਆਰਬੰਦ ਫ਼ੌਜੀ ਨਿਸ਼ਾਨੇ ਸੇਧੀ ਖਲੋਤੇ ਸਨ।
- ਬੁਢਿਆਂ ਨੇ ਗੋਡਿਆਂ ਪਰਨੇ ਝੁਕ ਕੇ ਕਿਹਾ- ਜੀ ਅਸੀਂ ਬਾਦਸ਼ਾਹ ਨੂੰ ਮਿਲਣ ਆਏ ਆਂ।
- ਔਰਤਾਂ ਬੱਚਿਆਂ ਨੇ ਹੱਥ ਬੰਨ੍ਹੇ, ਗਿੜਗਿੜਾਏ, ਜੀ ਜ਼ਾਰ ਨੂੰ ਮਿਲਾ ਦਿਉ। ਸਾਡੇ ਬਾਦਸ਼ਾਹ ਨੂੰ।
- ਫਿਰ ਬੰਦੂਕਾਂ ਗਰਜੀਆਂ। ਚਾਰੇ ਪਾਸੇ ਖ਼ੂਨ ਖ਼ੂਨ।
- ਇਉਂ ਮਿਲਿਆ ਜ਼ਾਰ ਆਪਣੀ ਪਰਜਾ ਨੂੰ।
- ਸੁਣੀ ਗੱਲ ਭਾਈਓ? ਇਉਂ ਮਿਲਿਆ ਕਰਦੈ ਜ਼ਾਰ ਦੁਖ ਦੱਸਣ ਗਏ ਰੂਸ ਦੇ ਗਰੀਬਾਂ ਨੂੰ।

ਬਹੁਤ ਵਡੀ ਹੜਤਾਲ ਹੋਈ ਤਾਂ ਜ਼ਾਰ ਨੇ ਸੰਵਿਧਾਨ ਵਿਚ ਸੋਧਾਂ ਕਰਕੇ ਆਜ਼ਾਦੀ ਦੇਣ ਦਾ ਐਲਾਨ ਕੀਤਾ। ਲੱਖਾਂ ਦੀ ਗਿਣਤੀ ਵਿਚ ਕਿਸਾਨ ਅਤੇ ਮਜ਼ਦੂਰ ਟੈਕਨਾਲੋਜੀਕਲ ਕਾਲਜ ਦੇ ਸਾਹਮਣੇ ਆਪਣੀ ਪ੍ਰਾਪਤੀ ਤੇ ਖੁਸ਼ ਖੁਸ਼ ਇਕੱਠੇ ਹੋਏ। ਸਭ ਤੋਂ ਸੋਹਣਾ ਤੇ ਲੰਮਾ ਭਾਸ਼ਣ 17 ਅਕਤੂਬਰ 1905 ਨੂੰ ਤਾਸਕੀ ਨੇ ਦਿਤਾ, "ਦੋਸਤੋ, ਹਕੂਮਤ ਦੀ ਗਰਦਣ ਉਪਰ ਤੁਸੀਂ ਪੈਰ ਧਰਿਆ ਤਾਂ ਅਜ਼ਾਦੀ ਦਾ ਵਾਇਦਾ ਕੀਤਾ ਜ਼ਾਰ ਨੇ। ਖਬਰਦਾਰ ਰਹਿਣਾ। ਗੱਦੀ ਉਤੇ ਬੈਠਾ ਬੰਦਾ ਅਣਥੱਕ ਜੱਲਾਦ ਹੈ। ਖੁਸ਼ੀ ਨਾ ਮਨਾਉ। ਅਜੇ ਕੇਵਲ ਵਾਅਦਾ ਹੈ ਇਹ। ਕਾਗਜ਼ ਤੇ ਲਿਖਿਆ ਇਕ ਕਿਲੋ ਸੋਨੇ ਦਾ ਵਾਅਦਾ ਕਿਲੋ ਸੋਨੇ ਨਾਲੋਂ ਬਹੁਤ ਹਲਕਾ ਹੁੰਦਾ ਹੈ। ਸਾਨੂੰ ਸੋਨਾ ਮਿਲੇਗਾ, ਖੁਸ਼ੀ ਮਨਾਵਾਂਗੇ। ਅਜੇ ਕਾਗਜ਼ ਮਿਲਿਆ ਹੈ। ਅਜੇ ਜੇਲ੍ਹਾਂ ਦੇ ਦਰਵਾਜੇ ਨਹੀਂ ਖੁਲ੍ਹੇ। ਅਜੇ ਸਾਡੇ



ਉਜੜੇ ਭਰਾ ਸਾਇਬੇਰੀਆ ਵਿਚੋਂ ਵਾਪਸ ਨਹੀਂ ਆਏ। ਸਾਡੇ ਉਪਰ ਫਾਇਰ ਖੋਲ੍ਹਣ ਵੇਲੇ ਜ਼ਾਰ ਦਾ ਹੁਕਮ ਹੋਇਆ ਕਰਦੈ- ਸਿਪਾਹੀਓ, ਗੋਲੀਆਂ ਬਚਾ ਕੇ ਰੱਖਣ ਲਈ ਨਹੀਂ ਦਿਤੀਆਂ। ਉਸ ਨੇ ਹੱਥ ਵਿਚ ਜ਼ਾਰ ਦਾ ਐਲਾਨਨਾਮਾ ਉਚਾ ਕਰਕੇ ਕਿਹਾ- ਭਾਈਓ ਅਹਿ ਹੈ ਜ਼ਾਰ ਦਾ ਵਾਅਦਾ। ਅੱਜ ਇਹ ਵਾਅਦਾ ਸਾਡੇ ਹੱਥ ਫੜਾ ਦਿਤਾ, ਜਦੋਂ ਤੁਸੀਂ ਸ਼ਾਂਤ ਹੋ ਗਏ- ਕੱਲ੍ਹ ਨੂੰ ਉਹ ਇਸ ਨੂੰ ਪਾੜ ਦਏਗਾ, ਇਹ ਕਹਿ ਕੇ ਤਾਸਕੀ ਨੇ ਉਹ ਕਾਗਜ਼ ਪੁਰਜ਼ੇ-ਪੁਰਜ਼ੇ ਕਰਕੇ ਬਖੇਰ ਦਿਤਾ ਤੇ ਦਹਾੜਿਆ- ਕਾਗਜ਼ ਦਾ ਵਾਅਦਾ ਨਹੀਂ, ਜ਼ਾਰ ਤੇਰੇ ਤੋਂ ਸੁਤੰਤਰ ਹੋਣਾ ਹੈ। ਅਹਿ ਗਈ ਤੇਰੀ ਕਾਗਜ਼ੀ ਆਜ਼ਾਦੀ।

ਰੂਸ ਦੀ ਰਾਜਧਾਨੀ ਨੇ ਪਹਿਲੀ ਵਾਰ ਅਜਿਹੇ ਬਾਗੀ ਦੀ ਸਿੰਘ-ਗਰਜਣਾ ਸੁਣੀ।

ਅਖ਼ਬਾਰ ਜਾਂ ਰਿਸਾਲੇ ਵਿਚ ਜੇ ਗੋਰਕੀ, ਲੈਨਿਨ ਅਤੇ ਤਾਸਕੀ ਦੀਆਂ ਲਿਖਤਾਂ ਛਪੀਆਂ ਦੇਖਦੇ, ਲੋਕ ਸਭ ਤੋਂ ਪਹਿਲਾਂ ਤਾਸਕੀ ਨੂੰ ਪੜ੍ਹਦੇ। ਜਦੋਂ ਫੈਕਟਰੀ ਦੇ ਕਾਮਿਆਂ ਨੂੰ ਅੱਠ ਘੰਟੇ ਕੰਮ ਕਰਨ ਦਾ ਹੱਕ ਮਿਲਿਆ ਤਾਂ ਤਾਸਕੀ ਦੇ ਬੋਲ ਸਨ- ਅਸੀਂ ਕਾਮਿਆਂ ਵਾਸਤੇ ਅੱਠ ਘੰਟੇ ਨਹੀਂ ਜਿਤੇ, ਅੱਠ ਘੰਟਿਆਂ ਰਾਹੀਂ ਅਸੀਂ ਕਾਮੇ ਜਿੱਤ ਲਏ ਹਨ ਜੋ ਹੁਣ ਸਾਡੇ ਨਾਲ ਨਾਲ ਤੁਰਨਗੇ।

1905 ਦਾ ਇਨਕਲਾਬ ਫੇਲ੍ਹ ਹੋਇਆ ਤਾਂ ਉਸ ਨੂੰ ਗ੍ਰਿਫਤਾਰ ਕਰ ਲਿਆ ਗਿਆ। ਉਸ ਨੇ ਕੋਈ ਭੇਦ ਨਾ ਖੋਲ੍ਹਿਆ ਤੇ ਦਲੇਰੀ ਨਾਲ ਕਿਹਾ- ਜ਼ਾਰ ਦੇ ਖਿਲਾਫ ਯੁੱਧ ਲੜਿਆ ਤੇ ਲੜਾਂਗਾ। ਉਸ ਦਾ ਕਮਰਾ ਖ਼ੂਬਸੂਰਤ ਲਾਇਬਰੇਰੀ ਬਣ ਗਿਆ ਜਿਥੇ ਸਾਰਾ ਦਿਨ ਪੜ੍ਹਦਾ ਤੇ ਲਿਖਦਾ। ਉਹ ਖੁਸ਼ ਹੋ ਕੇ ਕਿਹਾ ਕਰਦਾ- ਹੈ ਨਾ ਕਮਾਲ, ਹੁਣ ਮੈਨੂੰ ਗ੍ਰਿਫਤਾਰੀ ਦਾ ਫਿਕਰ ਨਹੀਂ। ਰੂਸ ਵਿਚ ਕੌਣ ਹੈ ਜਿਸ ਨੂੰ ਗ੍ਰਿਫਤਾਰੀ ਦਾ ਖੌਫ ਨਾ ਹੋਵੇ? ਅਰਥਸ਼ਾਸਤਰ ਅਤੇ ਸਿਆਸਤ ਦੇ ਵਿਸ਼ੇ ਉਹ ਜਰਮਨ ਭਾਸ਼ਾ ਵਿਚ ਲਿਖਦਾ ਤੇ ਸਾਹਿਤਕ ਲੇਖ ਫਰਾਂਸੀਸੀ ਵਿਚ। ਉਸਨੇ 80 ਪੰਨਿਆਂ ਦਾ ਇਨਕਲਾਬੀ ਵਿਧੀ ਵਿਧਾਨ ਤਿਆਰ ਕੀਤਾ। ਉਸ ਦੀ ਇਸ ਲਿਖਤ ਦਾ ਰੂਸ ਵਿਚ ਉਹੀ ਥਾਂ ਬਣ ਗਿਆ ਜੋ ਦੁਨੀਆਂ ਵਿਚ ਕਾਰਲ ਮਾਰਕਸ ਦੇ ਮੈਨੀਫੈਸਟੋ ਦਾ ਸੀ।

ਜਦੋਂ ਪੇਸ਼ੀ ਭੁਗਤਣ ਲਈ ਅਦਾਲਤ ਵਿਚ ਪੁਲੀਸ ਲਿਜਾਂਦੀ ਤਾਂ ਪ੍ਰਸ਼ੰਸਕਾਂ ਦਾ ਹੜ੍ਹ ਆਇਆ ਹੁੰਦਾ, ਸੁਗਾਤਾਂ ਅਤੇ ਗੁਲਦਸਤਿਆਂ ਨਾਲ ਲੱਦਿਆ ਜਾਂਦਾ। ਪੁਲਸ ਅਫਸਰ, ਸਰਕਾਰੀ ਵਕੀਲ ਤੇ ਜੱਜਾਂ ਦੇ ਮੁਨਸ਼ੀ, ਲੋਕਾਂ ਤੋਂ ਗੁਲਦਸਤੇ ਫੜ ਫੜ ਆਪ ਤਾਸਕੀ ਨੂੰ ਦੇ ਦਿੰਦੇ। ਜਦੋਂ ਉਸ ਉਪਰ ਬਗਾਵਤ ਦਾ ਦੋਸ਼ ਲੱਗਾ ਤਾਂ ਉਸ ਨੇ ਅਦਾਲਤ ਨੂੰ ਕਿਹਾ- ਜ਼ਾਰ ਨੇ ਆਜ਼ਾਦੀ ਦਾ ਜੋ ਐਲਾਨ ਕੀਤਾ, ਮੈਂ ਉਸ ਦੀ ਪੂਰਤੀ ਲਈ ਡਟ ਗਿਆ, ਮੇਰੇ ਮਿੱਤਰ ਡਟ ਗਏ। ਹੁਣ ਅਦਾਲਤ ਦਾ ਫ਼ੈਸਲਾ ਦੁਨੀਆਂ ਨੂੰ ਦੱਸੇਗਾ ਕਿ ਆਜ਼ਾਦੀ ਸਿਰਫ ਜ਼ਾਰ ਲਈ

ਹੈ ਕਿ ਦੇਸ ਲਈ। ਇਹੋ ਅਦਾਲਤ ਜ਼ਾਰ ਨੂੰ ਬੁਲਾ ਕੇ ਪੁੱਛੇ ਕਿ ਉਹ ਵਾਅਦਾ ਕਰਕੇ ਕਿਉਂ ਮੁਕਰਿਆ ਤੇ ਦੇਸ ਨਾਲ ਇਕਰਾਰ ਕਰਕੇ ਮੁਕਰਨ ਦੀ ਕੀ ਸਜ਼ਾ ਹੁੰਦੀ ਹੈ। ਜੇ ਮੇਰੇ ਉਪਰ ਬਗਾਵਤ ਦੇ ਦੋਸ਼ ਲੱਗ ਰਹੇ ਹਨ ਤਾਂ ਇਸ ਦਾ ਜ਼ਿਮੇਵਾਰ ਜ਼ਾਰ ਹੈ ਮੈਂ ਨਹੀਂ ਕਿਉਂਕਿ ਮੈਂ ਜ਼ਾਰ ਦੇ ਐਲਾਨਨਾਮੇ ਨੂੰ ਅਮਲੀ ਜਾਮਾ ਪਹਿਨਾਉਣ ਦਾ ਪਾਬੰਦ ਹਾਂ। ਉਸ ਨੇ ਇਕ ਜਰਨੈਲ ਦੇ ਬਿਆਨ ਦਾ ਹਵਾਲਾ ਦਿਤਾ, ਜਰਨੈਲ ਦੇ ਬੋਲ ਸਨ– "ਅਸੀਂ ਜਦੋਂ ਚਾਹੀਏ ਮਲੀਆਮੇਟ ਕਰ ਦਈਏ। ਦਸ ਬੰਦੇ ਮਾਰਨੇ ਹਨ ਕਿ ਦਸ ਹਜ਼ਾਰ, ਸਾਡੀ ਮਰਜ਼ੀ।"

ਉਸ ਨੇ ਕਿਹਾ– ਮੇਰੇ ਉਪਰ ਸਰਕਾਰ ਉਖਾੜਨ ਦਾ ਦੋਸ਼ ਹੈ, ਇਹ ਦੋਸ਼ ਤਾਂ ਉਦੋਂ ਲਗਦਾ ਜੇ ਸਰਕਾਰ ਨਾਂ ਦੀ ਚੀਜ਼ ਕਿਤੇ ਹੁੰਦੀ। ਜਿਉਂਦਾ ਮਨੁਖੀ ਮਾਸ ਵਢ ਵਢ ਗਲੀਆਂ ਵਿਚ ਖਲਾਰਨ ਵਾਲੀ ਟੋਕੇ ਦੀ ਮਸ਼ੀਨ ਨੂੰ ਅਦਾਲਤ ਜੇ ਸਰਕਾਰ ਮੰਨਦੀ ਹੈ ਤਾਂ ਅਫਸੋਸ। ਉਸ ਦੀ ਆਵਾਜ਼ ਚਾਰੇ ਪਾਸੇ ਗੂੰਜਦੀ, ਲੋਕ ਅਵਾਕ ਦੇਖਦੇ ਰਹਿੰਦੇ, ਯਹੂਦੀ ਪਿਉ ਫਖਰ ਨਾਲ ਆਪਣੇ ਬੇਟੇ ਵੱਲ ਦੇਖਦਾ, ਮਾਂ ਇਹ ਸੋਚ ਕੇ ਲਗਾਤਾਰ ਉਥੇ ਰੋਂਦੀ ਰਹਿੰਦੀ ਕਿ ਸਜ਼ਾ ਹੋਏਗੀ ਉਹ ਵੀ ਬਹੁਤ ਭਾਰੀ। ਤੇਰਾਂ ਅਕਤੂਬਰ ਨੂੰ ਨੌਕਰੀ ਤੋਂ ਕੱਢਿਆ ਪੁਲਸ ਜਰਨੈਨ ਲੋਪਖਿਨ ਅਦਾਲਤ ਵਿਚ ਹਾਜ਼ਰ ਹੋ ਗਿਆ ਤੇ ਬਿਆਨ ਦੇਣ ਦੀ ਆਗਿਆ ਮੰਗੀ। ਉਸ ਨੇ ਕਿਹਾ– ਪੁਲਸ ਦੇ ਦਫਤਰ ਵਿਚ ਉਹ ਇਸ਼ਤਿਹਾਰ ਛਾਪੇ ਗਏ ਜਿਹੜੇ ਤਾਸਕੀ ਵਲੋਂ ਛਾਪ ਕੇ ਵੰਡੇ ਗਏ ਦੱਸੇ ਹਨ। ਪੁਲਸ ਕਤਲੋਗਾਰਤ ਕਰਨਾ ਚਾਹੁੰਦੀ ਤਾਂ ਇਨਕਲਾਬੀ ਟਾਲ ਦਿਆ ਕਰਦੇ ਸਨ। ਮੈਂ ਇਹ ਸਾਰੀਆਂ ਗੱਲਾਂ ਪ੍ਰਧਾਨ ਮੰਤਰੀ ਸਟਾਲੀਪਿਨ ਨੂੰ ਲਿਖ ਕੇ ਭੇਜੀਆਂ ਹੋਈਆਂ ਹਨ, ਉਸ ਦੀ ਫਾਈਲ ਤਲਬ ਕੀਤੀ ਜਾਵੇ। ਅਦਾਲਤ ਨੇ ਦੋ ਨਵੰਬਰ 1907 ਨੂੰ ਫ਼ੈਸਲਾ ਸੁਣਾਇਆ। ਬਗਾਵਤ ਦਾ ਦੋਸ਼ ਨਹੀਂ ਮੰਨਿਆ ਗਿਆ ਜਿਸ ਕਰਕੇ ਮੌਤ ਦੀ ਸਜ਼ਾ ਨਾ ਹੋਈ। ਬਾਕੀ ਦੋਸ਼ਾਂ ਨੂੰ ਸਹੀ ਮੰਨ ਕੇ ਦੋਸ਼ੀ ਨੂੰ ਉਮਰ ਭਰ ਲਈ ਸਾਇਬੇਰੀਆ ਭੇਜਣ ਅਤੇ ਰੂਸੀ ਨਾਗਰਿਕ ਵੱਜੋਂ ਉਸ ਦੇ ਸਾਰੇ ਹੱਕ ਖੋਹਣ ਦਾ ਹੁਕਮ ਹੋਇਆ।

ਜੇਲ੍ਹ ਵਿਚ ਭਾਂਤ ਭਾਂਤ ਦੇ ਕੈਦੀ ਸਨ ਜਿਨ੍ਹਾਂ ਵਿਚ ਇਕ ਚੋਰ-ਪਾਤਸ਼ਾਹ ਸੀ ਜਿਸ ਨੇ ਅੱਧੀ ਗਲੋਬ ਵਿਚੋਂ ਚੋਰੀਆਂ ਕੀਤੀਆਂ। ਉਹ ਤਾਸਕੀ ਨੂੰ ਪੁਛਣ ਲੱਗਾ– ਤੁਸੀਂ ਸਾਰੀ ਦੁਨੀਆਂ ਬਾਰੇ ਜਾਣਦੇ ਹੋ। ਕੈਨੇਡਾ ਵਿਚ ਮੇਰਾ ਚੋਰੀ ਦਾ ਕਾਰੋਬਾਰ ਕਿਵੇਂ ਰਹੇ? ਤਾਸਕੀ ਨੇ ਕਿਹਾ– ਉਥੇ ਪੂੰਜੀ ਤਾਂ ਲੋਕਾਂ ਕੋਲ ਹੈ ਨਹੀਂ, ਉਂਜ ਹੈਣ ਸਾਰੇ ਪੂੰਜੀਪਤੀ ਤੇ ਪੂੰਜੀਵਾਦੀ, ਸੋ ਠੀਕ ਚਲੇਗਾ। ਪੂੰਜੀਵਾਦ ਚੋਰੀ ਕਰਕੇ ਲੈ ਆ।

ਮਾਰਚ 1917 ਵਿਚ ਖ਼ਬਰਾਂ ਆਉਣ ਲੱਗੀਆਂ ਕਿ ਰੂਸ ਵਿਚ ਕੁਝ ਗੜਬੜ ਹੈ। 13 ਮਾਰਚ ਨੂੰ ਤਾਸਕੀ ਨੇ ਐਲਾਨ ਕੀਤਾ– ਦੂਜੇ ਰੂਸੀ



ਇਨਕਲਾਬ ਦੇ ਅਸੀਂ ਚਸ਼ਮਦੀਦ ਗਵਾਹ ਹਾਂ ਤੇ ਇਸ ਵਿਚ ਕੁੱਦ ਪਏ ਹਾਂ। ਕੁਸਤੁਨਤੁਨੀਆਂ ਜਿੱਤਣ ਵਾਸਤੇ ਨਹੀਂ ਨਿਕਲੇ, ਵਾਹੀਕਾਰਾਂ ਨੂੰ ਜ਼ਮੀਨ ਦਿਵਾਉਣ ਚਲੇ ਹਾਂ। ਉਸ ਬਾਬਤ ਇਹੋ ਜਿਹੇ ਵਾਕ ਵੀ ਸੁਣੇ ਗਏ– ਬਿਨਾਂ ਫ਼ੌਜ ਤੋਂ ਇਹ ਕਮਾਲ ਦਾ ਜਰਨੈਲ ਹੈ।

ਦਸ ਜੂਨ ਨੂੰ ਲੋਕਾਂ ਨੇ ਖ਼ਬਰ ਪੜ੍ਹੀ ਕਿ 18 ਜੂਨ ਨੂੰ ਪੀਤਰਗਰਾਦ ਵਿਚ ਵਿਸ਼ਾਲ ਰੈਲੀ ਹੋਣੀ ਹੈ। ਏਨੀ ਉਮੀਦ ਨਹੀਂ ਸੀ ਪਰ ਪੰਜ ਲੱਖ ਲੋਕ ਇਕੱਠੇ ਹੋਏ। ਸਰਕਾਰ ਵਲੋਂ ਕੋਈ ਦਖਲ ਨਹੀਂ ਦਿਤਾ ਗਿਆ, ਰੈਲੀ ਪੂਰਨ ਸ਼ਾਂਤ ਤੇ ਸਫਲ ਰਹੀ। ਇਨਕਲਾਬੀਆਂ ਦਾ ਸਿੱਕਾ ਜਮ ਗਿਆ। ਦਰਸ਼ਕਾਂ ਨੇ ਕਿਹਾ– ਲੈਨਿਨ ਬਹੁਤ ਸਿਆਣਾ ਨੇਤਾ ਹੈ ਪਰ ਤਾਸਕੀ ਸਾਹਮਣੇ ਆਉਂਦਿਆਂ ਉਹ ਫਿੱਕਾ ਪੈ ਜਾਂਦਾ ਹੈ। ਲੋਕਾਂ ਵਿਚ ਬੇਚੈਨੀ ਵਧ ਰਹੀ ਸੀ ਤਾਂ ਲੈਨਿਨ ਨੇ ਤਾਸਕੀ ਨੂੰ ਕਿਹਾ– ਸਰਕਾਰ ਆਪਾਂ ਨੂੰ ਬਿਨਾ ਮੁਕੱਦਮਾ ਚਲਾਏ ਗੋਲੀ ਮਾਰੇਗੀ। ਚਲੋ ਅੰਡਰ ਗਰਾਉਂਡ ਹੋਈਏ। ਤਾਸਕੀ ਨੇ ਕਿਹਾ– ਬਿਲਕੁਲ ਨਹੀਂ। ਕੈਦ ਕਰਨ ਜਾਂ ਮਾਰ ਦੇਣ, ਠੀਕ ਹੈ। ਲੁਕ ਗਏ ਤਾਂ ਲੋਕਾਂ ਦੀ ਅਗਵਾਈ ਕੌਣ ਕਰੇਗਾ? ਲੋਕ ਆਪਾਂ ਨੂੰ ਭਗੌੜੇ ਸਮਝਣਗੇ। ਲੈਨਿਨ ਅਗਿਆਤਵਾਸ ਚਲਾ ਗਿਆ। ਹੁਣ ਕਮਾਨ ਸੰਭਾਲਣ ਵਾਸਤੇ ਇਕੱਲਾ ਤਾਸਕੀ ਰਹਿ ਗਿਆ।

ਲੋਕਾਂ ਨੇ ਜਿਹੜੇ ਸੋਸ਼ਲਿਸਟ ਚੁਣ ਕੇ ਜ਼ਾਰ ਦੀ ਪਾਰਲੀਮੈਂਟ(ਡੂਮਾ) ਵਿਚ ਭੇਜੇ ਉਨ੍ਹਾਂ ਨੇ ਪਬਲਿਕ ਨੂੰ ਸੰਬੋਧਨ ਕਰਨ ਲਈ ਮੀਟਿੰਗ ਰੱਖੀ ਜਿਥੇ ਤਾਸਕੀ ਪੁੱਜਿਆ। ਸੰਸਦਾਂ ਦੀ ਗੱਲ ਸੁਣਨ ਵਿਚ ਕਿਸੇ ਦੀ ਦਿਲਚਸਪੀ ਨਹੀਂ ਸੀ, ਭੀੜ ਤਾਸਕੀ ਦੇ ਬੋਲ ਸੁਣਨ ਦੀ ਪਿਆਸੀ ਸੀ। ਤਾਸਕੀ ਨੇ ਠਰਮੇ ਨਾਲ ਸਪੀਚ ਸ਼ੁਰੂ ਕੀਤੀ– ਮਿਤਰੋ ਆਪਣੇ ਚੁਣੇ ਹੋਏ ਨੁਮਾਇੰਦੇ ਆਪਾਂ ਨੂੰ ਮੱਤਾਂ ਦੇਣ ਇਥੇ ਆਏ ਹਨ। ਮੈਂ ਤਾਂ ਇਹ ਸੁਣਨ ਆਇਆਂ ਕਿ ਤੁਸੀਂ ਸਾਡੇ ਲਈ ਕੀ ਕੀ ਕੀਤਾ। ਸਾਨੂੰ ਤੁਹਾਡੀ ਕਾਰਗੁਜ਼ਾਰੀ ਦੀ ਰਿਪੋਰਟ ਚਾਹੀਦੀ ਹੈ ਨਸੀਹਤਾਂ ਨਹੀਂ ਚਾਹੀਦੀਆਂ। ਜੇ ਪ੍ਰਾਪਤੀਆਂ ਦੱਸੋਗੇ ਤਾਂ ਨਸੀਹਤਾਂ ਵੀ ਸੁਣ ਲਾਂਗੇ ਤੇ ਧੰਨਵਾਦੀ ਵੀ ਹੋਵਾਂਗੇ। ਮੌਤ ਦੀ ਸਜ਼ਾ ਬੰਦ ਹੋਵੇ, ਇਹ ਸਾਡੀ ਮੰਗ ਕਿਥੇ ਗਈ? ਇਹ ਸੁਣ ਕੇ ਉਚੀ ਆਵਾਜ਼ ਵਿਚ ਸਾਂਸਦ ਕਰੈਂਸਕੀ ਬੋਲਿਆ– ਮੈਨੂੰ ਰੱਬ ਦੀ ਮਾਰ ਪਵੇ ਜੇ ਮੈਂ ਇਕ ਵੀ ਬੰਦੇ ਨੂੰ ਫਾਹੇ ਲਾਉਣ ਦੇ ਕਾਗਜ਼ ਦੇ ਦਸਖਤ ਕਰਾਂ। ਤਾਸਕੀ ਬੋਲਿਆ– ਠੀਕ ਹੈ, ਜੇ ਕੋਈ ਬੰਦਾ ਫਾਂਸੀ ਲਾਉਣਾ ਈ ਨਹੀਂ, ਫਿਰ ਫਾਂਸੀ ਦੀ ਸਜ਼ਾ ਦਾ ਕਾਨੂੰਨ ਕਿਉਂ ਬਰਕਰਾਰ ਰਹੇ? ਤੂੰ ਫਾਂਸੀਆਂ ਦੇ ਹੱਕ ਵਿਚ ਭੁਗਤ ਗਿਆ ਹੈ ਕਰੈਂਸਕੀ, ਤੇਰੀ ਚੋਰੀ ਅਸੀਂ ਫੜ ਲਈ ਹੈ, ਭਰੇ ਇਕੱਠ ਵਿਚ ਫੜ ਲਈ ਹੈ।

23 ਸਤੰਬਰ ਨੂੰ ਸਰਬਸੰਮਤੀ ਨਾਲ ਤਾਸਕੀ ਨੂੰ ਪੀਤਰੋਗਰਾਦ ਸੋਵੀਅਤ ਦਾ ਪ੍ਰਧਾਨ ਚੁਣਿਆ ਗਿਆ ਤਾਂ ਉਸ ਨੇ ਪੂਰਨ ਇਨਕਲਾਬ ਦੀ ਆਮਦ ਨੂੰ ਸੱਦਾ ਪੱਤਰ ਭੇਜ ਦਿਤਾ। ਹੋਣਾ ਇਹ ਚਾਹੀਦਾ ਸੀ ਕਿ ਫਲਸਫਾ, ਸਿਧਾਂਤ

ਤਾਸਕੀ ਦਿੰਦਾ ਜਿਸ ਨੂੰ ਲੈਨਿਨ ਅਮਲ ਵਿਚ ਲਿਆਉਂਦਾ, ਪਰ ਉਲਟ ਹੋ ਗਿਆ। ਅਗਿਆਤਵਾਸੀ ਲੈਨਿਨ ਲੇਖ ਲਿਖਦਾ ਤੇ ਤਾਸਕੀ ਅਮਲ ਕਰਦਾ ਲੋਕਾਂ ਵਿਚ ਖਹਿੰਦਾ।

ਕਾਰਜਕਾਰਨੀ ਵਿਚ ਫ਼ੈਸਲਾ ਹੋਇਆ ਕਿ ਜੇ ਜਰਮਨ ਜਿਤਦੇ ਹੋਏ ਆ ਵੜੇ ਤਾਂ ਰਾਜਧਾਨੀ ਦੇ ਬਚਾਉ ਲਈ ਹਥਿਆਰਬੰਦ ਇਨਕਲਾਬੀ ਕਮੇਟੀ ਬਣਨੀ ਚਾਹੀਦੀ ਹੈ। ਇਹ ਸੁਝਾਅ 18 ਸਾਲ ਦੇ ਇਕ ਮੁੰਡੇ ਲਾਜ਼ੀਮੀਰ ਦਾ ਸੀ। ਇਸ ਕਮੇਟੀ ਦੇ ਕੀ ਨਤੀਜੇ ਹੋਣਗੇ ਨਾ ਮੁੰਡੇ ਨੂੰ ਪਤਾ ਸੀ ਨਾ ਬਾਕੀਆਂ ਨੂੰ। ਇਹੀ ਕਮੇਟੀ ਬਾਅਦ ਵਿਚ ਲਾਲ ਫ਼ੌਜ ਬਣੀ। ਲੈਨਿਨ ਫਿਨਲੈਂਡ ਚਲਾ ਗਿਆ। ਤਾਸਕੀ ਵਰੋਲੇ ਵਾਂਗ ਸ਼ਹਿਰ ਸ਼ਹਿਰ ਭਾਸ਼ਣ ਕਰਦਾ ਫਿਰਦਾ ਤੇ ਲੋਕ ਉਸ ਨੂੰ ਸੁਣਨ ਵਾਸਤੇ ਸਦਾ ਉਤਾਵਲੇ ਹੁੰਦੇ।

16 ਅਕਤੂਬਰ ਨੂੰ ਜਦੋਂ ਕਰੈਂਸਕੀ ਨੇ ਤੋਪਖਾਨੇ ਨੂੰ ਪੀਤਰੋਗਰਾਦ ਤੋਂ ਕੂਚ ਕਰ ਕੇ ਬਾਰਡਰ ਉਪਰ ਜਾਣ ਦਾ ਹੁਕਮ ਦਿਤਾ ਤਾਂ ਫ਼ੌਜੀ ਜੁਆਨ ਹੁਕਮ ਮੰਨਣ ਤੋਂ ਇਨਕਾਰੀ ਹੋ ਗਏ। ਤਾਸਕੀ ਨੂੰ ਪਤਾ ਲੱਗਾ ਤਾਂ ਜਾਣਨ ਲਈ ਕਿ ਵਾਕਈ ਇਹ ਬਗਾਵਤ ਹੈ ਕਿ ਅਫਵਾਹ, ਉਸ ਨੇ ਤੁਰਤ ਫ਼ੌਜ ਨੂੰ ਲਿਖਤੀ ਹੁਕਮ ਭੇਜਿਆ- ਮੈਂ ਬੰਦੇ ਭੇਜ ਰਿਹਾ ਹਾਂ। ਸਾਨੂੰ ਪੰਜ ਹਜ਼ਾਰ ਬੰਦੂਕਾਂ ਚਾਹੀਦੀਆਂ ਹਨ। ਗਜ਼ਬ ਹੋ ਗਿਆ। ਪੰਜ ਹਜ਼ਾਰ ਬੰਦੂਕਾਂ ਤਾਸਕੀ ਕੋਲ ਪੁੱਜ ਗਈਆਂ।

22 ਅਕਤੂਬਰ ਨੂੰ ਉਸ ਨੇ ਪੀਪਲਜ਼ ਹਾਊਸ ਸਾਹਮਣੇ ਇਤਿਹਾਸਕ ਭਾਸ਼ਣ ਦਿਤਾ- ਹੁਣ ਜਾਂ ਵਿਜੇ ਜਾਂ ਮੌਤ... ਹੋਰ ਕੁੱਝ ਨਹੀਂ। ਉਸ ਨੇ ਕਿਹਾ- ਵਾਅਦਾ ਕਰੋ, ਸਮਰਥਨ ਦੀ ਕਸਮ ਖਾਓ....। ਬੇਮਿਸਾਲ ਹੱਥ ਲਹਿਰਾਂ ਵਾਂਗ ਝੂਮੇ। ਕਿਸਾਨ ਨੂੰ ਜ਼ਮੀਨ, ਭੁਖੇ ਨੂੰ ਰੋਟੀ, ਬੇਕਾਰ ਨੂੰ ਰੁਜ਼ਗਾਰ ਅਤੇ ਸੋਵੀਅਤ ਦੇਸ ਨੂੰ ਇੱਜ਼ਤ ਮਿਲੇਗੀ। ਜਦੋਂ ਉਸ ਪਿਛੋਂ ਐਲਾਨ ਹੋਇਆ ਕਿ ਹੁਣ ਫਲਾਣਾ ਨੇਤਾ ਬੋਲੇਗਾ, ਲੋਕ ਇਹ ਕਹਿ ਕੇ ਉਠ ਗਏ- ਹੁਣ ਹੋਰ ਕੀ ਰਹਿ ਗਿਆ ਬਕਾਇਆ? ਇਕੱਲਾ ਬੰਦਾ ਪੂਰੇ ਸਮੁੰਦਰ ਨੂੰ ਖਿਚੀ ਲਈ ਜਾਂਦਾ ਸੀ। ਕਰੈਂਸਕੀ ਬਗਾਵਤ ਕੁਚਲਣ ਲਈ ਤਿਆਰ ਸੀ। ਤਾਸਕੀ ਉਡੀਕ ਰਿਹਾ ਸੀ ਕਿ ਕਦੋਂ ਕਰੈਂਸਕੀ ਕੋਈ ਅਜਿਹਾ ਫ਼ੈਸਲਾ ਕਰਦਾ ਹੈ ਜਿਸ ਨਾਲ ਲੋਕ ਬਗਾਵਤ ਦਾ ਐਲਾਨ ਕਰਨ। ਕਰੈਂਸਕੀ ਨੇ ਕਾਮਰੇਡਾਂ ਦਾ ਅਖਬਾਰ ਪਰਾਵਦਾ ਬੰਦ ਕਰਕੇ ਛਾਪਾਖਾਨਾ ਸੀਲ ਕਰ ਦਿਤਾ ਤੇ ਛਾਪੇਖਾਨੇ ਨੂੰ ਜਾਂਦੀ ਸੜਕ ਉਤੇ ਤੁਰਨ ਦੀ ਮਨਾਹੀ ਕਰ ਦਿਤੀ। ਛਾਪੇਖਾਨੇ ਵਿਚ ਕੰਮ ਕਰਦੀ ਇਕ ਕੁੜੀ ਅਤੇ ਇਕ ਬੰਦਾ ਤਾਸਕੀ ਪਾਸ ਆ ਕੇ ਕਹਿਣ ਲੱਗੇ- ਅਸੀਂ ਸਰਕਾਰੀ ਸੀਲਾਂ ਤੋੜ ਕੇ ਕੰਮ ਕਰਨਾ ਚਾਹੁੰਦੇ ਹਾਂ, ਦੇਖਾਂਗੇ ਕੀ ਕਰਦੀ ਹੈ ਸਰਕਾਰ। ਕਮਾਲ ਹੈ- ਤਾਸਕੀ ਦੀਆਂ ਅੱਖਾਂ ਲਿਸ਼ਕੀਆਂ- ਗਜ਼ਬ, ਉਸ ਨੇ ਕਿਹਾ ਮਾਮੂਲੀ ਸੀਲ ਟੁੱਟੇਗੀ ਤੇ ਯੁੱਧ ਦਾ ਐਲਾਨ ਹੋ ਜਾਏਗਾ- ਬਗਾਵਤ ਦਾ ਐਲਾਨ ! ਕਮਾਲ।



ਉਸ ਨੇ ਇਸ ਕੁੜੀ ਨਾਲ ਹਥਿਆਰਬੰਦ ਜੁਆਨਾਂ ਦੀ ਟੁਕੜੀ ਹਿਫਾਜ਼ਤ ਲਈ ਭੇਜੀ। ਇਹ ਗੱਲ 24 ਅਕਤੂਬਰ ਦੀ ਹੈ। ਸੀਲਾਂ ਤੋੜ ਕੇ ਪ੍ਰੈਸ ਚਾਲੂ ਕੀਤੀ ਜਿਸ ਨੇ ਗੱਜ ਵੱਜ ਕੇ ਇਨਕਲਾਬ ਦਾ ਐਲਾਨ ਕਰ ਦਿਤਾ। ਕ੍ਰਾਂਤੀ ਤੋਂ ਪਹਿਲਾਂ ਸੋਵੀਅਤ ਕਾਰਜਕਾਰਨੀ ਦੀ ਆਖਰੀ ਬੈਠਕ ਹੋਈ ਜਿਸ ਵਿਚ ਨਾ ਲੈਨਿਨ ਸੀ ਨਾ ਸਟਾਲਿਨ। ਹਰੇਕ ਬੰਦੇ ਨੂੰ ਜ਼ਿਮੇਵਾਰੀਆਂ ਵੰਡ ਦਿਤੀਆਂ ਗਈਆਂ।

ਕਰੈਂਸਕੀ ਨੇ ਤਾਸਕੀ ਅਤੇ ਬਾਕੀ ਕਾਰਿੰਦਿਆਂ ਨੂੰ ਗ੍ਰਿਫਤਾਰ ਕਰਨ ਦਾ ਹੁਕਮ ਦਿਤਾ ਤਾਂ ਉਸ ਨੂੰ ਪੁਛਿਆ ਗਿਆ- ਕਰ ਲਵੋਗੇ ਗ੍ਰਿਫਤਾਰੀਆਂ? ਕਰੈਂਸਕੀ ਨੇ ਕਿਹਾ- ਕੀ ਪਤਾ... ਸ਼ਾਇਦ...। ਤਾਸਕੀ ਨੇ ਕਿਹਾ- ਹੁਣ ਲੋਹੇ ਨਾਲ ਲੋਹਾ ਭਿੜੇਗਾ।

ਤਾਸਕੀ ਨੇ ਲਾਲ ਸੈਨਾ ਦੀ ਟੁਕੜੀ ਬੁਲਾਈ। ਬਹੁਤ ਸਹਿਜ ਨਾਲ ਪੀਤਰੋਗਰਾਦ ਮਹਿਲ ਉਪਰ 24-25 ਅਕਤੂਬਰ ਰਾਤੀਂ ਕਬਜ਼ਾ ਕਰ ਲਿਆ, ਫਿਰ ਡਾਕਖਾਨਿਆਂ, ਰੇਲਵੇ ਸਟੇਸ਼ਨਾਂ, ਟੈਲੀਫੋਨ ਐਕਸਚੇਂਜ ਅਤੇ ਬੈਂਕਾਂ ਤੇ ਕਬਜ਼ੇ ਕੀਤੇ। ਕੁਝ ਘੰਟਿਆਂ ਵਿਚ ਕਰੈਂਸਕੀ ਦੀ ਸਰਕਾਰ ਖਤਮ ਹੋ ਗਈ ਤੇ ਉਹ ਖੁਦ ਭੱਜ ਕੇ ਵਿਦੇਸ਼ੀ ਦੂਤਾਵਾਸ ਵਿਚ ਜਾ ਲੁਕਿਆ। ਲੈਨਿਨ ਅਜੇ ਵੀ ਗੁਪਤਵਾਸ ਵਿਚ ਸੀ। ਉਸ ਨੂੰ ਖ਼ਬਰਾਂ ਦਾ ਯਕੀਨ ਨਹੀਂ ਆਇਆ। ਛੁਪ ਕੇ ਉਸ ਨੇ ਰਾਜਧਾਨੀ ਦੇਖੀ ਤੇ ਇਨਕਲਾਬੀ ਲੀਡਰ ਕੰਮ ਕਰਦੇ ਦੇਖੇ ਜਿਨ੍ਹਾਂ ਦੇ ਵਾਲ ਉਲਝੇ ਹੋਏ ਸਨ, ਅੱਖਾਂ ਉਨੀਂਦਰੇ ਨਾਲ ਸੁੱਜੀਆਂ ਹੋਈਆਂ। ਉਹ ਹੁਕਮ ਦੇ ਰਹੇ ਸਨ ਜਿਨ੍ਹਾਂ ਦੀ ਪਾਲਣਾ ਹੁੰਦੀ ਦੇਖੀ। ਲੈਨਿਨ ਨੇ ਕਿਹਾ- "ਮੇਰੀ ਗੈਰ ਹਾਜ਼ਰੀ ਵਿਚ ਇਨ੍ਹਾਂ ਨੇ ਪਰਬਤ ਸਰ ਕਰ ਲਿਆ।" ਤਾਸਕੀ ਨੇ ਖੌਫ਼ਨਾਕ ਯੁੱਧ ਲੜਿਆ ਤੇ ਮਹਾਨ ਫਤਿਹ ਪ੍ਰਾਪਤ ਕੀਤੀ। ਕਾਮਿਆਂ ਦੀ ਗਿਣਤੀ 25-30 ਹਜ਼ਾਰ ਵਿਚਕਾਰ ਰਹੀ ਤੇ ਹਥਿਆਰਬੰਦ ਲਾਲ ਸੈਨਿਕ ਪੰਜ ਹਜ਼ਾਰ।

ਤਾਸਕੀ ਥਕਾਵਟ ਨਾਲ ਬੇਹੋਸ਼ ਹੋਣ ਵਾਲਾ ਹੋ ਗਿਆ ਸੀ ਪਰ ਟੈਲੀਫੋਨ ਸੁਨੇਹੇ ਸੁਣਨੇ, ਜਵਾਬ ਦੇਣਾ, ਜ਼ਬਾਨੀ ਸੁਨੇਹੇ... ਤੇਜ਼ੀ ਨਾਲ ਭੇਜਣੇ ਸਨ। ਖਬਰ ਮਿਲੀ ਕਿ ਵਿੰਟਰ ਪੈਲੇਸ ਵਿਚ ਜ਼ਾਰ ਦੀ ਕੈਬਨਿਟ ਆਤਮ ਸਮਰਪਣ ਨਹੀਂ ਕਰਦੀ। ਤੁਰਤ ਹੁਕਮ ਭੇਜਿਆ- ਮਹਿਲ ਵਿਚ ਤੋਪ ਦਾ ਇਕ ਗੋਲਾ ਸੁਟੋ। ਫਿਰ ਦੇਖਣਾ ਕਿਵੇਂ ਗੋਡਿਆਂ ਭਾਰ ਆਉਂਦੇ ਹਨ। ਇਥੇ ਲੈਨਿਨ ਉਸ ਪਾਸ ਆਇਆ। ਦੋਵੇਂ ਜ਼ਮੀਨ ਤੇ ਬੈਠੇ ਸਲਾਹਾਂ ਕਰਨ ਲੱਗੇ ਕਿ ਕੱਲ੍ਹ ਨੂੰ ਨਵੀਂ ਸਰਕਾਰ ਦਾ ਐਲਾਨ ਕਰਕੇ ਰੂਸ ਅਤੇ ਸੰਸਾਰ ਵਿਚ ਅਮਨ ਸ਼ਾਂਤੀ ਦੀ ਕਾਮਨਾ ਕਰਾਂਗੇ। ਮੰਤਰੀ ਸ਼ਬਦ ਭੈੜਾ ਹੈ। ਅਸੀਂ ਆਪਣੇ ਵਜ਼ੀਰ ਨੂੰ ਕਮਿੱਸਰ ਕਿਹਾ ਕਰਾਂਗੇ। ਕਮਿੱਸਰ ਮਾਇਨੇ ਲੋਕਾਂ ਦਾ ਮਿੱਤਰ ਨੁਮਾਇੰਦਾ।

ਸਰਕਾਰ ਬਣਨ ਲੱਗੀ ਤਾਂ ਲੈਨਿਨ ਨੇ ਕਿਹਾ- ਤਾਸਕੀ ਸਟੇਟ ਦਾ ਮੁਖੀ

ਹੋਵੇਗਾ ਕਿਉਂਕਿ ਇਸੇ ਸਦਕਾ ਪੁਰਾਣੀ ਸਰਕਾਰ ਡਿਗੀ। ਤਾਸਕੀ ਨੇ ਨਿਮਰਤਾ ਨਾਲ ਇਨਕਾਰ ਕਰਦਿਆਂ ਕਿਹਾ- ਲੈਨਿਨ ਮੇਰੇ ਤੋਂ ਸੀਨੀਅਰ ਹੈ। ਲੈਨਿਨ ਦੇਸ ਦੀ ਅਗਵਾਈ ਕਰੇਗਾ। ਲੈਨਿਨ ਨੇ ਪਾਰਟੀ ਦੀ ਪ੍ਰਧਾਨਗੀ ਚਾਹੀ ਸੀ ਪਰ ਤਾਸਕੀ ਨੇ ਕਿਹਾ- ਨਹੀਂ। ਤੈਨੂੰ ਜ਼ਿਮੇਵਾਰੀ ਤੋਂ ਭੱਜਣ ਨਹੀਂ ਦੇਣਾ ਅਸੀਂ। ਲੈਨਿਨ ਨੇ ਚਾਹਿਆ ਕਿ ਤਾਸਕੀ ਗ੍ਰਹਿ ਮੰਤਰਾਲਾ ਸੰਭਾਲੇ। ਤਾਸਕੀ ਨੇ ਕਿਹਾ- ਇਹ ਵੀ ਨਹੀਂ। ਮੈਂ ਯਹੂਦੀ ਹਾਂ। ਕਿਤੇ ਸਖਤੀ ਵਰਤਣੀ ਪਈ ਤਾਂ ਲੋਕਾਂ ਨੂੰ ਤਾਸਕੀ ਨਹੀਂ ਇਕ ਯਹੂਦੀ ਦਿਸੇਗਾ। ਇਸ ਪੱਖੋਂ ਤਾਸਕੀ ਬਿਲਕੁਲ ਸਹੀ ਸੀ। ਉਹ ਜਾਣਦਾ ਸੀ ਕਿ ਲੋਕਾਂ ਦੇ ਦੁਸ਼ਮਣਾਂ ਵਿਰੁੱਧ ਬਹਾਦਰੀ ਨਾਲ ਲੜਦਾ ਤਾਂ ਪ੍ਰਸ਼ੰਸਾ ਹੁੰਦੀ। ਪੇਂਡੂ ਲੋਕਾਂ ਵਿਚ ਨਸਲੀ ਵਿਤਕਰੇ ਬਹੁਤ ਡੂੰਘੇ ਸਨ ਤੇ ਇਨ੍ਹਾਂ ਕਾਰਨ ਕੀ ਖਤਰਾ ਹੋ ਸਕਦਾ ਸੀ- ਉਹ ਜਾਣੂ ਸੀ। ਉਸ ਨੇ ਵਿਦੇਸ਼ ਮੰਤਰਾਲਾ ਸਵੀਕਾਰ ਕਰ ਲਿਆ।

ਉਹ ਦੋਵੇਂ ਇਕ ਪਾਸੇ ਪਾਲਸੀਆਂ ਤੈਅ ਕਰਦੇ, ਸਰਕਾਰ ਦੇ ਜ਼ਿਮੇ ਲੱਗੇ ਫਰਜ਼ ਨਿਭਾਉਂਦੇ ਤੇ ਕਦੀ ਕਦੀ ਡਰ ਵੀ ਜਾਂਦੇ ਕਿ ਕੀ ਉਨ੍ਹਾਂ ਦੀ ਸਰਕਾਰ ਸਥਿਰ ਰਹੇਗੀ? ਇਕ ਦਿਨ ਲੈਨਿਨ ਨੇ ਤਾਸਕੀ ਨੂੰ ਕਿਹਾ- ਜੇ ਕਿਸੇ ਸਾਜ਼ਸ਼ੀ ਨੇ ਆਪਾਂ ਦੋਆਂ ਨੂੰ ਕਤਲ ਕਰ ਦਿਤਾ ਤਾਂ ਕੀ ਸੇਰਲੋਵ ਤੇ ਬੁਖਾਰਿਨ ਦੇਸ ਦੀ ਕਮਾਨ ਸੰਭਾਲਣ ਦੇ ਯੋਗ ਹੋਣਗੇ?

ਬਹੁਤੀ ਵਾਰੀ ਸਰਕਾਰ ਚਲਾਉਣ ਦੀ ਥਾਂ ਉਹ ਨੀਤੀਆਂ ਘੜਦੇ ਤਾਂ ਕਿ ਉਨ੍ਹਾਂ ਤੋਂ ਪਿਛੋਂ ਉਨ੍ਹਾਂ ਦੇ ਉਤਰਾਧਿਕਾਰੀ ਕਿਸੇ ਹੋਰ ਰਸਤੇ ਨਾ ਤੁਰ ਪੈਣ। ਇਨ੍ਹਾਂ ਕੋਲ ਨਾ ਟਾਈਪ-ਰਾਈਟਰ ਸੀ ਨਾ ਕੋਈ ਡਿਕਟੇਸ਼ਨ ਲੈਣ ਵਾਲਾ ਸਟੈਨੋਗ੍ਰਾਫਰ। ਜੋ ਕੁਝ ਲਿਖ ਕੇ ਭੇਜਣਾ ਹੁੰਦਾ ਹੱਥੀਂ ਲਿਖਦੇ। ਦਫਤਰ ਦੇ ਨਿਕੇ ਜਿਹੇ ਕਮਰੇ ਵਿਚ ਜਿਥੇ ਕੰਮ ਕਰਦੇ, ਉਥੇ ਹੀ ਸੌਂ ਜਾਂਦੇ। ਹਰੇਕ ਬੰਦਾ ਜਦੋਂ ਚਾਹੁੰਦਾ ਮਿਲ ਸਕਦਾ ਸੀ। ਅਮਰੀਕਣ ਪੱਤਰਕਾਰ ਲੂਈ ਬਰਾਂ ਲਿਖਦਾ ਹੈ- ਖ਼ਬਰਾਂ ਲੈਣ ਲਈ ਮੈਂ ਤਾਸਕੀ ਦੇ ਘਰ ਜਾਂਦਾ। ਚੁਬਾਰੇ ਵਿਚ ਉਹ ਤੇ ਉਹਦੀ ਬੀਵੀ ਰਹਿੰਦੇ। ਪਲਾਈ ਨਾਲ ਪਰਦਾ ਕੀਤਾ ਹੋਇਆ ਸੀ, ਸਸਤੀਆਂ ਚਾਰ ਕੁਰਸੀਆਂ ਅਤੇ ਭੈੜਾ ਜਿਹਾ ਸ਼ੀਸ਼ਾ ਸੀ। ਇਥੇ ਜਰਨੈਲ ਆਉਂਦੇ, ਵਜ਼ੀਰ ਆਉਂਦੇ, ਰਾਜਦੂਤ ਆਉਂਦੇ। ਅਸਮਾਨ ਹੇਠ ਕੀ ਕੀ ਵਾਪਰ ਰਿਹਾ ਹੈ- ਉਸ ਨਾਲ ਉਸ ਬਾਰੇ ਵਿਚਾਰ ਵਟਾਂਦਰਾ ਕੀਤਾ ਜਾਂਦਾ। ਏਨੇ ਕੰਮ ਨਾਲ ਉਹ ਖਿਝ ਵੀ ਜਾਂਦਾ, ਕਿਹਾ ਕਰਦਾ- ਕਿਤੇ ਦਿਮਾਗ ਨਾ ਹਿੱਲ ਜਾਵੇ।

ਸਹੁੰ ਚੁੱਕਣ ਤੋਂ ਇਕ ਹਫਤੇ ਬਾਅਦ ਉਹ ਵਿਦੇਸ਼ ਮੰਤਰਾਲੇ ਦੇ ਦਫਤਰ ਵਿਚ ਗਿਆ ਤਾਂ ਉਸ ਨਾਲ ਇਕ ਸਹਾਇਕ ਸੀ। ਉਸ ਨੇ ਦਫਤਰ ਦੇ ਬੰਦਿਆਂ ਨੂੰ ਕਿਹਾ- ਮੈਂ ਇਸ ਮਹਿਕਮੇ ਦਾ ਵਜ਼ੀਰ ਹਾਂ। ਖੁਫੀਆ ਰਿਕਾਰਡ ਦੀਆਂ ਚਾਬੀਆਂ ਦਿਉ। ਇਕ ਵੀ ਬੰਦਾ ਟਸ ਤੋਂ ਮਸ ਨਾ ਹੋਇਆ। ਬਿਟਰ ਬਿਟਰ ਦੇਖਦੇ ਰਹੇ। ਉਹ ਵਾਪਸ ਗਿਆ। ਫ਼ੌਜੀ ਟੁਕੜੀ ਲਿਆ ਕੇ ਸਾਰੇ



ਮੁਲਾਜ਼ਮ ਗ੍ਰਿਫਤਾਰ ਕਰ ਲਏ ਤਾਂ ਚਾਬੀਆਂ ਮਿਲੀਆਂ। ਜ਼ਾਰ ਵਲੋਂ ਦੇਸਾਂ ਨਾਲ ਕੀਤੀਆਂ ਹਸਤਾਖਰਿਤ ਸੰਧੀਆਂ ਉਸ ਨੇ ਅਖਬਾਰ ਵਿਚ ਛਪਵਾ ਕੇ ਕਿਹਾ- ਸਮਾਜਵਾਦ ਵਿਚ ਕੋਈ ਫ਼ੈਸਲਾ ਗੁਪਤ ਨਹੀਂ ਹੋਏਗਾ।

ਜਰਨੈਲ ਦੁਖੋਨਿਨ ਇਕ ਫ਼ੌਜੀ ਟੁਕੜੀ ਨਾਲ ਜਰਮਨ ਵਿਰੁਧ ਲੜਾਈ ਦੀ ਕਮਾਨ ਕਰ ਰਿਹਾ ਸੀ। ਤਾਸਕੀ ਨੇ ਹੁਕਮ ਭੇਜਿਆ- ਅਸੀਂ ਸੰਧੀ ਕਰਾਂਗੇ। ਜਰਮਨ ਵਿਰੁੱਧ ਜੰਗ ਬੰਦ ਕਰੋ। ਉਸ ਨੇ ਹੁਕਮ ਅਦੂਲੀ ਕੀਤੀ। ਜਦੋਂ ਸੈਨਿਕਾਂ ਨੇ ਦੇਖਿਆ ਕਿ ਤਾਸਕੀ ਜੰਗਬੰਦੀ ਦੇ ਹੱਕ ਵਿਚ ਹੈ ਪਰ ਜਰਨੈਲ ਨਹੀਂ ਮੰਨਦਾ ਤਾਂ ਸੈਨਿਕਾਂ ਨੇ ਆਪਣੇ ਜਰਨੈਲ ਦੀ ਛਾਤੀ ਵਿਚ ਗੋਲੀਆਂ ਦਾਗ ਦਿਤੀਆਂ।

ਰੂਸ ਵਿਚ ਪੁੱਜੇ ਪੱਛਮੀ ਦੇਸਾਂ ਦੇ ਦੂਤਾਵਾਸਾਂ ਨੂੰ ਯਕੀਨ ਨਹੀਂ ਆ ਰਿਹਾ ਸੀ ਕਿ ਸਰਕਾਰ ਬਦਲ ਗਈ ਹੈ ਸੋ ਉਹ ਭਾਂਤ ਸੁਭਾਂਤੀਆਂ ਖ਼ਬਰਾਂ ਛਪਵਾਉਂਦੇ। ਤਾਸਕੀ ਨੇ ਸਭ ਨੂੰ ਕਿਹਾ- “ਜੇ ਤੁਸੀਂ ਜ਼ਿੰਮੇਵਾਰ ਨਾ ਬਣੇ ਤਾਂ ਸਭ ਦੀਆਂ ਦੁਕਾਨਾਂ ਚੁਕਵਾ ਦਿਆਂਗਾ।” ਤਾਸਕੀ ਦੀ ਪਾਰਟੀ ਦਾ ਪੱਤਰਕਾਰ ਚਿਚੇਰਿਨ ਅੰਗਰੇਜ਼ਾਂ ਨੇ ਲੰਡਨ ਵਿਚ ਕੈਦ ਕਰ ਰੱਖਿਆ ਸੀ ਕਿਉਂਕਿ ਉਹ ਯੁੱਧ ਦੇ ਖਿਲਾਫ ਲਿਖਦਾ ਸੀ। ਬਰਤਾਨਵੀ ਦੂਤ ਨੂੰ ਕਿਹਾ ਗਿਆ ਕਿ ਚਿਚੇਰਿਨ ਨੂੰ ਰਿਹਾ ਕਰਕੇ ਰੂਸ ਭੇਜੋ। ਇੰਗਲੈਂਡ ਤੇ ਕੋਈ ਅਸਰ ਨਾ ਹੋਇਆ। ਤਾਸਕੀ ਨੇ ਐਲਾਨ ਕੀਤਾ- ਜਦੋਂ ਤਕ ਚਿਚੇਰਿਨ ਦੇਸ ਵਾਪਸ ਨਹੀਂ ਪੁਜਦਾ, ਇਕ ਵੀ ਅੰਗਰੇਜ਼ ਨੂੰ ਰੂਸ ਵਿਚੋਂ ਬਾਹਰ ਨਹੀਂ ਨਿਕਲਣ ਦਿਆਂਗਾ। ਬੰਦੀ ਰਿਹਾ ਕਰ ਦਿਤਾ ਗਿਆ।

ਨਵੀਂ ਰੂਸੀ ਸਰਕਾਰ ਨੇ ਜਰਮਨ ਖਿਲਾਫ ਜੰਗਬੰਦੀ ਦਾ ਐਲਾਨ ਕਰਕੇ ਰਾਜ਼ੀਨਾਮੇ ਉਤੇ ਦਸਖ਼ਤ ਕਰਨ ਦੀ ਮੰਗ ਕੀਤੀ। ਜਰਮਨ ਸ਼ਹਿਨਸ਼ਾਹ ਵਿਲੀਅਮ ਕੈਸਰ ਨੇ ਆਪਣਾ ਦੂਤ ਭੇਜਿਆ। ਫ਼ੌਜੀ ਜਰਨੈਲ ਬਾਰਡਰ ਉਤੇ ਸਨ। ਇਧਰੋਂ ਤਾਸਕੀ ਪੁੱਜਾ। ਜਰਮਨ ਸਮਝਦੇ ਸਨ ਕਿ ਇਹ ਐਵੇਂ ਅਵਾਰਾ ਲੜਾਕੂ ਛੋਕਰਾ ਹੈ ਜਿਸ ਦੇ ਪੈਰ ਹੇਠ ਸੱਤਾ ਦਾ ਬਟੇਰਾ ਆ ਗਿਆ ਤੇ ਇਹ ਬਟੇਰਾ ਵੀ ਪੈਰ ਹੇਠੋਂ ਜਲਦੀ ਨਿਕਲ ਜਾਏਗਾ। ਜਦੋਂ ਵਿਚਾਰ ਵਟਾਂਦਰਾ ਸ਼ੁਰੂ ਹੋਇਆ ਤਾਂ ਜਰਮਨ ਭਾਸ਼ਾ ਬੋਲਦਿਆਂ ਤਾਸਕੀ ਦੀਆਂ ਦਲੀਲਾਂ ਅਤੇ ਆਤਮਵਿਸ਼ਵਾਸ ਦੰਗ ਕਰਨ ਵਾਲਾ ਦੇਖਿਆ। ਕਮਾਲ ਇਹ ਕਿ ਰੂਸ ਵਿਚ ਸੈਨਾ ਰਹੀ ਹੀ ਨਹੀਂ ਸੀ, ਜਿਹੜੀ ਬਚੀ ਉਹ ਲੜਨ ਲਈ ਤਿਆਰ ਨਹੀਂ ਸੀ। ਇਕ ਕਮਜ਼ੋਰ ਦੇਸ ਦਾ ਨੇਤਾ ਤਾਕਤਵਰ ਸਰਕਾਰ ਨਾਲ ਏਨੀ ਦਲੇਰੀ ਨਾਲ ਕਿਵੇਂ ਗੱਲ ਕਰ ਸਕਦਾ ਹੈ, ਅਚੰਭਾ ਸਮਝੋ। ਉਸ ਨੂੰ ਜਰਮਨ ਜਰਨੈਲਾਂ ਨੇ ਕਿਹਾ ਕਿ ਜੰਗਬੰਦੀ ਮਨਜ਼ੂਰ ਹੈ ਪਰ ਜਿੰਨੀ ਰੂਸੀ ਧਰਤੀ ਉਪੱਰ ਅਸੀਂ ਅਗੇ ਵਧੇ ਹਾਂ ਉਹ ਨਹੀਂ ਛੱਡਾਂਗੇ। ਤਾਸਕੀ ਨੇ ਕਿਹਾ- ਫੇਰ ਇਹ ਕੀ ਸੰਧੀ ਹੋਈ? ਜਰਮਨਾ ਨੇ ਕਿਹਾ- ਤੁਸੀਂ ਸਾਡੇ ਖਿਲਾਫ ਯੁੱਧ ਦਾ ਐਲਾਨ ਕੀਤਾ ਕਿਉਂ ਸੀ? ਤਾਸਕੀ ਨੇ ਕਿਹਾ

–ਮੈਂ ਨਹੀਂ ਕੀਤਾ ਸੀ। ਜਿਸ ਜ਼ਾਰ ਨੇ ਕੀਤਾ ਸੀ ਨਾ ਉਹ ਹੈ ਨਾ ਹੁਣ ਉਸ ਦੀ ਸਰਕਾਰ ਹੈ। ਜਿਹੜਾ ਕਸੂਰ ਮੈਂ ਨਹੀਂ ਕੀਤਾ ਉਸ ਦੀ ਸਜ਼ਾ ਮੈਂ ਕਿਉਂ ਭੁਗਤਾਂ?

ਉਸ ਨੇ ਲੈਨਿਨ ਨਾਲ ਫੋਨ ਤੇ ਗੱਲ ਕੀਤੀ। ਲੈਨਿਨ ਨੇ ਕਿਹਾ– ਜੋ ਸ਼ਰਤਾਂ ਮਨਵਾਉਂਦੇ ਨੇ ਮੰਨ ਆ। ਦਸਖ਼ਤ ਕਰ ਆ। ਤਾਸਕੀ ਨੇ ਕਿਹਾ– ਮੈਂ ਰੂਸੀ ਜ਼ਮੀਨ ਜਰਮਨਾ ਨੂੰ ਦੇਣ ਵਾਲੇ ਕਾਗਜ਼ ਤੇ ਦਸਖਤ ਕਰ ਕੇ ਦਾਗ਼ ਨਹੀਂ ਲੁਆਵਾਂਗਾ। ਉਹ ਵਾਪਸ ਆ ਗਿਆ। ਉਚ ਪੱਧਰੀ ਪੁਲੀਟਿਕਲ ਮੀਟਿੰਗ ਹੋਈ। ਬਹੁਤ ਤਿੱਖੀਆਂ ਦਲੀਲਾਂ ਦਿਤੀਆਂ ਗਈਆਂ। ਲੈਨਿਨ ਦਸ ਰਿਹਾ ਸੀ– ਇਨਕਲਾਬ ਅਜੇ ਬੱਚਾ ਹੈ। ਤੁਰਨ ਜੋਗਾ ਨਹੀਂ ਹੋਇਆ। ਕਿਉਂ ਮਾਰਦੇ ਹੋ ਇਸ ਨੂੰ? ਤਾਸਕੀ ਨੇ ਕਿਹਾ– ਹੱਤਕ ਪੂਰਨ ਸੰਧੀ ਤੇ ਦਸਖ਼ਤ ਕਰਨ ਨਾਲ ਇਹ ਛੇਤੀ ਮਰੇਗਾ। ਲੈਨਿਨ ਨੇ ਕਿਹਾ– ਠੀਕ ਹੈ। ਮੇਰੀ ਗੱਲ ਨਹੀਂ ਮੰਨਦੇ ਤਾਂ ਮੈਂ ਪਾਰਟੀ ਅਤੇ ਸਰਕਾਰ ਦੋਵਾਂ ਤੋਂ ਅਸਤੀਫਾ ਦਿੰਦਾ ਹਾਂ। ਤਾਸਕੀ ਰੂਸ ਦੀ ਕਮਾਨ ਸੰਭਾਲੇ, ਵਿਸ਼ਵ ਯੁੱਧ ਲੜੇ ਤੇ ਵਿਜਈ ਹੋਵੇ। ਤਾਸਕੀ ਨੇ ਕਿਹਾ– ਨਹੀਂ। ਮੈਂ ਅਸਤੀਫਾ ਦਿੰਦਾ ਹਾਂ। ਤੂੰ ਜੋ ਮਰਜ਼ੀ ਕਰ। ਤਾਸਕੀ ਨੇ ਅਸਤੀਫਾ ਦੇ ਦਿਤਾ। ਉਸ ਦੀ ਥਾਂ ਨਵਾਂ ਵਿਦੇਸ਼ ਮੰਤਰੀ ਜਰਮਨਾਂ ਦੀ ਮਨਚਾਹੀ ਸੰਧੀ ਉਪਰ ਸਹੀ ਪਾ ਕੇ ਆਇਆ।

ਪਾਰਟੀ ਨੇ ਤਾਸਕੀ ਨੂੰ ਰੱਖਿਆ ਮੰਤਰਾਲਾ ਦੇ ਦਿਤਾ। ਕਲਮ ਸੁੱਟ ਕੇ ਉਸ ਨੇ ਬੰਦੂਕ ਨਹੀਂ ਚੁੱਕੀ, ਕਲਮ ਦੇ ਨਾਲ ਨਾਲ ਬੰਦੂਕ ਚੁੱਕੀ। ਇਨਕਲਾਬ ਵੇਲੇ ਉਸ ਕੋਲ ਪੰਜ ਹਜ਼ਾਰ ਸਿਪਾਹੀ ਸਨ। ਢਾਈ ਸਾਲਾਂ ਵਿਚ ਉਸਨੇ 50 ਲੱਖ ਹਥਿਆਰਬੰਦ ਸ਼ਕਤੀਸ਼ਾਲੀ ਫ਼ੌਜ ਖੜ੍ਹੀ ਕਰ ਦਿਤੀ। ਯੁੱਧ ਖੇਤਰ ਵਿਚ ਉਹ ਜਿਸ ਮਹਾਰਤ ਨਾਲ ਕਮਾਨ ਕਰਦਾ, ਉਸ ਦੀ ਇਸ ਵਚਿਤਰ ਕਲਾ ਦਾ ਕਿਸੇ ਨੂੰ ਪਤਾ ਨਹੀਂ ਸੀ।

ਇਥੇ ਇਹ ਦੱਸਣਾ ਜ਼ਰੂਰੀ ਹੈ ਕਿ ਤਾਸਕੀ, ਜ਼ਾਰ ਨੂੰ ਕਤਲ ਕਰਨ ਦੇ ਹੱਕ ਵਿਚ ਨਹੀਂ ਸੀ। ਉਹ ਚਾਰਲਸ ਪਹਿਲੇ ਅਤੇ ਲੂਈ ਸੋਹਲਵੇਂ ਵਾਂਗ ਜ਼ਾਰ ਉਪਰ ਮੁਕਦਮਾ ਚਲਾ ਕੇ ਸਜ਼ਾ ਦੇਣ ਦੇ ਹੱਕ ਵਿਚ ਸੀ। ਉਸ ਨੇ ਕਿਹਾ– ਮੈਂ ਜ਼ਾਰ ਦੇ ਖਿਲਾਫ ਪਬਲਿਕ ਪਰਾਸੀਕਿਊਟਰ ਹੋਵਾਂਗਾ। ਦੁਨੀਆਂ ਨੂੰ ਪਤਾ ਲੱਗੇ ਉਸ ਨੇ ਕੀ ਕੀ ਕੀਤਾ ਹੈ। ਸੰਸਾਰ, ਜ਼ਾਰ ਅਤੇ ਤਾਸਕੀ ਨੂੰ ਆਹਮੋ ਸਾਹਮਣੇ ਦੇਖੇਗਾ। ਪਰ ਬੋਲਸ਼ਵਿਕ ਡਰ ਗਏ। ਉਨ੍ਹਾਂ ਸੋਚਿਆ ਕਿ ਅਜੇ ਇਨਕਲਾਬ ਦੀਆਂ ਵਿਰੋਧੀ ਪਾਰਟੀਆਂ ਰੂਸ ਵਿਚ ਅਤੇ ਦੁਨੀਆਂ ਵਿਚ ਸਰਗਰਮ ਹਨ। ਕਾਮਯਾਬ ਇਸ ਕਰਕੇ ਨਹੀਂ ਹੋ ਰਹੀਆਂ ਕਿਉਂਕਿ ਉਨ੍ਹਾਂ ਦਾ ਇਕ ਕੇਂਦਰੀ ਨੇਤਾ ਨਹੀਂ। ਜ਼ਾਰ ਉਪਰ ਮੁਕੱਦਮਾ ਚਲੇਗਾ ਤਾਂ ਦੁਸ਼ਮਣ ਇਕ ਹੀਰੋ ਪਿੱਛੇ ਲਾਮਬੰਦ ਹੋ ਜਾਏਗਾ। ਸੋ ਉਨ੍ਹਾਂ ਨੇ ਫਟਾਫ਼ਟ ਜ਼ਾਰ ਅਤੇ ਉਸ ਦੇ ਪਰਿਵਾਰ ਨੂੰ ਕਤਲ ਕਰ ਦਿੱਤਾ।



ਇਕ ਰਜਮੈਂਟ ਦਾ ਕਮਾਂਡਰ, ਜਰਨੈਲ ਪੈਂਤਲੀਨ ਚਲਦੇ ਯੁੱਧ ਵਿਚ ਆਪਣੇ ਕੁੱਝ ਸਾਥੀਆਂ ਸਣੇ ਫਰੰਟ ਲਾਈਨ ਦਾ ਖਤਰਾ ਨਾ ਸਹੇੜਦਿਆਂ ਇਕ ਸੁਰੱਖਿਅਤ ਜਗਾ ਤੇ ਚਲਾ ਗਿਆ। ਤਾਸਕੀ ਨੇ ਉਸ ਨੂੰ ਗ੍ਰਿਫਤਾਰ ਕਰਕੇ ਕੋਰਟ ਮਾਰਸ਼ਲ ਕਰਨ ਉਪਰੰਤ ਗੋਲੀ ਮਰਵਾ ਦਿਤੀ। ਉਸ ਨੇ ਫ਼ੌਜ ਵਿਚ ਐਲਾਨ ਭੇਜਿਆ– ਜਿਹੜੇ ਕਾਇਰ ਅਫਸਰ ਅਤੇ ਫ਼ੌਜੀ, ਦੁਸ਼ਮਣ ਦੀ ਗੋਲੀ ਤੋਂ ਬਚਣਗੇ ਉਨ੍ਹਾਂ ਲਈ ਮੇਰੀ ਗੋਲੀ ਤਿਆਰ ਹੋਏਗੀ।

ਬੋਲਸ਼ਵਿਕਾਂ ਨੇ ਤਾਸਕੀ ਦੀ ਇਹ ਗੱਲ ਪਸੰਦ ਨਹੀਂ ਕੀਤੀ ਕਿ ਜ਼ਾਰ ਦੀ ਸੈਨਾ ਵੇਲੇ ਦੇ ਅਫਸਰ ਇਨਕਲਾਬੀ ਫ਼ੌਜ ਦੀ ਕਮਾਨ ਕਰਨ। ਤਾਸਕੀ ਨੇ ਕਿਹਾ– ਨਵੇਂ ਰਕਰੂਟਾਂ ਨੂੰ ਕੌਣ ਟਰੇਨਿੰਗ ਦਏਗਾ? ਮੈਂ ਜ਼ਾਰ ਵੇਲੇ ਦੀਆਂ ਬਚੀਆਂ ਖੁਚੀਆਂ ਚੀਜ਼ਾਂ ਨਾਲ ਕੰਮ ਤਾਂ ਚਲਾਉਣਾ ਹੀ ਹੈ। ਇਨ੍ਹਾਂ ਪੁਰਾਣੇ ਅਫ਼ਸਰਾਂ ਨੇ ਤਾਸਕੀ ਨਾਲ ਕਦੀ ਦਗਾ ਫਰੇਬ ਨਹੀਂ ਕੀਤਾ। ਗੋਰਕੀ ਨੇ ਵੀ ਲੈਨਿਨ ਨੂੰ ਕਿਹਾ ਸੀ ਕਿ ਪੁਰਾਣੇ ਅਫਸਰ ਭਰਤੀ ਕਰਨੇ ਖਤਰਨਾਕ ਹੋਣਗੇ ਤਾਂ ਲੈਨਿਨ ਨੇ ਕਿਹਾ– ਏਨੀ ਛੇਤੀ ਏਡੀ ਤਕੜੀ ਫੌਜ ਖੜ੍ਹੀ ਕਰਨੀ ਖੇਡ ਤਮਾਸ਼ਾ ਨਹੀਂ। "ਮੈਨੂੰ ਦੱਸੋ ਉਸ ਤੋਂ ਵਧੀਕ ਕਾਬਲ ਹੋਰ ਕੌਣ ਹੈ ਅੱਜ ਦੁਨੀਆਂ ਵਿਚ।" ਇਹ ਸ਼ਬਦ ਗੋਰਕੀ ਨੇ ਖੁਦ ਲਿਖੇ ਸਨ। ਜਦੋਂ ਪਿੱਛੋਂ ਜਾ ਕੇ ਸਟਾਲਿਨ ਨੇ ਤਾਸਕੀ ਨੂੰ ਦੇਸ਼ ਨਿਕਾਲਾ ਦੇ ਦਿਤਾ ਤਾਂ ਗੋਰਕੀ ਨੇ, ***ਲੈਨਿਨ ਨਾਲ ਬਿਤਾਏ ਦਿਨ*** ਕਿਤਾਬ ਦੀ ਨਵੀਂ ਐਡੀਸ਼ਨ ਵਿਚੋਂ ਇਹ ਸ਼ਬਦ ਕੱਢ ਦਿਤੇ।

ਉਸ ਨੂੰ ਫ਼ੌਜੀਆਂ ਨੇ ਦੱਸਿਆ ਕਿ ਪੋਲੈਂਡ ਦੀ ਫ਼ੌਜ ਨੇ ਰੂਸੀ ਜੰਗੀ ਕੈਦੀ ਗੋਲੀਆਂ ਨਾਲ ਭੁੰਨ ਦਿਤੇ ਹਨ, ਅਸੀਂ ਇੱਟ ਦਾ ਜਵਾਬ ਪੱਥਰ ਨਾਲ ਦੇਈਏ? ਉਸ ਨੇ ਤੁਰੰਤ ਸਰਕੂਲਰ ਕੱਢਿਆ– ਜਿਹੜਾ ਹੱਥ, ਜੰਗੀ ਕੈਦੀ ਅਤੇ ਨਿਹੱਥੇ ਦੁਸ਼ਮਣ ਵੱਲ ਹਥਿਆਰ ਸੇਧੇਗਾ, ਉਹ ਹੱਥ ਵੱਢ ਦਿਤਾ ਜਾਏਗਾ। ਖੂਨੀ ਯੁੱਧ ਵਿਚ ਵੀ ਮੈਂ ਤੁਹਾਨੂੰ ਨੇਕੀ ਤਿਆਗਣ ਦੀ ਆਗਿਆ ਨਹੀਂ ਦਿਆਂਗਾ।

1706 ਵਿਚ ਤਲਵੰਡੀ ਸਾਬੋ ਦੀ ਇਕ ਘਟਨਾ ਯਾਦ ਆਈ ਹੈ। ਭਾਈ ਡੱਲਾ ਸਿੰਘ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਕਿਹਾ– ਮੁਗਲ ਸਾਡੀਆਂ ਔਰਤਾਂ ਅਤੇ ਬੱਚਿਆਂ ਤਕ ਨੂੰ ਕਤਲ ਕਰ ਦਿੰਦੇ ਹਨ। ਜਦੋਂ ਤੱਕ ਅਸੀਂ ਅਜਿਹਾ ਨਹੀਂ ਕਰਦੇ, ਉਨ੍ਹਾਂ ਹਟਣਾ ਨਹੀਂ। ਮਹਾਰਾਜ ਨੇ ਫੁਰਮਾਇਆ– ਅਸੀਂ ਨੀਚਾਂ ਦੀ ਰੀਸ ਨਹੀਂ ਕਰਨ ਦਿਆਂਗੇ। ਪੰਥ ਨੂੰ ਉਚੇ ਲੈ ਕੇ ਜਾਣਾ ਹੈ, ਭਾਈ ਡੱਲਾ ਸਿੰਘ ਨੇ ਕਿਹਾ– ਇੱਟ ਦਾ ਜਵਾਬ ਕੀ ਪੱਥਰ ਨਾਲ ਨਹੀਂ ਦੇਣਾ ਚਾਹੀਦਾ ਹਜ਼ੂਰ? ਬਾਬਾ ਜੀ ਨੇ ਕਿਹਾ– ਇਕ ਰੱਬ ਸਾਡਾ ਪਿਤਾ ਹੈ ਤੇ ਅਸੀਂ ਪਰਿਵਾਰ ਦੇ ਜੀਅ ਹਾਂ, ਭਰਾ ਹਾਂ। ਭਾਈ ਨੇ ਪੁੱਛਿਆ– ਜੇ ਇਹ ਗੱਲ ਹੈ ਤਾਂ ਫਿਰ ਮੁਗਲ ਸਾਡੇ ਉਪਰ ਜ਼ੁਲਮ ਕਿਉਂ ਕਰਦੇ ਹਨ? ਗੁਰੂ ਜੀ ਨੇ ਕਿਹਾ– ਉਨ੍ਹਾਂ

ਨੂੰ ਅਜੇ ਪਤਾ ਨਹੀਂ ਕਿ ਆਪਾਂ ਇੱਕ ਦੇ ਬੱਚੇ ਹਾਂ। ਜਦੋਂ ਉਨ੍ਹਾਂ ਨੂੰ ਸਮਝ ਆਈ ਹਟ ਜਾਣਗੇ। ਆਪਾਂ ਨੂੰ ਤਾਂ ਪਤਾ ਹੈ ਨਾ। ਇਸ ਕਰਕੇ ਆਪਾਂ ਪਾਪ ਨਹੀਂ ਕਰਾਂਗੇ।

ਉਹ ਬਾਰੂਦ ਦੇ ਧੂੰਏ ਦੀ ਗੰਧ ਵਿਚ ਬਾਰਡਰ ਤੇ ਬੈਠਾ ਵੀ ਗੰਭੀਰ ਲੇਖ ਲਿਖਦਾ। ਯੁੱਧ ਦੌਰਾਨ ਉਸ ਦਾ ਇਕ ਲੇਖ ਹੈ 'ਪ੍ਰੋਲੇਤੇਰੀਅਨ ਕਲਚਰ' ਜਿਸ ਵਿਚ ਇਹ ਸਤਰਾਂ ਹਨ- ਬਹੁਤ ਸਾਰੀਆਂ ਵਿਗਿਆਨਾਂ ਦੇ ਸਹਾਰੇ ਯੁੱਧ ਲੜਿਆ ਜਾਂਦਾ ਹੈ, ਪਰ ਯੁੱਧ, ਖੁਦ ਵਿਗਿਆਨ ਨਹੀਂ ਹੈ। ਇਹ ਇਕ ਪ੍ਰੈਕਟੀਕਲ ਕਲਾ ਹੈ, ਖੇਡਣ ਵਰਗੀ ਕਲਾ, ਜਾਹਲ ਤੇ ਖੂਨੀ ਕਲਾ। ਕੋਈ ਮਾਰਕਸੀ-ਯੁਧਨੀਤੀ ਲਿਖਣੀ ਉਸੇ ਤਰਾਂ ਤਰਕ ਰਹਿਤ ਕਲਪਣਾ ਹੈ ਜਿਵੇਂ ਮਾਰਕਸਵਾਦ ਦੀ ਮਦਦ ਰਾਹੀਂ ਕੋਈ ਭਵਨ ਨਿਰਮਾਣ ਕਲਾ ਪੇਸ਼ ਕਰੇ ਜਾਂ ਪਸ਼ੂਪਾਲਣ ਦਾ ਮਾਰਕਸੀ ਢੰਗ ਤਿਆਰ ਕਰੇ। ਲੜਾਈ ਲੰਮੀ ਹੋ ਜਾਏ ਤਾਂ ਦੁਸ਼ਮਣ ਤੋਂ ਵੀ ਬਹੁਤ ਕੁੱਝ ਸਿੱਖੀਦਾ ਹੈ।

ਲਿਖਦਾ ਹੈ- ਮਿਲਟਰੀ ਦੇ ਇਹ ਅਸੂਲ ਕਿ ਆਪਣੀ ਸਪਲਾਈ ਬਾਰੇ ਚੇਤੰਨ ਰਹੋ, ਦੁਸ਼ਮਣ ਦੇ ਕਮਜ਼ੋਰ ਹਿਸੇ ਤੇ ਹੱਲਾ ਬੋਲੋ- ਇਹ ਲੱਖਾਂ ਸਾਲ ਪੁਰਾਣੇ ਹਨ। ਗਧੇ ਨੂੰ ਵੀ ਪਤਾ ਹੈ ਕਿ ਦਾਣਿਆਂ ਦੀ ਬੰਦ ਬੋਰੀ ਵਿਚ ਮੋਘਾ ਹੈ ਤਾਂ ਮੋਘੇ ਵਿਚੋਂ ਦਾਣੇ ਖਾਈਦੇ ਹਨ। ਗਧਾ ਜਾਣਦਾ ਹੈ ਕਿ ਟੋਆ ਆ ਗਿਆ ਹੈ ਤਾਂ ਪਰੇ ਦੀ ਹੋ ਕੇ ਲੰਘਣਾ ਹੈ। ਕਿਹੜੀ ਵਧੀਕ ਅਕਲਵੰਦੀ ਹੈ ਇਥੇ? ਯੁੱਧ ਦਾ ਕੀ ਫ਼ਲਸਫ਼ਾ ਹੁੰਦਾ ਹੈ? ਆਪ ਬਚੋ ਦੁਸ਼ਮਣ ਨੂੰ ਮਾਰੋ। ਜਾਨਵਰ ਇਹ ਜਾਣਦੇ ਹਨ।

1919 ਤੱਕ ਹਾਲਤ ਇਹ ਹੋ ਗਈ ਸੀ ਕਿ ਕਿਉਂਕਿ ਨਿੱਜੀ ਖਰੀਦ ਵੇਚ ਤੇ ਪਾਬੰਦੀ ਲੱਗ ਗਈ, ਕਿਸਾਨ ਉਨੀ ਕੁ ਫਸਲ ਪੈਦਾ ਕਰਦਾ ਜਿੰਨੀ ਕੁ ਉਸ ਦੇ ਟੱਬਰ ਨੂੰ ਜਿਉਂਦਾ ਰੱਖਣ ਲਈ ਕਾਫੀ ਹੁੰਦੀ। ਵਾਧੂ ਵਸਤਾਂ ਫ਼ੌਜੀ ਦਸਤੇ ਖੋਹ ਲਿਜਾਂਦੇ। ਸ਼ਹਿਰਾਂ ਵਿਚ ਅੰਨ ਨਾ ਗਿਆ ਤਾਂ ਸ਼ਹਿਰ ਉਜੜਨ ਲੱਗੇ। ਭੁਖੇ ਕਾਮੇ ਕਿਵੇਂ ਫੈਕਟਰੀਆਂ ਵਿਚ ਕੰਮ ਕਰਦੇ? ਜੋ ਮਾੜਾ ਮੋਟਾ ਮਾਲ ਤਿਆਰ ਹੁੰਦਾ ਚੁਰਾ ਕੇ ਲੈ ਜਾਂਦੇ, ਬਦਲੇ ਵਿਚ ਰੋਟੀ ਖਾ ਲੈਂਦੇ। ਭਿਆਨਕ ਕਾਲ ਨੇ ਵਿਆਪਕ ਤਬਾਹੀ ਮਚਾਈ। ਲੋਕਾਂ ਨੇ ਆਪਣੇ ਪਸ਼ੂ ਖਾਣੇ ਸ਼ੁਰੂ ਕਰ ਦਿਤੇ। ਥਾਂ-ਥਾਂ ਪਿੰਜਰ ਖਿਲਰੇ ਦਿਸਦੇ, ਹਰ ਥਾਂ ਬਦਬੂ ਹੀ ਬਦਬੂ, ਬਿਮਾਰੀ ਹੀ ਬਿਮਾਰੀ। ਲੋਕਾਂ ਨੇ ਆਪਣੇ ਡੇਢ ਕਰੋੜ ਬਲਦ ਗਾਵਾਂ, ਚਾਰ ਕਰੋੜ ਭੇਡਾਂ ਬੱਕਰੀਆਂ, ਸੱਤ ਕਰੋੜ ਸੂਰ ਤੇ ਸੱਤ ਕਰੋੜ ਘੋੜੇ ਵੱਢ ਦਿਤੇ ਸਨ ਕਿਉਂਕਿ ਇਹ ਕਿਹੜਾ ਉਨ੍ਹਾਂ ਦੇ ਰਹੇ ਸਨ, ਇਹ ਤਾਂ ਸਰਕਾਰੀ ਸਨ। ਹਰੇਕ ਕਿਸਾਨ ਦੇ ਘਰ ਸ਼ਰਾਬ ਦੀ ਭੱਠੀ ਬਲਦੀ। ਰੱਜ ਕੇ ਸ਼ਰਾਬ ਪੀਂਦੇ। ਮੀਟ ਖਾਂਦੇ, ਉਲਟੀਆਂ ਕਰਦੇ। ਦਸਤ ਲਗਦੇ। ਏਨੀ ਸ਼ਰਾਬ ਤੇ ਏਨੀ ਬਿਮਾਰੀ ਕਦੀ ਨਹੀਂ ਦੇਖੀ ਗਈ ਸੀ। ਮੌਤਾਂ ਦੀ ਗਿਣਤੀ ਦਾ ਰਿਕਾਰਡ ਨਹੀਂ।



ਤਾਸਕੀ ਨੇ ਕਿਹਾ- ਕਿਸਾਨ ਨੂੰ ਮਨਚਾਹੀ ਫਸਲ ਬੀਜਣ ਦਿਉ ਤੇ ਵੇਚਣ ਦਿਉ। ਉਸ ਦੀ ਗੱਲ ਮੰਨੀ ਨਹੀਂ ਗਈ ਕਿਉਂਕਿ ਇਹ ਪੂੰਜੀਵਾਦੀ ਮਸ਼ਵਰਾ ਸੀ। ਅਕਲ ਦੀ ਗੱਲ ਕਰਨ ਵੇਲੇ ਉਹ ਇਕੱਲਾ ਰਹਿ ਜਾਂਦਾ ਸੀ। ਕੇਵਲ ਉਹੀ ਮਹਿਸੂਸ ਕਰਿਆ ਕਰਦਾ ਸੀ ਕਿ ਲੋਕ ਬੋਲਸ਼ਵਿਕਾਂ ਨਾਲੋਂ ਟੁੱਟ ਰਹੇ ਹਨ। ਜੇ ਲੋਕਾਂ ਨੂੰ ਬੋਲਣ ਦੀ ਤੇ ਵੋਟ ਦੀ ਆਜ਼ਾਦੀ ਦੇ ਦਿਤੀ ਤਾਂ ਉਹ ਨਵੀਂ ਸਰਕਾਰ ਬਣਾ ਕੇ ਕਾਮਰੇਡਾਂ ਨੂੰ ਨੁੱਕਰ ਵਿਚ ਸੁੱਟ ਦੇਣਗੇ। ਸੋ ਡਿਕਟੇਟਰਸ਼ਿਪ ਠੀਕ ਹੈ। ਪਰ ਇਉਂ ਜਬਰ ਕਰਕੇ ਰਾਜ ਕਰਨਾ ਕੀ ਨੈਤਿਕ ਪ੍ਰਬੰਧ ਹੈ? ਕੋਈ ਉਤੱਰ ਨਾ ਮਿਲਦਾ। ਉਹ ਬਾਰ ਬਾਰ ਕਿਹਾ ਕਰਦਾ ਸੀ ਕਿ ਆਪੋਜੀਸ਼ਨ ਪਾਰਟੀ ਹੋਣੀ ਬਹੁਤ ਜਰੂਰੀ ਹੈ। ਕੌਣ ਸੁਣਦਾ? ਉਸ ਦੀ ਗੱਲ ਸੁਣ ਕੇ ਬੁਖਾਰਿਨ ਨੇ ਕਿਹਾ- ਦੋ ਪਾਰਟੀ ਸਿਸਟਮ ਕਰ ਦਿਤਾ ਤਾਂ ਇਕ ਪਾਰਟੀ ਰਾਜ ਕਰੇਗੀ ਦੂਜੀ ਜੇਲ੍ਹ ਵਿਚ ਹੋਵੇਗੀ।

1917 ਦੇ ਅਕਤੂਬਰ ਇਨਕਲਾਬ ਤੱਕ ਸਟਾਲਿਨ ਦੀ ਖਾਸ ਅਹਿਮੀਅਤ ਨਹੀਂ ਸੀ। ਤਾਸਕੀ ਨੇ ਉਸ ਨੂੰ ਬਾਅਦ ਵਿਚ ਵੀ ਨਹੀਂ ਗੌਲਿਆ। ਇਹੀ ਉਸ ਦੀ ਗਲਤੀ ਸੀ। ਦਰਮਿਆਨੇ ਜਿਹੇ ਦਿਮਾਗ ਦਾ ਸਾਜਿਸ਼ੀ ਰੁਚੀਆਂ ਵਾਲਾ ਸਟਾਲਿਨ ਰਾਜਨੀਤੀ ਵਿਚ ਆਪਣੇ ਆਪ ਨੂੰ ਬਹੁਤ ਮਿਹਨਤ ਨਾਲ ਪੱਕਾ ਕਰਦਾ ਗਿਆ ਤੇ ਜੰਗਲੀ ਘਾਹ ਵਾਂਗ ਉਹ ਏਨਾ ਫੈਲ ਗਿਆ ਕਿ ਲੈਨਿਨ ਦੀ ਮੌਤ ਬਾਅਦ ਉਸਦਾ ਜਾਨਸ਼ੀਨ ਬਣ ਗਿਆ। ਲੈਨਿਨ ਨੇ ਇਕ ਵਾਰ ਕਿਹਾ ਵੀ ਸੀ ਕਿ ਸਟਾਲਿਨ ਨੂੰ ਪਾਰਟੀ ਦਾ ਸਕੱਤਰ ਥਾਪ ਕੇ ਉਸ ਨੇ ਗਲਤੀ ਕੀਤੀ ਹੈ। ਇਹ ਵੀ ਬਹੁਤ ਲੋਕਾਂ ਨੇ ਕਿਹਾ ਕਿ ਬਿਮਾਰ ਲੈਨਿਨ ਨੂੰ ਸਟਾਲਨ ਨੇ ਜ਼ਹਿਰ ਦੇ ਕੇ ਮਾਰਿਆ ਹੈ ਕਿਉਂਕਿ ਸਟਾਲਿਨ ਨੇ ਲਾਸ਼ ਦਾ ਪੋਸਟ ਮਾਰਟਮ ਨਹੀਂ ਹੋਣ ਦਿਤਾ। ਤਾਸਕੀ ਨੂੰ ਆਉਣ ਨਹੀਂ ਦਿਤਾ ਗਿਆ। ਗੋਰਕੀ ਦੀ ਮੌਤ ਨੂੰ ਵੀ ਸਟਾਲਿਨ ਦੁਆਰਾ ਕੀਤਾ ਖ਼ੂਨ ਸਮਝਿਆ ਗਿਆ।

ਰੂਸ ਵਿਚ ਅਨੇਕ ਕਬੀਲਿਆਂ, ਨਸਲਾਂ ਦੇ ਲੋਕ ਹਨ ਜਿਨ੍ਹਾਂ ਵਿਚੋਂ ਮੁੱਖ ਤੁਰਕਮਾਨ, ਬੇਲਾਰੂਸੀ, ਕਿਰਗੀਜ਼, ਉਜ਼ਬੇਕ, ਆਜ਼ਰਬਾਈਜਾਨੀ, ਤਾਤਾਰ, ਆਰਮੀਨੀ, ਜਾਰਮੀਨੀ, ਤਾਜਿਕ, ਬੂੜੀਏ ਅਤੇ ਯਾਕੂਤ ਉਦੋਂ ਢਾਈ ਕਰੋੜ ਦੀ ਗਿਣਤੀ ਵਿਚ ਸਨ, ਸਭ ਅਨਪੜ੍ਹ, ਕਿਸੇ ਨੂੰ ਮਾਰਕਸਵਾਦ ਦਾ ਪਤਾ ਨਹੀਂ। ਉਨ੍ਹਾਂ ਨੂੰ ਕੇਵਲ ਇਹ ਸਮਝ ਲੱਗੀ ਕਿ ਹੁਣ ਅਮੀਰਾਂ ਦਾ ਤੇ ਜ਼ਾਰ ਦਾ ਰਾਜ ਨਹੀਂ ਰਿਹਾ, ਕਿ ਹੁਣ ਅਸੀਂ ਸੁਖੀ ਵੱਸਾਂਗੇ।

ਪੋਲਿਟ ਬਿਊਰੋ ਹਕੂਮਤ ਕਰਨ ਵਾਲੀ ਸੁਪਰੀਮ ਬਾਡੀ ਸੀ ਜਿਸ ਵਿਚ ਪੰਜ ਮੈਂਬਰ ਸਨ, ਲੈਨਿਨ, ਤਾਸਕੀ, ਸਟਾਲਨ, ਕਾਮੀਨੀਵ ਅਤੇ ਬੁਖਾਰਿਨ। ਕਾਮੀਨੀਵ ਅਤੇ ਜ਼ੀਨੋਵੀਵ ਲੈਨਿਨ ਤੋਂ ਇੰਨੇ ਪ੍ਰਭਾਵਿਤ ਸਨ ਕਿ ਉਨ੍ਹਾਂ ਦੀ ਲਿਖਤ ਲੈਨਿਨ ਦੀ ਲਿਖਤ ਨਾਲ ਮਿਲਦੀ ਸੀ, ਪਛਾਣੀ ਨਹੀਂ ਜਾਂਦੀ ਸੀ। ਸਾਲ 1922 ਵਿਚ ਲੈਨਿਨ ਉਪਰ ਅਧਰੰਗ ਦਾ ਪਹਿਲਾ ਹੱਲਾ ਹੋਇਆ। ਉਸ

ਨੇ ਪ੍ਰਤੀਤ ਕੀਤਾ ਕਿ ਦੇਸ ਕਿਸੇ ਹੋਰ ਦਿਸ਼ਾ ਵਲ ਤੁਰ ਪਿਆ ਹੈ। ਜਾਰਜੀਆ ਦੇ ਲੋਕ ਸ਼ਿਕਾਇਤਾਂ ਕਰਨ ਆ ਰਹੇ ਸਨ ਕਿ ਸਟਾਲਿਨ ਜ਼ੁਲਮ ਕਰਦਾ ਹੈ। ਲੈਨਿਨ ਨੇ ਕਿਹਾ- "ਜਾਰਜੀਅਨ ਲੋਕਾਂ ਦੀ ਵੱਖ ਕੌਮ ਹੈ, ਇਕ ਕੌਮ ਦੂਜੀ ਕੌਮ ਉਪਰ ਹਮਲਾਵਰ ਨਹੀਂ ਹੋਵੇਗੀ। ਸਟਾਲਿਨ ਗਲਤ ਚੱਲ ਰਿਹੈ।"

4 ਜਨਵਰੀ 1923 ਨੂੰ ਉਸ ਨੇ ਸਿਹਤ ਵਿਗੜਦੀ ਦੇਖ ਕੇ ਵਸੀਅਤ ਲਿਖੀ ਜਿਸ ਵਿਚ ਇਹ ਵਾਕ ਮੌਜੂਦ ਹਨ- "ਸਟਾਲਿਨ ਕਠੋਰ ਹੈ, ਲੋਕ ਉਸ ਨੂੰ ਬਰਦਾਸ਼ਤ ਨਹੀਂ ਕਰਦੇ। ਮੈਂ ਕਾਮਰੇਡਾਂ ਨੂੰ ਮਸ਼ਵਰਾ ਦਿੰਦਾ ਹਾਂ ਕਿ ਸਟਾਲਿਨ ਨੂੰ ਜਨਰਲ ਸਕੱਤਰ ਦੇ ਅਹੁਦੇ ਤੋਂ ਹਟਾ ਦਿਤਾ ਜਾਵੇ ਤੇ ਉਸ ਦੀ ਥਾਂ ਵਧੀਕ ਧੀਰਜਵਾਨ, ਵਫਾਦਾਰ ਨਰਮ ਬੰਦਾ ਲਾਇਆ ਜਾਵੇ। ਤਾਸਕੀ ਅਤੇ ਸਟਾਲਿਨ ਵਿਚਕਾਰਲੀ ਬੇਵਸਾਹੀ ਮਾਮੂਲੀ ਨਹੀਂ ਹੈ। ਇਸ ਦੇ ਦੂਰ-ਰਸ ਨਤੀਜੇ ਬੁਰੇ ਨਿਕਲਣਗੇ।" ਪਤਨੀ ਤੋਂ ਬਿਨਾਂ ਹੋਰ ਕਿਸੇ ਨੂੰ ਇਸ ਵਸੀਅਤ ਦਾ ਪਤਾ ਨਹੀਂ ਸੀ। ਸਿਹਤ ਵਿਚ ਕੁਝ ਸੁਧਾਰ ਹੋਇਆ ਤਾਂ ਉਸ ਨੇ ਸਟਾਲਿਨ ਨੂੰ 6 ਮਾਰਚ ਦੇ ਪੱਤਰ ਵਿਚ ਲਿਖਿਆ- ਤੇਰੇ ਨਾਲ ਹੁਣ ਮੇਰਾ ਕੋਈ ਸਬੰਧ ਨਹੀਂ।

ਲੈਨਿਨ ਕਿਉਂਕਿ ਠੀਕ ਨਹੀਂ ਸੀ, ਉਸ ਦੀ ਥਾਂ ਪੰਜਵਾਂ ਬੰਦਾ ਜ਼ੀਨੋਵੀਵ ਪਾ ਲਿਆ। ਸਟਾਲਿਨ ਨੇ ਜ਼ੀਨੋਵੀਵ ਤੇ ਕਾਮੀਨੀਵ ਗੰਢ ਲਏ। ਇਹ ਤਿੰਨੇ ਇਕੱਲੇ ਇਕੱਲੇ ਤਾਸਕੀ ਅਗੇ ਕੁੱਝ ਵੀ ਨਹੀਂ ਸਨ, ਪਰ ਤਿੰਨ ਇਕੱਠੇ ਹੋ ਗਏ ਤਾਂ ਉਸ ਦੀ ਤਾਕਤ ਘਟ ਗਈ। ਉਨ੍ਹਾਂ ਦਾ ਫ਼ੈਸਲਾ ਸੀ ਕਿ ਲੈਨਿਨ ਤੋਂ ਬਾਅਦ ਸੱਤਾ ਤਾਸਕੀ ਪਾਸ ਨਹੀਂ ਆਉਣ ਦੇਣੀ।

21 ਜਨਵਰੀ 1924 ਨੂੰ ਲੈਨਿਨ ਦੀ ਮੌਤ ਹੋਈ। ਤਾਸਕੀ, ਕਾਕੇਕਸ ਇਲਾਸ ਵਾਸਤੇ ਗਿਆ ਹੋਇਆ ਸੀ। ਸਟਾਲਿਨ ਨੇ ਲੈਨਿਨ ਨੂੰ ਸ਼ਾਹਾਨਾ ਅੰਦਾਜ਼ ਵਿਚ ਵਿਦਾ ਕਰਨ ਦਾ ਪ੍ਰੋਗਰਾਮ ਤੈਅ ਕੀਤਾ ਤੇ ਇਹ ਪ੍ਰਬੰਧ ਵੀ ਕਰ ਲਏ ਕਿ ਤਾਸਕੀ ਨੂੰ ਲਾਗੇ ਨਹੀਂ ਲੱਗਣ ਦੇਣਾ। ਲੈਨਿਨ ਦੀ ਦੇਹ ਸੰਭਾਲ ਕੇ ਅਜਾਇਬ ਘਰ ਰੱਖੀ ਗਈ ਤਾਂ ਕਿ ਆਉਣ ਵਾਲੀਆਂ ਪੀੜ੍ਹੀਆਂ ਦੇਖ ਸਕਣ। ਲੈਨਿਨ ਦੀ ਪਤਨੀ ਅਤੇ ਹੋਰ ਬਹੁਤ ਸਾਰੇ ਸਿਆਣੇ ਲੋਕ ਇਸ ਫ਼ੈਸਲੇ ਵਿਰੁੱਧ ਸਨ ਪਰ ਕੁਝ ਨਾ ਕਰ ਸਕੇ। ਪ੍ਰੈਸੱ ਵਿਚ, ਪ੍ਰੋਗਰਾਮਾਂ ਵਿਚ, ਥਾਂ ਥਾਂ ਕੈਮਰਿਆਂ ਵਿਚਕਾਰ ਸਟਾਲਨ ਹੁੰਦਾ- ਲੈਨਿਨ ਦੀਆਂ ਗੱਲਾਂ ਹੁੰਦੀਆਂ। ਉਹ ਲੈਨਿਨ ਦਾ ਵਾਰਸ ਹੋਣ ਵਿਚ ਕਾਮਯਾਬ ਹੋ ਗਿਆ।ਆਪਣੇ ਭਾਸ਼ਣਾਂ ਅਤੇ ਲਿਖਤਾਂ ਵਿਚ ਉਹ ਥਾਂ ਥਾਂ ਲੈਨਿਨ ਦੇ ਕਥਨਾਂ ਦੇ ਹਵਾਲੇ ਦਿੰਦਾ ਤਾਂ ਕਿ ਸਾਬਤ ਹੋਏ ਕੇਵਲ ਉਹੀ ਲੈਨਿਨ ਦੇ ਫਲਸਫੇ ਦਾ ਮਾਹਿਰ ਹੈ।

ਮਈ ਵਿਚ ਮੀਟਿੰਗ ਹੋਈ ਤਾਂ ਲੈਨਿਨ ਦੀ ਵਸੀਅਤ ਪੜ੍ਹ ਕੇ ਸੁਣਾਈ ਗਈ। ਸਟਾਲਿਨ ਸੁੰਨ ਹੋ ਗਿਆ। ਉਸ ਨੂੰ ਇਸ ਦਾ ਪਤਾ ਨਹੀਂ ਸੀ। ਲੈਨਿਨ ਦੀ ਪਤਨੀ ਚਾਹੁੰਦੀ ਸੀ ਇਹ ਪ੍ਰੈੱਸ ਨੂੰ ਦਿਤੀ ਜਾਵੇ। ਕਾਮੀਨੀਵ ਤੇ ਜ਼ੀਨੋਵੀਵ ਨੇ ਸਾਰਿਆਂ ਨੂੰ ਇਸ ਗੱਲ ਤੇ ਸਹਿਮਤ ਕਰ ਲਿਆ ਕਿ ਜ਼ਿਮੇਵਾਰ ਬੰਦਿਆਂ



ਨੂੰ ਇਸ ਦੀ ਜਾਣਕਾਰੀ ਦਿਤੀ ਜਾਵੇ, ਛਪਵਾਉਣੀ ਇਨਕਲਾਬ ਦੇ ਨੁਕਸਾਨ ਵਿਚ ਹੋਵੇਗੀ। ਤਿਕੜੀ ਮਜ਼ਬੂਤ ਹੋ ਗਈ ਤੈ ਤਾਸਕੀ ਖਾਮੋਸ਼ ਦੇਖਦਾ ਰਿਹਾ। ਉਸ ਨੇ ਪਾਰਟੀ ਬਹੁਮਤ ਦਾ ਸਨਮਾਨ ਕੀਤਾ।

ਮੰਦਵਾੜੇ ਵਿਚ ਲੋਕਾਂ ਦੀ ਗਰੀਬੀ ਤਰਸਯੋਗ ਸੀ। ਤਾਸਕੀ ਦਾ ਆਖਣਾ ਸੀ ਕਿ ਦੁਨੀਆਂ ਵਿਚ ਸਮਾਜਵਾਦ ਤਦ ਫੈਲੇਗਾ ਜੇ ਰੂਸੀਆਂ ਦੀ ਆਮਦਨ ਯੋਰਪ ਦੇ ਲੋਕਾਂ ਤੋਂ ਵਧੀਕ ਹੋਈ। ਜੇ ਯੋਰਪ ਦੇ ਲੋਕਾਂ ਤੋਂ ਘੱਟ ਰਹਿ ਗਈ ਤਾਂ ਰੂਸ ਵਿਚ ਵੀ ਸਮਾਜਵਾਦ ਦਾ ਭੋਗ ਪੈ ਜਾਏਗਾ। ਸਟਾਲਿਨ ਮਾਰਕਸੀ ਫਲਸਫੇ ਬਾਬਤ ਕੁਝ ਕਹਿਣ ਲੱਗਾ ਤਾਂ ਸਮਾਜਵਾਦੀ ਬਜ਼ੁਰਗ ਵਿਦਵਾਨ ਰਜ਼ਾਨੋਵ ਕੜਕਿਆ- ਚੁੱਪ ਕਰ ਢੱਗਿਆ- ਖੁਦ ਦਾ ਮਜ਼ਾਕ ਨਾ ਉਡਾ। ਇਹ ਤੇਰੇ ਵਸ ਦੀਆਂ ਗੱਲਾਂ ਨੀਂ।

ਜ਼ੀਨੋਵੀਵ ਅਤੇ ਕਾਮੀਨੀਵ ਨੂੰ ਪਤਾ ਲੱਗ ਗਿਆ ਕਿ ਸਟਾਲਿਨ ਤਾਸਕੀ ਨੂੰ ਕਤਲ ਕਰਵਾਉਣਾ ਚਾਹੁੰਦਾ ਹੈ। ਉਹ ਤਾਸਕੀ ਵਿਰੁੱਧ ਸਨ ਪਰ ਉਸ ਨੂੰ ਜਾਨੋ ਮਾਰਨ ਦੇ ਹੱਕ ਵਿਚ ਨਹੀਂ ਸਨ। ਉਨ੍ਹਾਂ ਨੇ ਇਸ ਗੱਲ ਦਾ ਜ਼ਿਕਰ ਕੁੱਝ ਕਾਮਰੇਡਾਂ ਕੋਲ ਕਰ ਦਿਤਾ। ਸਟਾਲਿਨ ਨੇ ਦੋਵੇਂ ਬੰਦੇ ਕਤਲ ਕਰਵਾ ਦਿਤੇ ਤੇ ਤਾਸਕੀ ਨੂੰ ਪਾਰਟੀ ਵਿਚੋਂ 18 ਜਨਵਰੀ 1929 ਨੂੰ ਬੇਦਖਲ ਕਰਕੇ ਜਲਾਵਤਨ ਕਰ ਦਿਤਾ। ਜਲਾਵਤਨੀ ਦੇ ਦਿਨੀ ਤਾਸਕੀ ਨੂੰ ਪਤਾ ਲਗਦਾ ਰਿਹਾ ਕਿ ਪਿਛੋਂ ਬੁਖਾਰਿਨ ਨੂੰ ਕਤਲ ਕੀਤਾ, ਹੌਲੀ-ਹੌਲੀ ਲੈਨਿਨ ਦੇ ਸਾਰੇ ਦੇ ਸਾਰੇ ਇਨਕਲਾਬ ਵਿਚਲੇ ਸਹਿਯੋਗੀ ਮਾਰ ਦਿਤੇ, ਮਾਰੇ ਵੀ ਜ਼ਲੀਲ ਕਰ-ਕਰ ਕੇ। ਲਿਖਤੀ ਇਕਬਾਲੀਆ ਬਿਆਨ ਲੈ ਕੇ, ਮਾਫੀਆਂ ਮੰਗਵਾ ਕੇ।

ਨਵੰਬਰ 1932 ਵਿਚ ਪਤਨੀ ਨਾਦੀਆ ਸਮੇਤ ਸਟਾਲਿਨ ਆਪਣੇ ਦੋਸਤ ਵੋਰੋਸ਼ਿਲੋਵ ਦੇ ਘਰ ਗਿਆ। ਪੋਲਿਟਬਿਊਰੋ ਦੇ ਕੁੱਝ ਹੋਰ ਮੈਂਬਰ ਵੀ ਸਨ। ਭਵਿਖ ਦੀ ਨੀਤੀ ਘੜੀ ਜਾਣ ਲੱਗੀ। ਨਾਦੀਆ ਨੇ ਕਿਹਾ- ਤੁਹਾਡੀ ਨੀਤੀ ਕਾਰਨ ਲੱਖਾਂ ਬੰਦੇ ਉਜੜ ਗਏ ਜਿਸ ਕਰਕੇ ਕਾਲ ਪੈ ਗਿਆ ਤੇ ਮਰ ਗਏ। ਹੁਣ ਸਰਕਾਰੀ ਆਤੰਕਵਾਦ ਤੋਂ ਲੋਕ ਦਹਿਸ਼ਤਜ਼ਦਾ ਹਨ। ਸਦਾਚਾਰ ਕਿਤੇ ਨਹੀਂ ਰਿਹਾ। ਸਰਕਾਰ, ਵਫਾਦਾਰ ਬੰਦਿਆਂ ਨੂੰ ਮਾਰੀ ਜਾਂਦੀ ਹੈ।

ਸਟਾਲਿਨ, ਇਕ ਅਪਰਾਧੀ ਵਾਂਗ ਪਹਿਲਾਂ ਹੀ ਤਣਾਉ ਵਿਚ ਸੀ, ਨਾਦੀਆ ਨੂੰ ਸਭ ਦੇ ਸਾਹਮਣੇ ਗੰਦੀਆਂ ਗਾਲਾਂ ਦਿਤੀਆਂ। ਉਹ ਉਠੀ, ਘਰ ਪੁੱਜ ਗਈ ਤੇ ਸਟਾਲਿਨ ਦੇ ਪਰਤਣ ਤੋਂ ਪਹਿਲਾਂ ਆਤਮਹੱਤਿਆ ਕਰ ਲਈ। ਇਹ ਇਕ ਫੈਕਟਰੀ ਮਜ਼ਦੂਰ ਦੀ ਸਾਊ ਕੁੜੀ ਸੀ ਤੇ ਕਦੀ ਲੈਨਿਨ ਦੀ ਸਕੱਤਰ ਰਹੀ ਸੀ। ਸਟਾਲਿਨ ਉਥੇ ਆਉਂਦਾ ਜਾਂਦਾ ਹੁੰਦਾ ਤਾਂ ਇਨ੍ਹਾਂ ਦਾ ਇਸ਼ਕ ਹੋਇਆ। ਜਦੋਂ ਸਟਾਲਿਨ ਸੰਘਰਸ਼ ਵਿਚ ਸੀ, ਉਹ ਇੰਜਨੀਅਰਿੰਗ ਕਾਲਜ ਵਿਚ ਪੜ੍ਹਨ ਜਾਇਆ ਕਰਦੀ ਸੀ।

ਪੂਰਾ ਮਾਹੌਲ ਆਤੰਕਿਤ ਹੋ ਗਿਆ। ਵਿਦਵਾਨ ਸਟਾਲਨਵਾਦੀ ਦਰਸ਼ਨ ਉਪਰ ਕਿਤਾਬਾਂ ਲਿਖਣ ਲੱਗੇ ਤੇ ਸੈਮੀਨਾਰ ਹੋਣ ਲੱਗੇ ਜਿਥੇ ਸਟਾਲਿਨ ਦੀ ਹਰ ਨੀਤੀ ਅਤੇ ਫ਼ੈਸਲੇ ਨੂੰ ਸ਼੍ਰੋਮਣੀ ਸਵੀਕਾਰ ਕੀਤਾ ਜਾਂਦਾ। ਉਸ ਦੇਸ ਵਿਚ ਜਿਸ ਨੇ ਟਾਲਸਟਾਇ, ਦਾਸਤੋਵਸਕੀ, ਚੈਖੋਵ, ਪਲੈਖਾਨੋਵ, ਲੈਨਿਨ ਤੇ ਤਾਸਕੀ ਵਰਗੇ ਮਾਣਯੋਗ ਚਿੰਤਕ ਦਿਤੇ, ਸਟਾਲਿਨ ਦੇ ਰਾਜ ਵਿਚ ਨਾਮ ਲੈਣ ਜੋਗਾ ਇਕ ਸਾਹਿਤਕਾਰ ਨਹੀਂ ਦਿਸਦਾ। ਗੋਰਕੀ ਜਿਹੜਾ ਲੈਨਿਨ ਨੂੰ ਝਿੜਕ ਦਿਆ ਕਰਦਾ ਸੀ, ਉਸ ਨਾਲ ਲੜ ਵੀ ਪੈਂਦਾ ਸੀ, ਖਾਮੋਸ਼ ਹੋ ਗਿਆ। 1936 ਵਿਚ ਉਸ ਦੀ ਮੌਤ ਹੋਈ। ਸੈਸੇਨਿਨ ਅਤੇ ਮਾਇਕੋਵਸਕੀ ਨਵੀਂ ਨਕੋਰ ਮੌਲਿਕ ਸੰਵੇਦਨਾ ਦੇ ਸ਼ਾਇਰ ਸਨ। ਦੋਵਾਂ ਨੇ ਆਤਮ ਹੱਤਿਆ ਕੀਤੀ। ਸਿਆਣੇ ਖੁਦ ਚੁਪ ਕਰ ਗਏ, ਮੂਰਖਾਂ ਨੂੰ ਚੁਪ ਕਰਵਾ ਦਿਤਾ ਗਿਆ। ਸਟਾਲਿਨ ਹੱਥੋਂ ਬੇਸ਼ੁਮਾਰ ਕਤਲ ਹੁੰਦੇ ਦੇਖ ਕੇ ਤਾਸਕੀ ਨੇ ਕਿਹਾ ਸੀ- ਇਹ ਬੰਦਾ ਨਮਕੀਨ ਪਾਣੀ ਪੀ ਪੀ ਕੇ ਪਿਆਸ ਬੁਝਾਉਣੀ ਚਾਹੁੰਦਾ ਹੈ।

10 ਫਰਵਰੀ 1929 ਨੂੰ ਤਾਸਕੀ, ਉਸ ਦੀ ਪਤਨੀ ਤੇ ਵਡੇ ਬੇਟੇ ਨੂੰ ਓਡੇਸਾ ਬੰਦਰਗਾਹ ਉਤੇ ਲਿਜਾ ਕੇ ਸਮੁੰਦਰੀ ਜਹਾਜ਼ ਉਪਰ ਚਾੜ੍ਹ ਦਿਤਾ। ਇਹ ਜਹਾਜ ਕੇਵਲ ਤਾਸਕੀ ਦੀ ਜਲਾਵਤਨੀ ਲਈ ਸੀ। ਹੋਰ ਨਾ ਕੋਈ ਮੁਸਾਫਰ ਸੀ ਨਾ ਸਾਮਾਨ। ਸਿਰਫ ਖੁਫੀਆ ਪੁਲਸ।

ਤੁਰਕੀ ਦੇ ਕਿਨਾਰੇ ਉਤਾਰਦਿਆਂ ਖੁਫੀਆ ਕਮਾਂਡੋ ਅਫਸਰ ਨੇ ਉਸ ਨੂੰ 1500 ਡਾਲਰ ਫੜਾਏ। ਉਹ ਲੈਣੇ ਨਹੀਂ ਚਾਹੁੰਦਾ ਸੀ ਪਰ ਹੋਰ ਉਸ ਕੋਲ ਧੇਲਾ ਵੀ ਨਹੀਂ ਸੀ। ਸੋਵੀਅਤ ਦੇਸ ਦੀ ਸਰਕਾਰ ਪਾਸੋਂ ਪ੍ਰਾਪਤ ਇਹ ਉਸ ਦੀ ਆਖਰੀ ਤਨਖਾਹ ਸੀ... ਰੂਸ ਦੇ ਪਿਤਾਮਾ ਦਾ ਜੇਬ ਖਰਚ। ਕਮਾਲ ਪਾਸ਼ਾ ਨੇ ਉਸ ਨੂੰ ਸ਼ਰਨ ਦਿਤੀ। ਰੂਸ ਦੇ ਸਰਕਾਰੀ ਅਖਬਾਰਾਂ ਨੇ ਉਸ ਵਿਰੁੱਧ ਭੰਡੀ ਪਰਚਾਰ ਦਾ ਮੋਰਚਾ ਖੋਲ੍ਹ ਦਿਤਾ... ਕਿ ਉਹ ਪੱਛਮ ਕੋਲ ਵਿਕ ਗਿਆ... ਕਿ ਪੂੰਜੀਪਤੀਆਂ ਨੇ ਧਨ ਦਾ ਮੀਂਹ ਵਰ੍ਹਾ ਦਿਤਾ। ਇਕ ਕਾਰਟੂਨ ਵਿਚ ਉਹ 25 ਹਜ਼ਾਰ ਡਾਲਰ ਦੀ ਥੈਲੀ ਫੜਦਾ ਦਿਖਾਇਆ। ਉਸ ਨੇ ਸ੍ਵੈਜੀਵਨੀ ਲਿਖਣੀ ਸ਼ੁਰੂ ਕੀਤੀ। ਉਸ ਨੇ ਲਿਖਿਆ- ਮੇਰੇ ਨਾਲ ਨਾ ਧੋਖਾ ਹੋਇਆ ਹੈ ਨਾ ਧੱਕਾ। ਜੇ ਧੋਖਾ ਹੋ ਜਾਂਦਾ ਮੇਰੇ ਨਾਲ, ਤਾਂ ਵੀ ਕੀ ਸੀ? ਇਕ ਬੰਦਾ ਕੀ ਹੁੰਦਾ ਹੈ ਆਖਰ? ਮੇਰੇ ਪਿਆਰੇ ਦੇਸ, ਰੂਸ ਨਾਲ ਧੋਖਾ ਹੋ ਗਿਆ ਹੈ।

ਉਸ ਨੇ ਯੋਰਪ ਦੇ ਸਾਰੇ ਦੇਸਾਂ ਨੂੰ ਸਿਆਸੀ ਪਨਾਹ ਦੇਣ ਲਈ ਪੱਤਰ ਲਿਖੇ ਪਰ ਕਿਸੇ ਨੇ ਹਾਂ ਨਹੀਂ ਕੀਤੀ। ਬਰਤਾਨੀਆਂ ਵਿਚ ਸ਼ਰਨ ਦੇਣ ਲਈ ਐਚ.ਜੀ. ਵੈਲਜ਼ ਅਤੇ ਬਰਨਾਰਡ ਸ਼ਾਅ ਨੇ ਬੜੇ ਯਤਨ ਕੀਤੇ ਪਰ ਅਸਫਲ। ਸ਼ਾਅ ਨੇ ਲਿਖਿਆ- ਲੇਬਰ ਅਤੇ ਸੋਸ਼ਲਿਸਟ ਪਾਰਟੀ ਦੀ ਸਰਕਾਰ ਵਿਸ਼ਵ ਪ੍ਰਸਿਧ ਕਮਿਊਨਿਸਟ ਇਨਕਲਾਬੀ ਨੂੰ ਥਾਂ ਨਾ ਦਏ- ਲਾਹਨਤ ਹੈ। ਬਰਤਾਨੀਆ ਨਾਲੋਂ ਤਾਂ ਤੁਰਕ ਚੰਗੇ ਨਿਕਲੇ। ਤਾਸਕੀ ਲਿਖਦਾ ਹੈ- ਇਸ ਗਲੋਬ ਉਪਰ ਮੇਰੇ ਲਈ ਵੀਜ਼ਾ ਨਹੀਂ ਹੈ। ਕਬਰ ਲਈ ਵੀ ਨਹੀਂ।



ਚਰਚਲ ਨੇ ਉਸ ਬਾਰੇ ਲਿਖਿਆ- ਕਾਲੇ ਸਾਗਰ ਦੇ ਕਿਨਾਰੇ ਵੱਡਾ ਖੱਬੀਖਾਨ ਕਾਮਰੇਡ, ਲੀਰਾਂ ਦਾ ਢੇਰ ਬਣਿਆ ਬੈਠਾ ਦਿਨ ਕਟੀ ਕਰ ਰਿਹਾ ਹੈ। ਸ਼ੈਤਾਨ ਨੇ ਬਦੀ ਦੀ ਖੱਲ ਓੜ੍ਹ ਰੱਖੀ ਹੈ। ਇਸ ਜੰਗਲੀ ਮੁਰਗੇ ਦੇ ਭਾਵੇਂ ਖੰਭ ਕੁਤਰੋ ਚਾਹੇ ਪੰਜੇ ਵੱਢ ਦਿਉ, ਸਾਡੇ ਦੇਸ ਵਿਚ ਇਹ ਭੋਰਾ ਸਭਿਅਕ ਨਹੀਂ ਬਣੇਗਾ।

ਉਹ ਜਾਣਦਾ ਸੀ- ਦੁਨੀਆਂ ਮੈਨੂੰ ਬੰਦਾ ਨਹੀਂ, ਇਨਕਲਾਬ ਦਾ ਜਵਾਲਾਮੁਖੀ ਸਮਝਦੀ ਹੈ, ਜਿਥੇ ਪੈਰ ਧਰੇਗਾ, ਸਰਕਾਰਾਂ ਬਦਲ ਜਾਣਗੀਆਂ। ਇਥੇ ਤੁਰਕੀ ਦੀ ਜਲਾਵਤਨੀ ਦੌਰਾਨ ਉਸ ਨੇ ਭਾਰੀ ਸਾਹਿਤ ਰਚਨਾ ਕੀਤੀ ਜੋ ਯੋਰਪ ਦੀਆਂ ਸਭ ਜ਼ਬਾਨਾਂ ਵਿਚ ਛਪੀ। ਮਾਈਕਲ ਗੋਲਡ ਨੇ ਲਿਖਿਆ- ਤਾਸਕੀ ਦਾ ਰੁਤਬਾ ਸੰਸਾਰ ਸਾਹਿਤ ਵਿਚ ਉਹੋ ਹੈ ਜੋ ਚਿਤਰਕਲਾ ਵਿਚ ਲਿਉਨਾਰਦੋ ਦ ਵਿੰਸੀ ਦਾ।

ਰੂਸ ਦੇ ਲੋਕ ਘੋਰ ਗਰੀਬੀ ਵਲ ਵਧ ਰਹੇ ਸਨ। ਬੁਖਾਰਿਨ ਨੇ ਕਿਹਾ- ਬਰਾਬਰੀ ਹੋ ਗਈ ਹੈ। ਸਾਰੇ ਅਮੀਰ ਮਾਰ ਦਿਤੇ। ਗਰੀਬ ਰਹਿ ਗਏ ਹਨ ਕੇਵਲ। ਸਟਾਲਨ ਅਤੇ ਬੁਖਾਰਿਨ ਵਿਚ ਦੂਰੀ ਵਧ ਰਹੀ ਸੀ। ਰੋਟੀ ਮੰਗਦੇ ਲੋਕਾਂ ਨੂੰ ਗੋਲੀਆਂ ਮਾਰ ਦਿਤੀਆਂ ਜਾਂਦੀਆਂ। ਸਟਾਲਿਨ ਆਪਣੇ ਵਲੋਂ ਵਧੀਆ ਪਰ ਮੂਰਖਤਾਪੂਰਨ ਕੋਈ ਨਵੀਂ ਪਾਲਿਸੀ ਲਿਆਉਂਦਾ ਤਾਂ ਪੋਲਿਟ ਬਿਊਰੋ ਦੇ ਮੈਂਬਰ ਆਪਸ ਵਿਚ ਹੌਲੀ-ਹੌਲੀ ਗੱਲਾਂ ਕਰਦੇ- ਜੇ ਤਾਸਕੀ ਇਥੇ ਹੁੰਦਾ, ਉਹ ਭਲਾ ਹੁਣ ਕੀ ਕਹਿੰਦਾ?

ਖੁਫੀਆ ਕਮਾਂਡੋਜ਼ ਦਾ ਅਫਸਰ ਵਿਦੇਸ਼ੀ ਦੌਰੇ ਤੋਂ ਵਾਪਸੀ ਵੇਲੇ ਪੁਰਾਣੇ ਬੇਲੀ ਤਾਸਕੀ ਦਾ ਹਾਲ ਚਾਲ ਪੁਛਣ ਉਸ ਦੀ ਰਿਹਾਇਸ਼ ਤੇ ਗਿਆ। ਹਮਦਰਦੀ ਜਤਾ ਕੇ ਵਾਪਸ ਰੂਸ ਵਿਚ ਆਇਆ ਤਾਂ ਉਸ ਨੂੰ ਗੋਲੀ ਮਾਰ ਦਿਤੀ ਗਈ। ਖੁਫ਼ੀਆ ਅਫਸਰ ਰਬੀਨੋਵਿਚ ਨੇ ਕੁਝ ਦੋਸਤਾਂ ਪਾਸ ਇਸ ਗੱਲ ਦਾ ਦੁੱਖ ਪ੍ਰਗਟਾਇਆ ਕਿ ਸਜ਼ਾ ਦੇਣ ਤੋਂ ਪਹਿਲਾਂ ਮੁਕੱਦਮਾ ਤਾਂ ਚਲਾਇਆ ਜਾਵੇ। ਗੋਲੀਆਂ ਨਾਲ ਛਲਣੀ ਹੋਈ ਰਬੀਨੋਵਿਚ ਦੀ ਲਾਸ਼ ਮਿਲੀ।

ਇਕ ਮੀਟਿੰਗ ਖ਼ਤਮ ਹੋਣ ਪਿਛੋਂ ਗੈਰ ਰਸਮੀ ਗਲ ਕਰਦਿਆਂ ਚਰਚਲ ਨੇ ਸਟਾਲਨ ਨੂੰ ਪੁੱਛਿਆ- ਜਦੋਂ ਕਿਸਾਨਾਂ ਤੋਂ ਜ਼ਮੀਨ ਖੋਹੀ, ਉਦੋਂ ਕੀ ਹੋਇਆ ਸੀ? ਸਟਾਲਿਨ ਨੇ ਕਿਹਾ- ਸੰਸਾਰ ਜੰਗ ਤਾਂ ਕੁਝ ਵੀ ਨਹੀਂ ਉਸ ਦੇ ਮੁਕਾਬਲੇ। ਢਾਈ ਕਰੋੜ ਕਿਸਾਨਾਂ ਪਾਸੋਂ ਜਦੋਂ ਉਨ੍ਹਾਂ ਦੇ ਖੇਤ ਖੋਹੇ ਗਏ, ਉਹ ਦ੍ਰਿਸ਼ ਹੌਲਨਾਕ ਹਨ।

ਤਾਸਕੀ ਤੋਂ ਬਾਅਦ ਬੁਖਾਰਿਨ, ਵੱਡਾ ਬੋਲਸ਼ਵਿਕ ਨੇਤਾ ਬਚਿਆ ਸੀ ਜੋ ਲਗਾਤਾਰ ਸਟਾਲਨ ਨੂੰ ਸਹੀ ਰਸਤੇ ਤੇ ਆਉਣ ਲਈ ਕਹਿੰਦਾ। ਉਸ ਨੂੰ ਕਤਲ ਕਰ ਦਿਤਾ ਗਿਆ। ਇਸ ਪਿੱਛੋਂ ਮਹਾਨ ਸਫਾਇਆ ਮੁਹਿੰਮ (The great Purges) ਦੌਰਾਨ ਲੱਖਾਂ ਰੂਸੀ ਮਾਰੇ ਗਏ ਤੇ ਲੱਖਾਂ ਸਾਇਬੇਰੀਆ ਦੀ

ਬਰਫ ਵਿਚ ਗਲੇ। ਜਿਨ੍ਹਾਂ ਦਾ ਤਾਸਕੀ ਨਾਲ ਕਦੇ ਸੰਪਰਕ ਨਹੀਂ ਰਿਹਾ ਸੀ ਫਾਇਰਿੰਗ ਸਕੁਐਡ ਅੱਗੇ ਛਾਤੀਆਂ ਤਾਣ ਕੇ ਉਹ– "ਤਾਸਕੀ ਜ਼ਿੰਦਾਬਾਦ" ਨਾਅਰਾ ਲਾਉਂਦੇ। ਸਟਾਲਿਨ ਦੀ ਗੁਲਾਮੀ ਕਰਦੇ ਕਾਮਰੇਡ ਦੁਖੀ ਹੋ ਕੇ ਕਿਹਾ ਕਰਦੇ– ਸਾਡੇ ਨਾਲੋਂ ਤਾਸਕੀ ਚੰਗਾ ਰਿਹਾ। ਸੱਚੀ ਗੱਲ ਦੁਨੀਆਂ ਤੱਕ ਪੁਚਾ ਤਾਂ ਗਿਹੈ।

1930 ਵਿਚ ਜਰਮਨ ਦੀ ਸਥਿਤੀ ਦੇਖ ਕੇ ਤਾਸਕੀ ਨੇ ਭਵਿਖਬਾਣੀ ਕੀਤੀ, "ਹਿਟਲਰ ਤਾਕਤ ਵਿਚ ਆਏਗਾ। ਯਹੂਦੀਆਂ ਅਤੇ ਕਾਮਰੇਡਾਂ ਦੇ ਸਿਰ ਜ਼ਮੀਨ ਉਤੇ ਬੁੜਕਾਏ ਜਾਣਗੇ। ਅਜੇ ਲੜਾਈ ਛਿੜੀ ਨਹੀਂ, ਜਰਮਨ ਕਾਮਰੇਡੋ ਮੈਂ ਤੁਹਾਡੀ ਹਾਰ ਦਾ ਐਲਾਨ ਕਰ ਰਿਹਾ ਹਾਂ।"

ਉਸ ਦੀ ਧੀ ਜ਼ੀਨਾ ਅਤੇ ਛੋਟਾ ਬੇਟਾ ਸਰਗੇਈ ਜੋ ਵਿਗਿਆਨੀ ਸੀ, ਰੂਸ ਵਿਚ ਰਹੇ। ਜ਼ੀਨਾ ਦੇ ਦੋ ਬੱਚੇ ਮੁੰਡਾ ਤੇ ਕੁੜੀ ਸਨ। ਜ਼ੀਨਾ ਬਿਮਾਰ ਰਹਿਣ ਲੱਗੀ ਤਾਂ ਸਟਾਲਿਨ ਨੂੰ ਖ਼ਤਾਂ ਰਾਹੀਂ ਬੇਨਤੀਆਂ ਕਰਨ ਲੱਗੀ ਕਿ ਮੈਂ ਬਿਮਾਰ ਹਾਂ, ਪਾਪਾ ਨੂੰ ਮਿਲਣਾ ਚਾਹੁੰਦੀ ਹਾਂ। ਪਹਿਲਾਂ ਉਸ ਨੂੰ ਆਗਿਆ ਨਾ ਮਿਲੀ ਪਰ ਡਾਕਟਰਾਂ ਨੇ ਜਦੋਂ ਸਾਫ ਦੱਸਿਆ ਕਿ ਇਹ ਮਾਨਸਿਕ ਤੌਰ ਤੇ ਏਨੀ ਟੁੱਟ ਚੁੱਕੀ ਹੈ ਕਿ ਕਦੀ ਵੀ ਮਰ ਸਕਦੀ ਹੈ ਤਾਂ ਸਟਾਲਿਨ ਨੇ ਜਾਣ ਦੀ ਆਗਿਆ ਇਸ ਸ਼ਰਤ ਤੇ ਦਿਤੀ ਕਿ ਦੋਹਾਂ ਵਿਚੋਂ ਇਕ ਬੱਚਾ ਮੇਰੇ ਕੋਲ ਬਤੌਰ ਜ਼ਮਾਨਤ ਰੱਖ ਕੇ ਜਾ। ਉਹ ਧੀ ਨੂੰ ਛਡ ਕੇ ਬੇਟੇ ਸਣੇ ਪਿਤਾ ਕੋਲ ਪੁੱਜ ਗਈ। ਪੁੱਤਰ ਸੇਵਾ 7 ਸਾਲ ਦਾ ਸੀ। ਪਿਉ ਤੇ ਧੀ ਦੇਰ ਬਾਅਦ ਮਿਲੇ। ਪੁਰਾਣੀਆਂ ਗੱਲਾਂ ਕਰਦੇ। ਇਹ ਉਹੀ ਕੁੜੀ ਸੀ ਜਿਸ ਨੂੰ ਸੁੱਤੀ ਪਿਆਂ ਨਿਕੀ ਜਿਹੀ ਨੂੰ ਉਹ ਸਾਇਬੇਰੀਆ ਵਿਚ ਛੱਡ ਕੇ ਖਿਸਕ ਆਇਆ ਸੀ। ਉਹ ਰੂਸ ਬਾਰੇ ਗੱਲਾਂ ਕਰਨ ਲਗਦੀ ਤਾਂ ਪਿਤਾ ਚੁਪ ਕਰ ਜਾਂਦਾ। ਉਹ ਕੋਈ ਸਿਆਸੀ ਗੱਲ ਨਹੀਂ ਕਰਦਾ ਸੀ ਤਾਂ ਕਿ ਵਾਪਸ ਜਾ ਕੇ ਧੀ ਨੂੰ ਕੋਈ ਮੁਸ਼ਕਲ ਪੇਸ਼ ਨਾ ਆ ਜਾਵੇ। ਉਹ ਲੜ ਪੈਂਦੀ ਕਿ ਪਾਪਾ ਗੱਲਾਂ ਕਿਉਂ ਨਹੀਂ ਕਰਦਾ। ਫਿਰ ਤੋਂ ਬਿਮਾਰ ਹੋ ਗਈ। ਇਕ ਦਿਨ ਕਹਿਣ ਲੱਗੀ– ਮੈਂ ਜਾਣ ਗਈ ਹਾਂ ਪਾਪਾ। ਬੱਚਿਆਂ ਦੀ ਕਿਸੇ ਨੂੰ ਲੋੜ ਥੋੜਾ ਹੁੰਦੀ ਹੈ। ਬੱਚੇ ਤਾਂ ਪਿਛਲਿਆਂ ਪਾਪਾਂ ਦੀ ਸਜ਼ਾ ਭੁਗਤਣ ਲਈ ਖੁਦ ਪੈਦਾ ਹੋ ਜਾਂਦੇ ਹਨ। ਤਾਸਕੀ ਨੇ ਕਿਹਾ– ਤੈਨੂੰ ਮੈਂ ਧੀਏ ਇਲਾਜ ਲਈ ਜਰਮਨ ਭੇਜਦਾ ਹਾਂ। ਉਥੇ ਮੇਰੇ ਦੋਸਤ ਤੇਰੇ ਇਲਾਜ ਦਾ ਖਰਚਾ ਕਰਨਗੇ। ਜ਼ੀਨਾ ਜਾਣ ਲਈ ਤਿਆਰ ਨਹੀਂ ਸੀ। ਉਸ ਨੂੰ ਜ਼ਬਰਦਸਤੀ ਜਦੋਂ ਸਮੁੰਦਰੀ ਬੇੜੇ ਉਪਰ ਚੜ੍ਹਾਇਆ ਗਿਆ ਤਾਂ ਉਹ ਰੋ ਰੋ ਕਹਿਣ ਲੱਗੀ– ਓਹੋ ਘਾਹ ਫੂਸ ਮਿਲਿਆ। ਮੈਂ ਆਪਣੇ ਪਾਪਾ ਨੂੰ ਮਿਲਣ ਆਈ ਸੀ। ਕਿਥੇ ਹੈ ਪਾਪਾ ਮੇਰਾ? ਇਹ ਤਾਂ ਉਹੋ ਪੁਤਲਾ ਹੈ ਜਿਹੜਾ ਮੈਂ ਨਿਕੀ ਹੁੰਦੀ ਨੇ ਦੇਖਿਆ ਸੀ। ਘਾਹ ਫੂਸ।

ਜਰਮਨੀ ਵਿਚ ਜਾ ਕੇ ਕੁਝ ਸਮੇਂ ਬਾਅਦ ਜ਼ੀਨਾ ਨੇ ਆਤਮ ਹੱਤਿਆ ਕੀਤੀ।



ਦੇਰ ਤੱਕ ਉਸ ਦੇ ਦੁਆਲੇ ਜ਼ੀਨਾ ਘੁੰਮਦੀ ਰਹੀ। ਤਾਸਕੀ ਬੁੜਬੁੜਾਉਂਦਾ– ਉਸ ਦੀਆਂ ਅੱਖਾਂ ਮੇਰੀਆਂ ਅੱਖਾਂ ਸਨ। ਮੇਰਾ ਨੱਕ, ਮੇਰੇ ਬੁੱਲ੍ਹ, ਮੇਰਾ ਰੰਗ। ਮੈਂ ਉਸ ਵਿਚ ਬਹੁਤ ਸਾਰਾ ਮੌਜੂਦ ਸਾਂ। ਇਸੇ ਤਰ੍ਹਾਂ ਕੀ ਪਤਾ ਉਸ ਵਿਚਲਾ ਪਾਗਲਪਣ ਮੇਰੇ ਵਿਚ ਵੀ ਹੋਵੇ। ਹਉਕਾ ਲੈ ਕੇ ਉਸ ਨੇ ਕਿਹਾ– ਦੁਨੀਆਂ ਦਾ ਫਲਸਫਾ ਅਤੇ ਵਿਗਿਆਨ, ਪਿਆਰ ਅਗੇ ਕਿਵੇਂ ਲੀਰ ਲੀਰ ਹੁੰਦੇ ਹਨ ! ਗਿਆਨ ਕਿੱਡੀ ਕਮਜ਼ੋਰ ਚੀਜ਼ ਹੈ! ਜਜ਼ਬਾਤ, ਅਕਲ ਦੀਆਂ ਗੋਡਣੀਆਂ ਲੁਆ ਦਿੰਦੇ ਹਨ।

ਸਟਾਲਨ ਨੇ ਬਿਆਨ ਦਿਤਾ– ਅਸੀਂ ਜਲਦੀ, ਜਰਮਨ ਵਿਚੋਂ ਨਾਜ਼ੀਵਾਦ ਖ਼ਤਮ ਕਰਾਂਗੇ । ਤਾਸਕੀ ਨੇ ਆਖਿਆ– ਮਜ਼ਦੂਰਾਂ ਨੂੰ ਐਨੀ ਦੂਰ ਜਾ ਕੇ ਲੜਨ ਦੀ ਕੀ ਲੋੜ ਮਜ਼ਦੂਰ ਦਾ ਦੁਸ਼ਮਣ, ਮਜ਼ਦੂਰ ਦੇ ਨੇੜੇ, ਬਿਲਕੁਲ ਸਾਹਮਣੇ ਬੈਠਾ ਹੁੰਦਾ ਹੈ।

ਤਾਸਕੀ ਨਾਲੋਂ ਪੰਜ ਸਾਲ ਬਾਅਦ ਚਰਚਲ ਦਾ 1935 ਵਿਚ ਬਿਆਨ ਆਇਆ ਕਿ ਯੋਰਪ ਨੂੰ ਬਚਾਉਣ ਲਈ ਜੇ ਜਰਮਨ ਵਿਰੁੱਧ ਟੱਕਰ ਲੈਣੀ ਪਏ ਤਾਂ ਲੈਣੀ ਚਾਹੀਦੀ ਹੈ। ਤਾਸਕੀ ਨੇ ਕਿਹਾ– ਅਕਲ ਤਾਂ ਇਨ੍ਹਾਂ ਨੂੰ ਆਏਗੀ ਪਰ ਸਹਿਜੇ ਸਹਿਜੇ। ਚਰਚਲ ਨੂੰ ਆ ਗਈ ਹੈ ਸਟਾਲਨ ਨੂੰ ਨਹੀਂ।

ਤਾਸਕੀ ਦਾ ਵਡਾ ਬੇਟਾ ਲੋਵਾ ਜਰਮਨ ਵਿਚ ਸੀ। ਗਰੀਬੀ ਵਿਚ ਦਿਨ ਕਟੀ ਕਰ ਰਿਹਾ ਸੀ। ਪਿਤਾ ਨੇ ਸੋਚਿਆ, ਥੋੜਾ ਮਾਹੌਲ ਬਦਲ ਜਾਏਗਾ, ਜਰਮਨੀ ਦਾ ਟੂਰ ਕਰਦੇ ਹਾਂ। ਉਹ ਪਰਿਵਾਰ ਸਣੇ ਜਰਮਨ ਵਿਚ ਗਿਆ, ਜਰਮਨਾਂ ਨੂੰ ਪਤਾ ਲੱਗਾ ਤਾਂ ਉਨ੍ਹਾਂ ਕਿਹਾ– ਅਹਿ ਦੇਖੋ, ਜ਼ਾਰ ਖਾਨਦਾਨ ਦਾ ਕਾਤਲ ਹੁਣ ਇਥੇ ਆ ਵੜਿਆ ਹੈ। ਜ਼ਾਰਿਨਾ, ਬਾਦਸ਼ਾਹ ਕੈਸਰ ਦੀ ਭਤੀਜੀ ਜਰਮਨ ਸ਼ਹਿਜ਼ਾਦੀ ਸੀ ਜਿਸ ਕਰਕੇ ਜਰਮਨਾਂ ਨੇ ਤਾਸਕੀ ਨੂੰ ਨਫਰਤ ਨਾਲ ਦੇਖਿਆ। ਕੁਝ ਦੋਸਤਾਂ ਦੀ ਮਦਦ ਨਾਲ ਉਸ ਨੂੰ ਫਰਾਂਸ ਵਿਚ ਸ਼ਰਤਾਂ ਦੇ ਆਧਾਰ ਤੇ ਆਰਜ਼ੀ ਵੀਜ਼ਾ ਮਿਲ ਗਿਆ। ਉਹ ਕਦੀ ਰਾਜਧਾਨੀ ਪੈਰਿਸ ਨਹੀਂ ਜਾਏਗਾ ਤੇ ਫਰਾਂਸੀਸੀ ਸਿਆਸਤ ਉਪੱਰ ਟਿੱਪਣੀ ਨਹੀਂ ਕਰੇਗਾ।

ਫਰਾਂਸ ਵਿਚ ਉਸ ਨੇ ਰੂਸੀ ਇਨਕਲਾਬ ਦਾ ਇਤਿਹਾਸ ਲਿਖਿਆ। ਦੁਨੀਆਂ ਵਿਚ ਸ਼ਾਇਦ ਅਜਿਹਾ ਵਿਰਲਾ ਬੰਦਾ ਲੱਭੇ ਜਿਸ ਨੇ ਹਥਿਆਰਬੰਦ ਯੁੱਧ ਜਿੱਤ ਕੇ ਉਸ ਦਾ ਸ਼ਾਨਦਾਰ ਇਤਿਹਾਸ ਵੀ ਆਪ ਲਿਖਿਆ ਹੋਏ। ਇਹ ਸ਼ਾਂਤਚਿਤ ਹੋ ਕੇ ਲਿਖਿਆ ਕਲਾਸਿਕ ਇਤਿਹਾਸ ਹੈ। ਉਹ ਸਪਿਨੋਜ਼ਾ ਦਾ ਵਾਕ ਵਰਤਦਾ ਹੈ– ਨਾ ਰੋਵੋ ਨਾ ਹੱਸੋ। ਸਮਝਣ ਦਾ ਯਤਨ ਕਰੋ। ਬਰਤਾਨਵੀ ਇਤਿਹਾਸਕਾਰ ਰੋਜ਼ੇ, ਤਾਸਕੀ ਬਾਬਤ ਲਿਖਦਾ ਹੈ– ਉਸ ਦੀ ਸ਼ੈਲੀ ਕਾਰਲਾਇਲ ਵਰਗੀ ਹੈ। ਕਾਰਲਾਇਲ ਵਿਚ ਰੂਹਾਨੀ ਰਹੱਸ ਹੈ। ਤਾਸਕੀ ਕੋਲ ਰੂਹਾਨੀ ਰਹੱਸ ਨੂੰ ਸਮਝਣ ਵਾਸਤੇ ਤੱਥਾਂ ਨਾਲ ਭਰਪੂਰ ਇਤਿਹਾਸਕਾਰੀ ਹੈ। ਚਰਚਲ ਨੇ ਵੀ ਯੁੱਧ ਦਾ ਬਿਰਤਾਂਤ ਲਿਖਿਆ ਪਰ ਤਾਸਕੀ ਨੇ ਕੇਵਲ ਬਿਰਤਾਂਤ ਨਹੀਂ ਲਿਖਿਆ, ਉਸ

ਦਾ ਬਿਰਤਾਂਤ ਇਤਿਹਾਸ ਦੇ ਫਲਸਫੇ ਵਿਚਲੇ ਅਨੰਤ ਭੇਦ ਖੋਲ੍ਹਦਾ ਹੈ। ਉਸ ਦੀ ਰੂਸੀ ਬੋਲੀ ਵਿਚ ਯੋਰਪ ਦਾ ਸਾਰਾ ਕਲਾਸੀਕਲ ਸਾਹਿਤ ਬੋਲਦਾ ਹੈ।

ਮਾਰਕਸੀ ਸਕੂਲ ਆਫ ਥਾਟ ਦੇ ਹੁਣ ਤੱਕ ਹੋਏ ਸਭ ਇਤਿਹਾਸਕਾਰਾਂ ਤੋਂ ਵੱਡਾ ਜੀਨੀਅਸ ਤਾਸਕੀ ਹੈ। ਉਸ ਦੇ ਜੀਨੀਅਸ ਹੋਣ ਦਾ ਸਬੂਤ ਇਹੋ ਕਾਫੀ ਹੈ ਕਿ ਕਾਮਰੇਡਾਂ ਨੇ ਉਸ ਨੂੰ ਰੱਦ ਕੀਤਾ। ਆਪਣੀ ਸ੍ਵੈਜੀਵਨੀ ਵਿਚ ਲੈਨਿਨ ਨੂੰ ਉਹ ਖੁਦ ਤੋਂ ਵਧੀਕ ਵਡਿੱਤਣ ਦਾ ਹੱਕਦਾਰ ਮੰਨਦਾ ਹੈ। ਉਹ ਕਹਿੰਦਾ ਹੈ- ਲੋਕਾਂ ਦਾ ਜੋਸ਼ ਭਾਫ ਵਾਂਗ ਹੈ। ਭਾਫ ਕੁਝ ਨਹੀਂ ਕਰ ਸਕਦੀ ਜੇ ਪਿਸਟਨ ਅਤੇ ਸਲੀਵ ਵਿਚ ਦੀ ਨਹੀਂ ਲੰਘਾਈ ਜਾਂਦੀ। ਪਰ ਰੇਲ ਗੱਡੀ ਨੂੰ ਪਿਸਟਨ ਅਤੇ ਸਲੀਵ ਨਹੀਂ ਖਿਚਦੇ, ਭਾਫ ਖਿਚਦੀ ਹੈ। ਲਿਖਦਾ ਹੈ- ਮਰਨ ਤੋਂ ਕੁਝ ਸਾਲ ਬਾਅਦ ਲੈਨਿਨ ਮੇਰੇ ਸੁਫਨੇ ਵਿਚ ਆ ਕੇ ਕਹਿਣ ਲੱਗਾ- ਤੂੰ ਕਮਜ਼ੋਰ ਲਗਦਾ ਹੈਂ। ਇਲਾਜ ਕਿਉਂ ਨੀ ਕਰਵਾਉਂਦਾ? ਮੈਂ ਕਹਿਣ ਲੱਗਾ ਸਾਂ- ਤੇਰੀ ਮੌਤ ਪਿਛੋਂ ਬਰਲਿਨ ਵਿਚ ਜਾ ਕੇ ਇਲਾਜ ਕਰਾਇਆ ਸੀ ਮੈਂ; ਪਰ ਜਦੋਂ ਦੇਖਿਆ, ਉਹ ਤਾਂ ਸਾਹਮਣੇ ਖੜ੍ਹਾ ਹੈ, ਫਿਰ ਮੈਂ ਵਾਕ ਬਦਲ ਕੇ ਕਿਹਾ- ਜਦੋਂ ਤੂੰ ਬਿਮਾਰ ਸੀ, ਉਦੋਂ ਇਲਾਜ ਲਈ ਬਰਲਿਨ ਚਲਾ ਗਿਆ ਸਾਂ।

ਲਿਖਤ ਦਾ ਸਹਿਜ ਸੁਭਾ ਦੇਖੋ- ਪੀਤਰੋਗਰਾਦ ਨੇੜੇ ਮੈਨੂੰ ਸੁਣਨ ਆਈ ਭੀੜ ਦੇ ਆਲੇ ਦੁਆਲੇ ਜ਼ਾਰ ਦੇ ਫ਼ੌਜੀ ਘੋੜਸਵਾਰ ਬੰਦੂਕਾਂ ਨਾਲ ਲੈਸ ਇਕ ਦਾਇਰਾ ਬਣਾ ਕੇ ਦੁਆਲੇ ਖਲੋਤੇ ਸਨ। ਚੁਪ ਚਾਪ। ਉਨ੍ਹਾਂ ਦੇ ਘੋੜਿਆਂ ਦੀਆਂ ਗਰਦਨਾਂ ਹੇਠੋਂ ਦੀ, ਲੱਤਾਂ ਵਿਚੋਂ ਦੀ ਮਜ਼ਦੂਰ ਦਾਇਰੇ ਅੰਦਰ ਮੇਰੇ ਵੱਲ ਆ ਰਹੇ ਸਨ। ਘੋੜਿਆਂ ਦੀਆਂ ਲੱਤਾਂ ਹੇਠੋਂ ਦੀ ਸਰਕਦਾ ਆਉਂਦਾ ਇਨਕਲਾਬ ਮੈਂ ਅੱਖੀਂ ਦੇਖਿਆ ਸੀ, ਜ਼ਾਰ ਦੇ ਸੈਨਿਕ ਦਰਸ਼ਕ ਖਾਮੋਸ਼ ਹੋ ਕੇ ਦੇਖਦੇ ਰਹੇ ਸਨ। ਥੋੜ੍ਹੇ ਦਿਨਾਂ ਬਾਅਦ 5 ਹਜ਼ਾਰ ਬੰਦੂਕਾਂ ਮਿਲ ਗਈਆਂ। ਇਕ ਤੋਂ ਬਾਅਦ ਦੂਜੀ ਫਤਿਹ ਹਾਸਲ ਹੁੰਦੀ ਗਈ ਤੇ ਸਾਡੇ ਹੱਥ ਮਿਲਟਰੀ ਦੀਆਂ ਗੱਡੀਆਂ ਆ ਗਈਆਂ। ਘੋੜਿਆਂ ਹੇਠਾਂ ਦੀ ਲੰਘ ਕੇ ਆਏ ਮਜ਼ਦੂਰ ਫ਼ੌਜੀ ਗੱਡੀਆਂ ਵਿਚ ਸਵਾਰ ਹੋ ਗਏ।

ਉਸ ਦਾ ਛੋਟਾ ਪੁੱਤਰ ਸਰਗੇਈ ਰੂਸ ਵਿਚ ਅਚਾਨਕ ਗਾਇਬ ਹੋ ਗਿਆ। ਉਸ ਨੂੰ ਕਿਥੇ ਲਿਜਾ ਕੇ ਕਿਵੇਂ ਕਿਵੇਂ ਮਾਰਿਆ ਕਦੀ ਪਤਾ ਨਹੀਂ ਲੱਗਾ। ਤਾਸਕੀ ਲਿਖਦਾ ਹੈ- ਮੈਨੂੰ ਮਾਰਨਾ ਚਾਹੁੰਦਾ ਸੀ ਸਟਾਲਿਨ। ਮੈਂ ਹੱਥ ਨਹੀਂ ਆਇਆ ਤਾਂ ਸਰਗੇਈ ਨਾਲ ਕੰਮ ਚਲਾ ਲਿਆ। ਉਸ ਦਾ ਕੀ ਕਸੂਰ ਸੀ? ਮੈਨੂੰ ਕਿਸ ਪਾਪ ਦੀ ਸਜ਼ਾ ਮਿਲੀ? ਮੈਂ ਤਾਂ ਜ਼ਾਰ ਦੇ ਪਰਿਵਾਰ ਨੂੰ ਮਾਰਨ ਦੇ ਵੀ ਹੱਕ ਵਿਚ ਨਹੀਂ ਸਾਂ।

ਉਸ ਦੀ ਉਮਰ 55 ਸਾਲ ਦੀ ਹੋ ਗਈ ਪਰ ਵਧੀਕ ਬੁੱਢਾ ਹੋ ਗਿਆ ਸੀ। ਤੁਰਗਨੇਵ ਦਾ ਵਾਕ ਉਸ ਨੂੰ ਯਾਦ ਆਉਂਦਾ ਹੈ- "ਪਤੈ ਸੰਸਾਰ ਵਿਚ ਸਭ ਤੋਂ ਬੁਰੀ ਚੀਜ਼ ਕਿਹੜੀ ਹੈ? 55 ਸਾਲ ਦੀ ਉਮਰ ਪਾਰ ਕਰਨਾ।" ਫਿਰ



ਆਪਣੇ ਆਪ ਨੂੰ ਆਖਦਾ ਹੈ- ਲੈਨਿਨ ਚੰਗਾ ਰਿਹਾ, ਛੇਤੀ ਮਰ ਗਿਆ। ਕੀ ਪਿਐ ਇਥੇ?

ਸਰਗੇਈ ਦੀ ਮਾਂ ਨਤਾਲੀਆ ਨੇ ਦੁਨੀਆਂ ਦੇ ਨਾਮ ਇਕ ਖੁੱਲ੍ਹੇ ਖਤ ਰਾਹੀਂ ਆਪਣੇ ਪੁੱਤਰ ਦੀ ਮਾਸੂਮੀਅਤ ਦਾ ਵਾਸਤਾ ਪਾ ਕੇ ਉਸ ਲਈ ਜਲਾਵਤਨੀ ਮੰਗੀ। ਉਸ ਨੂੰ ਮਰਨ ਤੋਂ ਬਚਾਉਣ ਦੀ ਅਪੀਲ ਕੀਤੀ। ਵਿਅਰਥ। ਕਦੀ ਉਸ ਦਾ ਥਹੁ ਪਤਾ ਨਹੀਂ ਲੱਗਾ।

ਨਾਰਵੇ ਵਿਚ ਲੇਬਰ ਪਾਰਟੀ ਦੀ ਸਰਕਾਰ ਬਣ ਗਈ ਤਾਂ ਤਾਸਕੀ ਨੇ ਉਥੇ ਪਨਾਹ ਮੰਗੀ ਕਿਉਂਕਿ ਫਰਾਂਸ ਵਿਚ ਉਸ ਦਾ ਸਾਹ ਘੁਟਦਾ ਸੀ। ਇਥੇ ਕੁਝ ਰਾਹਤ ਮਿਲੀ। ਲਿਖਦਾ ਹੈ- ਰੂਸ ਵਿਚ ਜ਼ਾਰ ਦੀ ਕੈਦ ਵਿਚ ਮੈਂ ਬਹੁਤ ਸਾਰੀਆਂ ਯੋਰਪੀਨ ਬੋਲੀਆਂ ਵਿਚ ਛਪੀ ਬਾਈਬਲ ਪੜ੍ਹਦਾ ਰਹਿੰਦਾ। ਇਸ ਕਰਕੇ ਨਹੀਂ ਕਿ ਧਰਮ ਵਿਚੋਂ ਕੋਈ ਸ਼ਾਂਤੀ ਮਿਲੇ। ਇਸ ਕਰਕੇ ਕਿ ਮੈਂ ਉਸ ਦਾ ਪਾਠ ਕਰਦਿਆਂ ਕਰਦਿਆਂ ਯੋਰਪ ਦੀਆਂ ਨਵੀਆਂ ਤੇ ਪੁਰਾਣੀਆਂ ਬੋਲੀਆਂ ਸਿਖੀਆਂ। ਇਥੇ ਮੇਰੇ ਸਾਹਮਣੇ ਨਾਰਵੇਜੀਅਨ ਬੋਲੀ ਵਿਚ ਛਪੀ ਬਾਈਬਲ ਪਈ ਹੈ। ਹੁਣ ਮੈਂ ਇਸ ਦਾ ਪਾਠ ਕਰਕੇ ਨਾਰਵੇਜੀਅਨ ਸਿਖ ਲਵਾਂਗਾ।

ਛੇਤੀ ਹੀ ਨਾਰਵੇ ਵਿਚ ਉਸ ਦੁਆਲੇ ਸਹਿਮ ਨੇ ਘੇਰਾ ਪਾ ਲਿਆ। ਰੂਸ ਨੇ ਨਾਰਵੇ ਪਾਸ ਰੋਸ ਪ੍ਰਗਟਾਇਆ ਕਿ ਤਾਸਕੀ ਉਸ ਦੇਸ ਵਿਚੋਂ ਅੱਤਵਾਦੀ ਸਰਗਰਮੀਆਂ ਚਲਾ ਰਿਹਾ ਹੈ। ਇਸ ਨਾਲ ਦੋਹਾਂ ਦੇਸਾਂ ਦੇ ਸੰਬੰਧਾਂ ਨੂੰ ਖਤਰਾ ਪੈਦਾ ਹੋ ਗਿਆ ਹੈ। ਨਾਰਵੇ ਦੀ ਪੁਲੀਸ ਉਸ ਦੇ ਆਲੇ ਦੁਆਲੇ ਤੈਨਾਤ ਹੋ ਗਈ ਅਤੇ ਹਰ ਕਿਸਮ ਦਾ ਸਿਆਸੀ ਬਿਆਨ ਬੰਦ ਕਰਨ ਦੀ ਹਦਾਇਤ ਕੀਤੀ। ਤਾਸਕੀ ਨੇ ਦੁਖੀ ਹਿਰਦੇ ਨਾਲ ਕਿਹਾ- ਜੇ ਚੁਪ ਕਰਕੇ ਬੈਠਣਾ ਹੁੰਦਾ ਫੇਰ ਰੂਸ ਵਿਚ ਹੀ ਬੈਠ ਜਾਂਦਾ। ਮੈਨੂੰ ਉਥੇ ਕਿਸੇ ਨੇ ਕੀ ਕਹਿਣਾ ਸੀ?

ਲੇਬਰ ਪਾਰਟੀ ਦਾ ਵਜ਼ੀਰ ਤਰਿਵਲੀ, ਤਾਸਕੀ ਦਾ ਪੁਰਾਣਾ ਦੋਸਤ ਸੀ। ਉਸੇ ਨੇ ਖੁਸ਼ੀ ਖੁਸ਼ੀ ਤਾਸਕੀ ਨੂੰ ਸਿਆਸੀ ਸ਼ਰਣ ਦਿਵਾਈ ਸੀ। ਆ ਕੇ ਤਾਸਕੀ ਨੂੰ ਕਹਿਣ ਲੱਗਾ- ਤੁਹਾਡੇ ਕਰਕੇ ਮੇਰੇ ਖਿਲਾਫ ਜੁੰਡਲੀ ਲਾਮਬੰਦ ਹੋ ਗਈ ਹੈ। ਤੁਹਾਨੂੰ ਚੁਪ ਕਰਕੇ ਬੈਠਣਾ ਪਵੇਗਾ। ਜੇ ਸਿਆਸੀ ਲੇਖ ਛਪਵਾਉਂਦੇ ਰਹੇ ਤਦ ਜਾਂ ਤੁਹਾਨੂੰ ਦੇਸ ਛੱਡਣਾ ਪਵੇਗਾ ਜਾਂ ਮੈਨੂੰ ਕੈਬਨਿਟ ਵਿਚੋਂ ਕੱਢਣਗੇ। ਤਾਸਕੀ ਗੁੱਸੇ ਵਿਚ ਆ ਗਿਆ, ਗਰਜਿਆ- ਤੂੰ ਨਿਕਲੇਂਗਾ ਤਰਿਵਲੀ, ਯਕਨੀਨ ਨਿਕਲੇਂਗਾ। ਕੇਵਲ ਸਰਕਾਰ ਵਿਚੋਂ ਨਹੀਂ ਦੇਸ ਵਿਚੋਂ ਵੀ। ਨਾਜ਼ੀਵਾਦ ਅਗੇ ਤੂੰ ਗੋਡੇ ਟੇਕ ਦਿਤੇ ਹਨ। ਮੇਰੇ ਵਾਂਗ ਤੂੰ ਸਿਆਸੀ ਪਨਾਹ ਮੰਗਦਾ ਫਿਰੇਂਗਾ। ਕੱਲਾ ਤੂੰ ਨੀ। ਤੇਰੀ ਸਰਕਾਰ ਵੀ। ਤੂੰ ਦਰ ਦਰ ਭਟਕੇਂਗਾ।

ਪੀਰ ਦੀ ਭਵਿਖਬਾਣੀ ਸੁਣ ਕੇ ਵਜ਼ੀਰ ਨੂੰ ਤਰੇਲੀ ਆ ਗਈ, ਉਹ ਜਾਣ ਲਈ ਉਠਿਆ ਤੇ ਹੱਥ ਵਧਾਇਆ। ਤਾਸਕੀ ਨੇ ਉਸ ਨਾਲ ਹੱਥ ਨਹੀਂ ਮਿਲਾਇਆ।

ਪਤਨੀ ਸਮੇਤ ਤਾਸਕੀ ਮੈਕਸੀਕੋ ਲਈ ਰਵਾਨਾ ਹੋ ਗਿਆ। ਸਟਾਲਿਨ ਉਸ ਉਪੱਰ ਅਪਰਾਧੀ ਹੋਣ ਦੇ ਬੇਬੁਨਿਆਦ ਬਿਆਨ ਅਖਬਾਰਾਂ ਵਿਚ ਛਪਵਾ ਰਿਹਾ ਸੀ। ਉਸ ਨੇ ਲੀਗ ਆਫ ਨੇਸ਼ਨਜ਼ ਨੂੰ ਅਪੀਲ ਲਿਖੀ– ਮਾਨਯੋਗ ਲੀਗ ਸਟਾਲਨ ਦੇ ਸਿਆਸੀ ਆਤੰਕਵਾਦ ਬਾਬਤ ਕਮਿਸ਼ਨ ਬਿਠਾਏ। ਨਾਰਵੇ ਤੋਂ ਵੀ ਮੈਂ ਇਹ ਅਪੀਲ ਕੀਤੀ ਸੀ। ਉਤੱਰ ਨਹੀਂ ਮਿਲਿਆ। ਮੈਂ ਦੋਸ਼ੀ ਹੋਇਆ ਤਾਂ ਚਾਹੇ ਮੈਨੂੰ ਸਟਾਲਨ ਦੇ ਹਵਾਲੇ ਕਰ ਦੇਣਾ।

ਚਾਰ ਸਾਲ ਬਾਅਦ ਤਾਸਕੀ ਦਾ ਕਥਨ ਸੱਚ ਹੋਇਆ। ਨਾਜ਼ੀਆਂ ਨੇ ਨਾਰਵੇ ਉਪੱਰ ਹੱਲਾ ਬੋਲ ਦਿੱਤਾ। ਵਜ਼ਾਰਤ ਭੱਜ ਗਈ ਤੇ ਸਮੁੰਦਰ ਕਿਨਾਰੇ ਸਾਹੋ ਸਾਹ ਹੋਏ ਮੰਤਰੀ ਇੰਗਲੈਂਡ ਨੂੰ ਜਾਣ ਵਾਲੀ ਕਿਸ਼ਤੀ ਦੀ ਉਡੀਕ ਬੇਸਬਰੀ ਨਾਲ ਕਰਨ ਲੱਗੇ। ਤਰਿਵਲੀ ਨੇ ਤਾਸਕੀ ਦਾ ਵਾਕ ਭਗੌੜੇ ਸਾਥੀਆਂ ਨੂੰ ਸੁਣਾਇਆ।

ਫਿਰ ਉਸ ਨੇ ਨਿਊਯਾਰਕ ਵਿਖੇ ਇਕ ਪਬਲਿਕ ਮੀਟਿੰਗ ਦੇ ਨਾਮ ਸੰਦੇਸ਼ ਲਿਖਿਆ– ਮੈਂ ਸਬੂਤਾਂ ਸਮੇਤ ਨਿਰਪੱਖ ਪੜਤਾਲੀਆ ਕਮਿਸ਼ਨ ਅੱਗੇ ਪੇਸ਼ ਹੋਵਾਂਗਾ ਤੇ ਰੂਸ ਵਿਚ ਜੋ ਹੋਇਆ ਤੇ ਹੋ ਰਿਹਾ ਹੈ ਉਸ ਬਾਬਤ ਸੰਸਾਰ ਨੂੰ ਹਕੀਕਤ ਪਤਾ ਲਗੇਗੀ। ਮੈਂ ਐਲਾਨ ਕਰਦਾ ਹਾਂ ਕਿ ਕਮਿਸ਼ਨ ਮੈਨੂੰ ਝੂਠਾ ਮੰਨ ਲਏ ਤਾਂ ਮੈਂ ਸਟਾਲਨ ਦੇ ਫਾਇਰਿੰਗ ਸਕੁਐਡ ਅੱਗੇ ਖਲੋ ਜਾਵਾਂਗਾ। ਸਾਰੇ ਜਹਾਨ ਅੱਗੇ ਮੇਰਾ ਇਹ ਐਲਾਨ ਹੈ। ਪਰ ਜੇ ਸਾਬਤ ਹੋ ਗਿਆ ਕਿ ਸਟਾਲਨ ਖੂੰਖਾਰ ਦਰਿੰਦਾ ਹੈ ਤਾਂ ਮੈਂ ਇਹ ਮੰਗ ਨਹੀਂ ਕਰਾਂਗਾ ਕਿ ਫਾਇਰਿੰਗ ਸਕੁਐਡ ਅੱਗੇ ਉਸ ਨੂੰ ਖੜਾ ਕਰੋ। ਆਉਣ ਵਾਲੀਆਂ ਪੀੜ੍ਹੀਆਂ ਉਸ ਨੂੰ ਦੁਰਕਾਰਨਗੀਆਂ। ਅਨੰਤ ਸਮੇਂ ਲਈ ਉਹ ਕਲੰਕਿਤ ਰਹੇਗਾ। ਉਸ ਲਈ ਇਹੋ ਸਜ਼ਾ ਕਾਫੀ ਹੈ। ਮੇਰੇ ਵਿਰੁੱਧ ਦੋਸ਼ ਲਾਉਣ ਵਾਲੇ ਕਰੈਮਲਿਨ ਵਿਚ ਬੈਠੇ ਬੰਦਿਆਂ ਦੇ ਮੂੰਹ ਉਪੱਰ ਮੈਂ ਆਪਣਾ ਐਲਾਨ ਵਗਾਹ ਮਾਰਿਆ ਹੈ। ਹੁਣ ਉਨ੍ਹਾਂ ਦਾ ਜਵਾਬ ਉਡੀਕ ਰਿਹਾਂ।

ਪਤਨੀ ਨਤਾਲੀਆ ਦਸਦੀ ਹੈ, ਕਦੀ-ਕਦੀ ਇਹ ਵੀ ਹੁੰਦਾ– ਉਹ ਬੇਅੰਤ ਉਦਾਸੀ ਵਿਚ ਕਹਿੰਦਾ– ਕਿਸ ਲਈ ਜੀ ਰਿਹਾ ਹਾਂ? ਮੈਂ ਮਰ ਜਾਂਦਾ ਤਾਂ ਮੇਰਾ ਪਿਆਰਾ ਪੁੱਤ ਸਰਗੇਈ ਤਾਂ ਜਿਉਂਦਾ ਰਹਿੰਦਾ।

ਇਹ ਘਰ ਦੀਆਂ ਗੱਲਾਂ ਸਨ। ਜਦੋਂ ਏਂਜਲਿਕਾ ਨੇ ਖ਼ਤ ਲਿਖਿਆ ਕਿ ਉਹ ਮਾਸਕੋ ਦੇ ਮੁਕੱਦਮਿਆਂ ਅਤੇ ਕਤਲਾਂ ਕਾਰਨ ਉਦਾਸ ਹੈ ਤਾਂ ਤਾਸਕੀ ਨੇ ਜਵਾਬ ਦਿੱਤਾ– ਮਨੁਖ ਦਾ ਉਦਾਸ ਹੋਣਾ ਕੁਦਰਤੀ ਹੈ ਪਰ ਤੇਰੇ ਵਰਗੀ ਬਹਾਦਰ ਔਰਤ ਦਾ ਉਦਾਸ ਹੋਣਾ ਮੈਂ ਗੈਰ ਕੁਦਰਤੀ ਸਮਝਦਾਂ। ਫੇਰ ਤਾਂ ਤੂੰ ਹਾਰ ਗਈ। ਇਤਿਹਾਸ ਕਈ ਤਰੀਕਿਆਂ ਨਾਲ ਆਦਮੀ ਨੂੰ ਮਿਲਦਾ ਹੈ। ਆਦਮੀ ਨੂੰ ਪਤਾ ਹੋਣਾ ਚਾਹੀਦੈ ਉਸ ਨਾਲ ਕਿਵੇਂ ਮਿਲਣਾ ਹੈ। ਤੂੰ ਸੱਚੀ ਹੈਂ, ਤੈਨੂੰ ਜੇ ਲਗਦੈ ਇਤਿਹਾਸ ਤੇਰੇ ਤੋਂ ਗਲਤ ਕੰਮ ਕਰਵਾਉਣ ਲਈ ਤੇਰੇ ਵਿਰੁੱਧ ਹੱਥ ਚੁਕਦਾ ਹੈ, ਤੂੰ ਉਸ ਵਿਰੁੱਧ ਦੋਵੇਂ ਹੱਥ ਚੁੱਕ। ਸੁਣੀ ਮੇਰੀ ਗੱਲ?



ਲੀਗ ਆਫ ਨੇਸ਼ਨਜ਼ ਨੇ ਕਮਿਸ਼ਨ ਥਾਪ ਦਿਤਾ। ਉਸ ਇਤਿਹਾਸਕ ਮੁਕੱਦਮੇ ਦਾ ਜਵਾਬ ਤਿਆਰ ਕਰਨ ਲਈ ਉਸ ਨੇ ਇਸ ਤਰ੍ਹਾਂ ਮਿਹਨਤ ਕੀਤੀ ਜਿਵੇਂ ਕਿ ਸਟਾਲਿਨਵਾਦ ਸਦੀਆਂ ਤੱਕ ਕਾਇਮ ਰਹੇਗਾ। ਸਟਾਲਿਨ ਵਿਰੁੱਧ ਸਦੀਆਂ ਤੱਕ ਦਾ ਜਵਾਬ ਲਿਖਣਾ ਜਰੂਰੀ ਹੈ। ਜਾਨ ਡੇਵੀ ਦੀ ਚੇਅਰ ਅਧੀਨ ਕਮਿਸ਼ਨ ਆਫ ਇਨਕੁਆਰੀ ਕਾਇਮ ਕਰ ਦਿਤਾ ਜਿਸ ਨੇ 10 ਅਪ੍ਰੈਲ 1937 ਨੂੰ ਕੰਮ ਸ਼ੁਰੂ ਕੀਤਾ। ਡੇਵੀ ਨੇ ਰੂਸੀ ਰਾਜਦੂਤ ਅਤੇ ਦੁਨੀਆਂ ਦੀਆਂ ਕਮਿਊਨਿਸਟ ਪਾਰਟੀਆਂ ਨੂੰ ਆਪਣੇ ਪ੍ਰਤੀਨਿਧ ਭੇਜਣ ਲਈ ਕਿਹਾ ਪਰ ਕਮਿਊਨਿਸਟਾਂ ਨੇ ਕਮਿਸ਼ਨ ਦਾ ਬਾਈਕਾਟ ਕੀਤਾ। ਡੇਢ ਮਹੀਨਾ ਸਾਰਾ ਸਾਰਾ ਦਿਨ ਬਹਿਸ ਹੁੰਦੀ। ਰਿਕਾਰਡ ਪੇਸ਼ ਹੁੰਦਾ।

ਜਰਮਨ ਵਿਚ ਰਹਿੰਦੇ ਲੋਵਾ ਨੂੰ ਪਿਤਾ ਨੇ ਬਹੁਤ ਸਾਰੇ ਵਿਦਵਾਨਾ ਤੇ ਲੇਖਕਾਂ ਦੇ ਹਲਫੀਆ ਬਿਆਨ ਇਕੱਠੇ ਕਰਨ ਲਈ ਕਿਹਾ। ਗਰੀਬੀ ਅਤੇ ਵਧੀਕ ਕੰਮ ਕਾਰਨ ਲੋਵਾ ਬਿਮਾਰੀ ਵਿਚ ਵੀ ਬਹੁਤ ਕੰਮ ਕਰਦਾ, ਫਿਰ ਵੀ ਪਿਤਾ ਦੇ ਗੁੱਸੇ ਦਾ ਸ਼ਿਕਾਰ ਹੁੰਦਾ। ਕਰਾਸ ਐਗਜ਼ਾਮੀਨੇਸ਼ਨ ਵਿਚ ਹਰ ਸਵਾਲ ਦਾ ਜੁਆਬ ਤਾਸਕੀ ਠਰ੍ਹਮੇ ਨਾਲ ਦਿੰਦਾ। ਟਾਲ ਮਟੋਲ ਜਾਂ ਧੁੰਦਲੇਪਣ ਦਾ ਸਵਾਲ ਹੀ ਨਹੀਂ ਸੀ। "ਬੇਅੰਤ ਇੱਜ਼ਤ ਦੇਖੀ, ਵਡੀਆਂ ਸੱਟਾਂ ਤੇ ਹਾਰਾਂ ਦਾ ਸਾਹਮਣਾ ਹੋਇਆ ਪਰ ਮਨੁਖਤਾ ਦੇ ਸ਼ਾਨਦਾਰ ਭਵਿਖ ਵਿਚੋਂ ਮੇਰਾ ਵਿਸ਼ਵਾਸ ਟੁੱਟਾ ਨਹੀਂ। ਇਸ ਵਿਸ਼ਵਾਸ ਦੀ ਲੋਅ ਘਟਣੀ ਤਾਂ ਕੀ ਇਸ ਵਿਚ ਪੁਖਤਗੀ, ਪ੍ਰੌੜ੍ਹਤਾ ਰਲਦੀ ਗਈ।" ਕਮਿਸ਼ਨ ਅੱਗੇ ਇਹ ਉਸ ਦੇ ਆਖਰੀ ਬੋਲ ਹਨ। ਉਸ ਨੇ ਧੰਨਵਾਦ ਕੀਤਾ ਤੇ ਬੈਠ ਗਿਆ।

ਉਸ ਦੀਆਂ ਸ਼ਕਤੀਸ਼ਾਲੀ ਦਲੀਲਾਂ ਨੇ ਕਮਿਸ਼ਨ ਨੂੰ ਝੰਜੋੜ ਦਿਤਾ। ਸਭ ਦੇ ਸਭ ਮੈਂਬਰ ਦੇਰ ਤੱਕ ਚੁਪ ਚਾਪ ਬੈਠੇ ਰਹੇ। ਜਾਨ ਡੇਵੀ ਰਸਮੀ ਤੌਰ ਤੇ ਅੰਤਮ ਸ਼ਬਦ ਕਹਿਣਾ ਚਾਹੁੰਦਾ ਸੀ, ਉਸ ਨੇ ਕੇਵਲ ਇਕ ਵਾਕ ਆਖ ਕੇ ਕਾਰਵਾਈ ਸਮਾਪਤ ਕੀਤੀ– ਮੇਰਾ ਕਿਹਾ ਕੋਈ ਵੀ ਵਾਕ ਇਸ ਸਭ ਕੁਝ ਦੇ ਸਾਹਮਣੇ ਤੁੱਛ ਅਤੇ ਹੇਚ ਹੋਵੇਗਾ। ਤੇਰਾਂ ਸਾਲ ਬਾਅਦ ਡੇਵੀ ਨੇ ਕਿਹਾ ਸੀ– ਮੈਂ ਆਪਣੇ ਸਾਹਮਣੇ ਸਾਖਸ਼ਾਤ ਸੱਚ ਖਲੋਤਾ ਦੇਖਿਆ। ਅੰਗਰੇਜ਼ੀ ਉਸ ਲਈ ਵਿਦੇਸ਼ੀ ਬੋਲੀ ਸੀ ਪਰ ਹਰ ਗੱਲ ਸਾਫ ਹੁੰਦੀ, ਦਲੀਲਾਂ ਦਾ ਹੜ੍ਹ ਲਿਆਉਂਦਾ, ਕੋਈ ਹਾਰ ਸ਼ਿੰਗਾਰ ਨਹੀਂ, ਕੋਈ ਢਾਲ ਤਲਵਾਰ ਨਹੀਂ, ਪੂਰਨ ਜਲੌਅ ਵਿਚ। ਅਜਿੱਤ ਅਮਰ ਸੱਚ।

ਇਹ ਕਹਿਕੇ ਕਿ ਸਟਾਲਨ ਦੇ ਖਿਲਾਫ ਸਾਜ਼ਿਸ਼ ਫੜੀ ਗਈ ਹੈ, ਚਾਰ ਜਰਨੈਲ ਕਤਲ ਕਰ ਦਿਤੇ ਅਤੇ 25 ਹਜ਼ਾਰ ਅਫਸਰ ਸਾਇਬੇਰੀਆ ਵਿਚ ਸੁੱਟ ਦਿਤੇ। ਦੂਜੀ ਸੰਸਾਰ ਜੰਗ ਤੋਂ ਪਹਿਲਾਂ ਫ਼ੌਜ ਲੰਗੜੀ ਹੋ ਗਈ ਸੀ। ਇਹ ਵੱਡਾ ਸਫਾਇਆ ਆਂਤੋਨੋਵ ਤੋਂ ਕਰਵਾਇਆ ਤੇ ਕੰਮ ਸਿਰੇ ਚੜ੍ਹਨ ਤੋਂ ਬਾਅਦ ਉਸ ਤੇ ਵੀ ਜਾਸੂਸ ਹੋਣ ਦਾ ਦੋਸ਼ ਲਾਕੇ ਗੋਲੀ ਦਾਗ ਦਿਤੀ। ਜਲਾਦ ਵੀ ਸੁਰੱਖਿਅਤ ਨਹੀਂ ਸਨ। ਯੋਰਪ ਵਿਚ ਖੁਫੀਆ ਪੁਲੀਸ ਦੇ ਚੀਫ, ਇਗਨਸ ਰੀਸ ਨੂੰ ਹਰ

ਦੁੱਖਦਾਈ ਘਟਨਾ ਦਾ ਪਤਾ ਸੀ। ਅੱਕ ਕੇ 18 ਜੁਲਾਈ 1937 ਨੂੰ ਉਸ ਨੇ ਆਪਣੇ ਅਸਤੀਫੇ ਵਿਚ ਲਿਖਿਆ- ਮੈਂ ਉਹ ਖਿਤਾਬ, 'ਆਰਡਰ ਆਫ ਦੀ ਰੈਡੱ ਬੈਨਰ' ਜੋ ਮੈਨੂੰ 1928 ਵਿਚ ਮਿਲਿਆ ਸੀ ਵੀ ਅਸਤੀਫੇ ਨਾਲ ਵਾਪਸ ਭੇਜਦਾ ਹਾਂ। ਇਸ ਨੂੰ ਪਹਿਨਣਾ ਮੇਰੀ ਸ਼ਾਨ ਦੇ ਖ਼ਿਲਾਫ ਹੈ। ਚਾਰ ਸਤੰਬਰ ਨੂੰ ਗੋਲੀਆਂ ਨਾਲ ਛਲਣੀ ਹੋਈ ਉਸ ਦੀ ਲਾਸ਼ ਪੈਰਿਸ ਦੀ ਇਕ ਸੜਕ ਕਿਨਾਰੇ ਪਈ ਮਿਲੀ।

ਲੋਵਾ ਉਪਰ ਅਪੈਂਡੇਸਾਈਟਸ ਦਾ ਹਮਲਾ ਹੋ ਗਿਆ। ਐਟਿਨੀ, ਉਸ ਦਾ ਸਭ ਤੋਂ ਭਰੋਸੇਯੋਗ ਮਿਤਰ ਫਰਾਂਸੀਸੀ ਸਰਕਾਰੀ ਹਸਪਤਾਲ ਲਿਜਾਣ ਦੀ ਥਾਂ ਉਸ ਨੂੰ ਛੋਟੇ ਜਿਹੇ ਹਸਪਤਾਲ ਵਿਚ ਲੈ ਗਿਆ ਜੋ ਇਕ ਰੂਸੀ ਡਾਕਟਰ ਦਾ ਸੀ। ਉਥੇ ਲੋਵਾ ਦਾ ਅਪ੍ਰੇਸ਼ਨ ਹੋਇਆ ਤੇ ਮੌਤ ਹੋਈ। ਬਾਅਦ ਵਿਚ ਪਤਾ ਲੱਗਾ, ਐਟਿਨੀ ਰੂਸੀ ਖੁਫੀਆ ਏਜੰਸੀ ਦਾ ਬੰਦਾ ਸੀ ਜਿਸ ਨੇ ਲੋਵਾ ਨੂੰ ਹਸਪਤਾਲ ਵਿਚ ਕਤਲ ਕਰਾਇਆ। 16 ਫਰਵਰੀ 1938, ਮੌਤ ਦੇ ਇਸ ਦਿਨ ਉਹ 32 ਸਾਲ ਦਾ ਸੀ।

ਮਰਨ ਤੋਂ ਮਹੀਨਾ ਕੁ ਪਹਿਲਾਂ ਮਾਂ ਨੂੰ ਧਰਵਾਸ ਦਿੰਦਿਆਂ ਉਸ ਨੇ ਲਿਖਿਆ ਸੀ- ਉਦਾਸ ਨਾ ਹੋ ਮਾਮਾ। ਸਗੋਂ ਸ਼ੁਕਰ ਕਰ ਅਸੀਂ ਰੂਸ ਤੋਂ ਬਾਹਰ ਹਾਂ। ਜੇ ਉਥੇ ਹੁੰਦੇ, ਕੀ ਬਣਦਾ? ਉਹੀ ਨਾ, ਜੋ ਸਰਗੇਈ ਨਾਲ ਹੋਇਆ?

ਤਾਸਕੀ ਨੇ ਲਿਖਿਆ- ਮੇਰੇ ਨਾਲ ਦੀ ਸਾਰੀ ਪੀੜ੍ਹੀ ਖਤਮ ਕਰ ਦਿਤੀ ਹੈ। ਪਹਿਲਾਂ ਜ਼ਾਰ ਨੇ ਕਤਲ ਕੀਤੇ, ਜਲਾਵਤਨ ਹੋਏ, ਕਾਲ ਵਿਚ ਤੇ ਬਿਮਾਰੀਆਂ ਵਿਚ ਮਰੇ, ਸੰਸਾਰ ਜੰਗ ਵਿਚ ਤਬਾਹ ਹੋਏ। ਇਨ੍ਹਾਂ ਸਾਰਿਆਂ ਤੋਂ ਵਧ ਇਕੱਲੇ ਸਟਾਲਨ ਨੇ ਮਾਰੇ। ਕੇਵਲ ਲੋਵਾ ਬਚਿਆ ਸੀ ਜਿਸ ਨੇ ਅਪਣੇ ਮਾਂ ਪਿਉ ਨੂੰ ਉਦੋਂ ਦੇਖਿਆ ਸੀ ਜਦੋਂ ਅਸੀਂ ਜੁਆਨ ਸਾਂ। ਉਹ ਵੀ ਗਿਆ। ਜ਼ਾਰ ਦੀ ਜੇਲ੍ਹ ਵਿਚ ਮੈਨੂੰ ਰੋਟੀ ਖੁਆਉਣ ਆਉਂਦਾ ਤਾਂ ਜੇਲ੍ਹਰਾਂ ਨਾਲ ਲੜ ਪੈਂਦਾ ਸੀ, ਜਦੋਂ ਨਾਲ ਲਿਆਂਦੀਆਂ ਕਿਤਾਬਾਂ ਉਹ ਮੈਨੂੰ ਨਾ ਦੇਣ ਦਿੰਦੇ। ਪਿਆਰੇ ਲੋਵਾ ਤੂੰ ਮੇਰੇ ਜਿਮੇ ਇਹ ਕੰਮ ਕਿਉਂ ਮੜ੍ਹ ਗਿਆ ਹੈਂ ਕਿ ਮੈਂ ਤੇਰੀ ਸ਼ਰਧਾਜਲੀ ਲਿਖਾਂ? ਹੁਣ ਤੇਰੀਆਂ ਯਾਦਾਂ ਲਿਖਣੀਆਂ ਪੈਣੀਆਂ ਹਨ ਬੇਟਾ ਜਾਨ।

ਪਿਛੋਂ ਦੇਰ ਬਾਅਦ ਜਾਕੇ ਇਹ ਪਤਾ ਲੱਗਾ ਕਿ ਸਰਗੇਈ ਨੂੰ ਫੜਕੇ ਤਸੀਹੇ ਦਿਤੇ ਗਏ, ਬਿਆਨ ਲੈਣ ਲਈ ਕਿ ਪਾਪਾ ਹਿਟਲਰ ਨਾਲ ਮਿਲਿਆ ਹੋਇਆ ਹੈ। ਉਸ ਨੇ ਅਪਣੇ ਪਿਤਾ ਦੀ ਸ਼ਾਨ ਦੇ ਖਿਲਾਫ ਇਕ ਅੱਖਰ ਨਹੀਂ ਬੋਲਿਆ। ਚੁਪਚਾਪ ਸ਼ਾਂਤ ਚਿੱਤ, ਯੋਧਿਆਂ ਵਾਗ ਸਿਦਕ ਨਿਭਾ ਕੇ ਮਰਿਆ।

ਸਾਰੇ ਪਰਿਵਾਰ ਵਿਚੋਂ ਕੇਵਲ ਦੋਹਤਾ, ਸੇਵਾ, ਜ਼ੀਨਾ ਦਾ ਪੁੱਤਰ ਬਚਿਆ ਸੀ ਜੋ ਲੋਵਾ ਤੇ ਉਸਦੀ ਪਤਨੀ ਜੀਨੀ ਨੇ ਅਪਣੇ ਪੁੱਤਰ ਵਾਂਗ ਪਾਲਿਆ ਸੀ। ਜੀਨੀ ਦੇ ਸੰਤਾਨ ਨਾ ਹੋਈ। ਉਹ ਸੇਵਾ ਬੇਟੇ ਨਾਲ ਖੁਸ਼ ਰਹਿੰਦੀ। ਤਾਸਕੀ ਨੇ ਜੀਨੀ ਨੂੰ ਕਿਹਾ ਕਿ ਸਾਡਾ ਦੋਹਤਾ ਸਾਡੇ ਪਾਸ ਭੇਜ ਦੇਹ। ਉਹ



ਭੇਜਣ ਲਈ ਤਿਆਰ ਨਾ ਹੋਈ। ਦੇਰ ਬਾਅਦ ਨਾਨੇ ਨੂੰ ਦੋਹਤਾ ਅਦਾਲਤ ਰਾਹੀਂ ਬੜੀ ਮੁਸ਼ਕਲ ਨਾਲ ਮਿਲ ਸਕਿਆ।

ਤਾਸਕੀ ਦੀ ਲਿਖਤ ਵਿਚ ਯਹੂਦੀ ਈਸਾਈ ਸਭਿਆਚਾਰ ਦੀਆਂ ਉਦਾਹਰਣਾ ਦੇ ਬੜੇ ਪਿਆਰੇ ਨਮੂਨੇ ਮਿਲਦੇ ਹਨ। ਇਹ ਦਸਦਿਆਂ ਕਿ ਇੱਕਲਾ ਸਟਾਲਿਨ ਦੇਸ਼ ਭਗਤ ਰਹਿ ਗਿਆ ਤੇ ਲੈਨਿਨ-ਤਾਸਕੀ ਦੇ ਸਾਰੇ ਪੁਰਾਣੇ ਸਾਥੀ ਗੱਦਾਰ ਕਹਿ ਕੇ ਮਾਰ ਦਿਤੇ ਗਏ, ਲਿਖਦਾ ਹੈ- ਯਸੂ ਦੇ ਬਾਰਾਂ ਚੇਲਿਆਂ ਵਿਚੋਂ ਕੇਵਲ ਇੱਕ ਜੂਡਾ ਨੇ ਗਦਾਰੀ ਕੀਤੀ ਸੀ। ਜੇ ਕਿਤੇ ਇਕੱਲਾ ਗੱਦਾਰ ਜੂਡਾ ਸੱਤਾ ਸੰਭਾਲ ਸਕਦਾ ਤਾਂ ਤਾਕਤ ਸੰਭਾਲਣ ਸਾਰ ਬਾਕੀ ਗਿਆਰਾਂ ਨੂੰ ਗੱਦਾਰ ਆਖ ਕੇ ਸੂਲੀ ਤੇ ਟੰਗ ਦਿੰਦਾ। ਲੂਕ ਵਾਲੇ 70 ਵੀ ਉਹ ਜਿਉਂਦੇ ਨਾ ਛਡਦਾ ਕਿ ਕਿਤੇ ਭੇਦ ਨਾ ਖੁੱਲ੍ਹ ਜਾਵੇ।

ਅਗਸਤ 1939 ਵਿਚ ਸਟਾਲਨ ਨੇ ਜਰਮਨ-ਰੂਸ ਸੰਧੀ ਕਰ ਲਈ ਜਿਸ ਬਾਰੇ 1933 ਵਿਚ ਤਾਸਕੀ ਨੇ ਲੇਖ ਵਿਚ ਲਿਖਿਆ ਸੀ ਕਿ ਇਸ ਤੋਂ ਬਿਨਾ ਸਟਾਲਨ ਲਈ ਹੋਰ ਰਾਹ ਬਚੇਗਾ ਹੀ ਨਹੀਂ। ਲਾਲ ਫ਼ੌਜ ਸਾਰੀ ਮਾਰ ਦਿਤੀ ਹੈ ਤਾਂ ਹਿਟਲਰ ਨਾਲ ਸੁਲਾਹ ਤੋਂ ਬਿਨਾ ਹੋਰ ਕੀ ਹੋ ਸਕਦਾ ਸੀ?

ਤਾਸਕੀ ਲਿਖਦਾ ਹੈ- ਫ੍ਰਾਂਸੀਸੀ ਇਨਕਲਾਬ ਦੇ ਨਾਇਕਾਂ ਨੇ- ਬਰਾਬਰੀ, ਆਜ਼ਾਦੀ ਅਤੇ ਖੁਸ਼ਹਾਲੀ ਦਾ ਨਾਅਰਾ ਦਿਤਾ, ਪਰ ਹੋਇਆ ਕੀ? ਇਨਕਲਾਬ ਤਾਂ ਆ ਗਿਆ, ਇਨਕਲਾਬ ਤੋਂ ਪਿਛੋਂ ਉਦਯੋਗ ਨਾਲ ਪੂੰਜੀਵਾਦ ਆਇਆ। ਇਵੇਂ ਹੀ ਅਸੀਂ ਰੂਸੀਆਂ ਨੇ ਨਾਅਰਾ ਲਾਇਆ ਸੀ- ਸਮਾਜਵਾਦ। ਇਨਕਲਾਬ ਤੋਂ ਬਾਅਦ ਹਰ ਕਿਰਤੀ ਤਾਕਤ ਵਿਚ ਹਿਸੇਦਾਰ ਹੋਵੇਗਾ। ਪਰ ਹੋਇਆ ਕੀ? ਅਫਸਰਸ਼ਾਹੀ ਨੇ ਸੱਤਾ ਸੰਭਾਲ ਲਈ। ਮਜ਼ਦੂਰ ਜਿਥੇ ਸੀ, ਉਥੇ ਦਾ, ਉਥੇ। ਇਨਕਲਾਬ ਠਗਿਆ ਗਿਆ। ਉਸ ਨੇ ਕਿਤਾਬ ਦਾ ਨਾਮ ਹੀ 'ਰੈਵੋਲਿਊਸ਼ਨ ਬਿਟਰੇਡ' ਰੱਖਿਆ ਹੈ। ਉਦਾਸ ਹੋ ਕੇ ਆਖਦਾ ਹੈ- "ਮਜ਼ਦੂਰ ਬਹਾਦਰ ਹੈ, ਲੜ ਸਕਦਾ ਹੈ, ਇਨਕਲਾਬ ਲਿਆ ਸਕਦਾ ਹੈ ਪਰ ਰਾਜ ਕਰਨ ਦੀ ਯੋਗਤਾ ਉਸ ਵਿਚ ਨਹੀਂ ਹੈ। ਇਹ ਮਾਰਕਸਵਾਦ ਦਾ ਸਭ ਤੋਂ ਵਡਾ ਦੁਖਾਂਤ ਹੈ। ਚੁਸਤ ਚਲਾਕ ਅਪਰਾਧੀ ਲੋਕ ਸੱਤਾ ਸੰਭਾਲ ਲੈਂਦੇ ਹਨ। ਲੋਕ ਜੁਲਮ ਝੱਲਣ ਲਈ ਫਿਰ ਤਿਆਰ ਹੋ ਜਾਂਦੇ ਹਨ। ਇਤਿਹਾਸ, ਮਜਦੂਰ ਦੇ ਖਿਲਾਫ ਹੈ। ਮੈਂ ਮਜ਼ਦੂਰ ਦੇ ਹੱਕ ਵਿਚ ਹਾਂ। ਜਾਣਦਿਆਂ ਹੋਇਆਂ ਕਿ ਸਮਾਂ ਬਲਵਾਨ ਹੈ, ਮਜ਼ਦੂਰ ਨੂੰ ਖਤਰਾ ਹੈ, ਮੈਂ ਮਜ਼ਦੂਰ ਨਾਲ ਖੜ੍ਹਾ ਹਾਂ।"

ਮੈਕਸੀਕੋ ਵਿਚ ਰਹਿੰਦਿਆਂ ਕਾਮਰੇਡ ਸ਼ਤਮਨ ਤੇ ਮਕਡੋਨਲਡ ਉਸ ਦੇ ਪ੍ਰੰਸ਼ਸਕ ਤੇ ਚੇਲੇ ਹੋ ਗਏ। ਇਕ ਦਿਨ ਸ਼ਤਮਨ ਨੇ ਤਾਸਕੀ ਤੋਂ ਵੱਖ ਹੋਣ ਦਾ ਐਲਾਨ ਕਰ ਦਿਤਾ। ਪੱਤਰਕਾਰਾਂ ਨੇ ਪੁੱਛਿਆ ਤਾਂ ਤਾਸਕੀ ਬੋਲਿਆ- ਇਹ ਦੋਵੇਂ ਬੁੱਧੂ ਹਨ। ਦੋਵਾਂ ਵਿਚ ਇਨਾ ਕੁ ਫਰਕ ਹੈ ਕਿ ਮਕਡੋਨਲਡ ਸੁਸਤ ਹੈ। ਮੈਨੂੰ ਬੇਦਾਵਾ ਦੇਣ ਵਿਚ ਇਹ ਕੁਝ ਸਮਾਂ ਹੋਰ ਲਾਏਗਾ।

ਬਿਮਾਰ ਹੋ ਕੇ ਕਸ਼ਟ ਝੱਲ ਕੇ ਲੈਨਿਨ ਵਾਂਗ ਮਰਨ ਨਾਲੋਂ ਉਹ ਆਤਮ ਹੱਤਿਆ ਕਰਨੀ ਬਿਹਤਰ ਸਮਝਦਾ ਸੀ। ਲਿਖਦਾ ਹੈ- ਲਗਦਾ ਇਹੀ ਹੈ ਕਿ ਮੈਂ ਅਚਾਨਕ ਮਰ ਜਾਵਾਂਗਾ। ਸ਼ਾਇਦ ਦਿਮਾਗ ਦੀ ਨਾੜੀ ਫਟਣ ਨਾਲ। ਇਹ ਸੌਖੀ ਮੌਤ ਹੈ। 27 ਫਰਵਰੀ 1940 ਨੂੰ ਉਸ ਨੇ ਵਸੀਅਤ ਲਿਖ ਦਿਤੀ। ਤਿੰਨ ਮਾਰਚ ਨੂੰ ਡਾਇਰੀ ਵਿਚ ਲਿਖਦਾ ਹੈ- ਮੇਰੀ ਪਤਨੀ ਨੇ ਮੇਰੇ ਨਾਲ ਰਹਿੰਦਿਆਂ ਦੁਖ ਝਲੇ। ਪਰ ਫੇਰ ਕੀ ਹੋਇਆ? ਕੁੱਝ ਸਮਾਂ ਉਸ ਨੇ ਮੇਰੀ ਸ਼ਾਨ ਵੀ ਤਾਂ ਦੇਖੀ। ਨਤਾਸ਼ਾ ਨੇ ਵੱਡੀ ਬਾਰੀ ਖੋਲ੍ਹ ਦਿਤੀ ਹੈ ਜਿਸ ਨਾਲ ਮੇਰੇ ਕਮਰੇ ਵਿਚ ਰੋਸ਼ਨੀ ਅਤੇ ਤਾਜ਼ੀ ਹਵਾ ਦੋਵੇਂ ਆ ਗਈਆਂ ਹਨ। ਹਰਾ ਸੁਹਣਾ ਘਾਹ ਤੇ ਉਪਰ ਸਾਫ ਨੀਲਾ ਆਕਾਸ਼ ਕਿੰਨੇ ਸੋਹਣੇ ਹਨ। ਏਨੀ ਨਿਰਮਲਤਾ ਵਿਚ ਆਦਮੀ ਬਦੀ ਗੁਲਾਮੀ ਅਤੇ ਹਿੰਸਾ ਕਿਉਂ ਵਾੜ ਦਿੰਦਾ ਹੈ? ਪੂਰਾ ਅਨੰਦ ਕਿਉਂ ਨਹੀਂ ਲੈਂਦਾ? ਜੇ ਮੈਂ ਅਤੇ ਨਤਾਸ਼ਾ ਦੋਵੇ ਇਕੱਠੇ ਮਰ ਗਏ... ।" ਇਥੇ ਉਹ ਵਾਕ ਪੂਰਾ ਨਹੀਂ ਕਰਦਾ। ਸ਼ਾਇਦ ਦੋਹਤੇ ਬਾਰੇ ਕੁਝ ਕਹਿਣਾ ਚਾਹੁੰਦਾ ਹੋਵੇ।

ਜਿਵੇਂ ਤਾਸਕੀ ਨੂੰ ਮਨੁਖਤਾ ਦੇ ਭਲੇ ਭਵਿਖ ਦੀ ਪੂਰਨ ਉਮੀਦ ਸੀ, ਉਵੇਂ ਸਟਾਲਨ ਨੂੰ ਅਪਣੇ ਕਰਮਾਂ ਦਾ ਨਤੀਜਾ ਡਰਾ ਦਿੰਦਾ। ਤਾਸਕੀ ਨੇ ਰੂਸੀਆਂ ਦੇ ਨਾਮ ਸੰਦੇਸ਼ ਲਿਖਿਆ- ਤੁਸੀਂ ਧੋਖਾ ਖਾ ਗਏ ਮਿੱਤਰੋ। ਤੁਹਾਡੇ ਅਖਬਾਰ ਝੂਠ ਬੋਲ ਰਹੇ ਹਨ। ਤੁਹਾਡੀ ਅਫਸਰਸ਼ਾਹੀ ਜਿਹੜੀ ਤੁਹਾਡੇ ਖੂਨ ਦੀ ਪਿਆਸੀ ਹੈ ਤੇ ਪੱਥਰ ਦਿਲ ਵੀ, ਹਿਟਲਰ ਵਰਗਿਆਂ ਅਗੇ ਮੋਮ ਵਾਂਗ ਪੰਘਰ ਜਾਂਦੀ ਹੈ। ਤੁਸੀਂ ਜ਼ਾਰ ਦੇ ਸੰਗਲ ਤੋੜ ਦਿਤੇ ਸਨ। ਹੁਣ ਸਟਾਲਨ ਦਾ ਖੂਨੀ ਪੰਜਾ ਪਰੇ ਕਰਨਾ ਹੋਵੇਗਾ। ਸਟਾਲਨ ਤੁਹਾਨੂੰ ਦੱਸਦਾ ਹੈ ਕਿ ਫਲਾਣੀ ਥਾਂ ਤਾਸਕੀ ਨੇ ਰੇਲਵੇ ਲਾਈਨਾ ਉਡਵਾ ਦਿਤੀਆਂ, ਦੂਜੀ ਥਾਂ ਤਾਸਕੀ ਨੇ ਖਾਣਾ ਵਿਚ ਹੜਤਾਲ ਕਰਵਾ ਦਿਤੀ, ਤੀਜੀ ਥਾਂ ਤਾਸਕੀ ਨੇ ਲਾਲ ਫ਼ੌਜ ਬਾਗੀ ਕਰ ਦਿਤੀ, ਹਸਪਤਾਲਾਂ ਵਿਚ ਡਾਕਟਰਾਂ ਨੂੰ ਤੇ ਖੇਤਾਂ ਵਿਚ ਕਿਸਾਨਾ ਨੂੰ ਤਾਸਕੀ ਨੇ ਭੜਕਾਇਆ। ਜੇ ਰੂਸ ਮੇਰੇ ਕਹਿਣੇ ਮੁਤਾਬਕ ਚੱਲ ਰਿਹਾ ਹੈ ਤਾ ਫੇਰ ਮੈਂ ਜਲਾਵਤਨ ਹੋਕੇ ਪਨਾਹ ਲੈਕੇ ਵਿਦੇਸ਼ ਵਿਚ ਕਿਉਂ ਬੈਠਾ ਹਾਂ ਤੇ ਸਟਾਲਨ ਰਾਜ ਕਿਵੇਂ ਕਰ ਰਿਹਾ ਹੈ?

ਸ਼ੁਭਚਿੰਤਕਾਂ ਨੂੰ ਖਤਰਾ ਸੀ ਕਿ ਉਸ ਉਤੇ ਹਮਲਾ ਹੋ ਸਕਦਾ ਹੈ ਇਸ ਲਈ ਚੌਕਸੀ ਰੱਖੀ ਹੋਈ ਸੀ ਤੇ ਕੁਝ ਸੁਰੱਖਿਆ ਗਾਰਡ ਵੀ ਪਹਿਰਾ ਦਿੰਦੇ ਸਨ। 23 ਮਈ ਨੂੰ ਸਾਰਾ ਦਿਨ ਲਿਖਦਾ-ਲਿਖਦਾ ਥਕ ਕੇ ਸ਼ਾਮੀ 4 ਵਜੇ ਪਲੰਘ ਤੇ ਲੇਟ ਗਿਆ। ਗੋਲੀਆਂ ਦੀ ਆਵਾਜ਼ ਸੁਣੀ। ਬਰੂਦ ਦੇ ਧੂਏਂ ਦੀ ਗੰਧ ਮਹਿਸੂਸ ਹੋਈ। ਸੋਚਿਆ ਕਿ ਬਾਹਰ ਸ਼ਾਇਦ ਮੇਰੇ ਵਾਲੇ ਗਾਰਡ ਕੋਈ ਜਸ਼ਨ ਮਨਾ ਰਹੇ ਹੋਣ। ਫਾਇਰਿੰਗ ਅੰਦਰ ਵਲ ਆਉਣ ਲਗੀ ਤਾਂ ਛਾਲ ਮਾਰ ਕੇ ਉਹ ਕੋਨੇ ਵਿਚ ਫਰਸ਼ ਤੇ ਲੇਟ ਗਿਆ। ਨਤਾਸ਼ਾ ਉਸ ਉਪੱਰ ਢਾਲ ਬਣ



ਕੇ ਲੇਟ ਗਈ। ਲਗਾਤਾਰ ਗੋਲੀਬਾਰੀ ਹੁੰਦੀ ਰਹੀ। ਦੂਜੇ ਕਮਰੇ ਵਿਚੋ ਦੋਹਤੇ ਦੀ ਚੀਕ ਸੁਣਾਈ ਦਿਤੀ- ਨਾਨਾ...।

ਤਾਸਕੀ ਲਿਖਦਾ ਹੈ- ਦੋਹਤੇ ਦੀ ਚੀਕ ਵਰਗੀ ਭਿਆਨਕ ਅਵਾਜ ਮੈਂ ਜੀਵਨ ਵਿਚ ਹੋਰ ਨਹੀਂ ਸੁਣੀ। ਸਾਡਾ ਦੋਹਾਂ ਦਾ ਖੂਨ ਜਮ ਗਿਆ ਜਿਵੇਂ। ਦੋ ਸੌ ਗੋਲੀਆਂ ਚੱਲੀਆਂ। ਸੇਵਾ ਨੂੰ ਮਾਰ ਗਏ ਕਿ ਲੈ ਗਏ? ਫਿਰ ਸੇਵਾ ਦੇ ਕਮਰੇ ਵਿਚ ਬੰਬ ਚੱਲਣ ਦਾ ਧਮਾਕਾ ਹੋਇਆ। ਇਕ ਆਦਮੀ ਨੇ ਦੋਹਾਂ ਕਮਰਿਆਂ ਵਿਚ ਝਾਤ ਮਾਰੀ। ਕੋਈ ਨਹੀਂ ਦਿਸਿਆ। ਉਸ ਨੇ ਸੋਚਿਆ- ਕੰਮ ਫਤਿਹ ਹੋ ਗਿਆ ਹੈ। ਦੇਰ ਤਕ ਮੌਤ ਦੀ ਖਾਮੋਸ਼ੀ। ਕਿਧਰ ਗਏ ਸਭ? ਬਾਕੀ ਜੀਅ? ਗਾਰਡ? ਕੀ ਸਾਰੇ ਮਾਰ ਦਿਤੇ?

ਦੇਰ ਬਾਅਦ ਸੇਵਾ ਦੀ ਆਵਾਜ਼ ਆਈ- ਨਾਨਾ ! ਕਿਥੇ ਹੋ?

ਨਾਨੀ ਨੇ ਭੱਜ ਕੇ ਜੱਫੀ ਪਾ ਲਈ। ਪੈਰ ਜ਼ਖਮੀ ਹੋ ਗਿਆ ਸੀ। ਤਖਤਪੋਸ਼ ਹੇਠ ਵੜਕੇ ਉਸ ਨੇ ਜਾਨ ਬਚਾਈ। ਲੁਕਿਆ ਸੋਚਦਾ ਰਿਹਾ, ਨਾਨਾ ਨਾਨੀ ਮਰ ਗਏ ਹਨ।

ਤਾਸਕੀ ਬਾਹਰ ਆਇਆ। ਹਥਿਆਰ ਰਹਿਤ ਗਾਰਡ ਦਰਖਤਾਂ ਨਾਲ ਨੂੜੇ ਪਏ ਸਨ। ਉਨ੍ਹਾਂ ਦੱਸਿਆ- ਚਾਰ ਵਜੇ ਦੇ ਕਰੀਬ ਪੁਲਸ ਵਰਦੀ ਵਿਚ ਵੀਹ ਹਥਿਆਰਬੰਦ ਬੰਦੇ ਸਾਡੇ ਤੇ ਝਪਟੇ ਤੇ ਸਾਡੇ ਹਥਿਆਰ ਖੋਹ ਕੇ ਸਾਨੂੰ ਇਥੇ ਬੰਨ੍ਹ ਗਏ। ਜਾਂਦੇ ਹੋਏ ਤਾਸਕੀ ਦੀਆਂ ਦੋ ਕਾਰਾਂ ਵੀ ਲੈ ਗਏ। ਇਹ ਕਾਰਾਂ ਕਿਲੇ ਵਰਗੇ ਘਰ ਵਿਚ ਖਤਰੇ ਸਮੇਂ ਤਿਆਰ ਬਰਤਿਆਰ ਰੱਖੀਆਂ ਜਾਂਦੀਆਂ ਸਨ ਤੇ ਚਾਬੀਆਂ ਵੀ ਵਿਚੇ ਹੁੰਦੀਆਂ।

ਅੱਧੇ ਘੰਟੇ ਬਾਅਦ ਮੈਕਸੀਕੋ ਪੁਲਸ ਦਾ ਚੀਫ ਆਇਆ ਤੇ ਮੌਕੇ ਦਾ ਮੁਆਇਨਾ ਕੀਤਾ। ਤਾਸਕੀ ਨੂੰ ਪੁੱਛਿਆ- ਕਿਸੇ ਤੇ ਸ਼ੱਕ? ਤਾਸਕੀ ਨੇ ਕਿਹਾ- ਸਟਾਲਨ। ਹੋਰ ਕੌਣ?

ਪੁਲੀਸ ਚੀਫ ਨੂੰ ਸ਼ੱਕ ਹੋਇਆ। ਲੱਗਿਆ ਤਾਸਕੀ ਨੇ ਆਪੇ ਡਰਾਮਾ ਰਚਾਇਆ ਹੈ। ਏਡੀ ਜਬਰਦਸਤ ਫਾਇਰਿੰਗ ਵਿਚ ਸਾਰੇ ਬਚ ਗਏ- ਇਹ ਕਿਵੇਂ ਹੋ ਸਕਦੈ? ਏਡੀ ਦੁਰਘਟਨਾ ਪਿਛੋਂ ਤਾਸਕੀ ਪੂਰਾ ਸ਼ਾਂਤ ਹੈ। ਮਾਮਲਾ ਸ਼ੱਕੀ ਲਗਦਾ ਹੈ। ਗੋਲੀਆਂ ਦੇ 72 ਨਿਸ਼ਾਨ ਤਾਂ ਚੀਫ ਨੇ ਆਪ ਗਿਣੇ? ਉਸ ਦੇ ਘਰ ਦੁਆਲੇ ਗਾਰਦ ਵਧਾਈ ਤੇ ਕੰਧਾਂ ਹੋਰ ਉਚੀਆ ਕੀਤੀਆਂ। ਉਸਾਰੀ ਹੁੰਦੀ ਦੇਖ ਕੇ ਮੁਸਕਾਉਂਦਿਆਂ ਤਾਸਕੀ ਨੇ ਕਿਹਾ- ਸਭਿਅਤਾ ਉਸਰ ਰਹੀ ਹੈ। ਆਦਮੀ ਤਰੱਕੀ ਕਰ ਗਿਐ।

ਜੈਕਸਨ ਨਾਂ ਦਾ ਇਕ ਬੰਦਾ ਕਦੀ ਕਦਾਈਂ ਉਸ ਨੂੰ ਮਿਲਣ ਆਉਂਦਾ, ਸਵਾਲ ਪੁੱਛਦਾ ਤੇ ਆਪਣੀ ਲਿਖਤ ਸੋਧਣ ਦੀ ਬੇਨਤੀ ਕਰਦਾ। ਤਾਸਕੀ ਅਪਣੇ ਖਰਗੋਸ਼ਾਂ ਨੂੰ ਘਾਹ ਖੁਆ ਰਿਹਾ ਸੀ ਕਿ ਪਤਨੀ ਨੇ ਕਿਹਾ- ਜੈਕਸਨ ਆਇਐ। ਉਹ ਉਠਿਆ ਤੇ ਮਹਿਮਾਨ ਪਾਸ ਚਲਾ ਗਿਆ। ਕਿਹਾ- ਤੂੰ ਅੱਜ

ਠੀਕ ਨਹੀਂ ਲਗਦਾ। ਪੀਲਾ ਹੋਇਆ ਪਿਐਂ। ਕੋਈ ਦਵਾਈ ਬੂਟੀ ਲੈ ਭਾਈ। ਨਤਾਸ਼ਾ ਦਸਦੀ ਹੈ- ਦੋਹਾਂ ਨੂੰ ਕਮਰੇ ਵਿਚ ਬਿਠਾ ਕੇ ਮੈਂ ਅਪਣੇ ਕਮਰੇ ਵੱਲ ਚਲੀ ਗਈ। ਤਾਸਕੀ ਕੁਰਸੀ ਤੇ ਬੈਠਾ, ਮੇਜ਼ ਤੇ ਰਖਿਆ ਮਹਿਮਾਨ ਦਾ ਲੇਖ ਪੜ੍ਹਨ ਲੱਗਾ। ਅਜੇ ਪਹਿਲੇ ਪੰਨੇ ਉਪਰ ਝੁਕਿਆ ਹੋਇਆ ਸੀ ਕਿ ਸਿਰ ਉਪੱਰ ਜਬਰਦਸਤ ਵਾਰ ਹੋਇਆ। ਜੈਕਸਨ ਨੇ ਪੂਰੀ ਤਾਕਤ ਨਾਲ ਬਰਫ ਤੋੜਨ ਵਾਲੀ ਕੁਹਾੜੀ ਖੋਪੜੀ ਵਿਚ ਮਾਰੀ।

ਤਾਸਕੀ ਨੇ ਉਚੀ ਦਰਦਨਾਕ ਚੀਕ ਮਾਰੀ ਤੇ ਖਲੋ ਗਿਆ। ਜੋ ਜੋ ਮੇਜ਼ ਤੇ ਪਿਆ ਸੀ, ਕਿਤਾਬਾਂ, ਪੇਪਰ-ਵੇਟ, ਦਵਾਤ, ਟੈਲੀਫੋਨ, ਚੁਕ ਚੁਕ ਕਾਤਲ ਦੇ ਮਾਰਦਾ ਰਿਹਾ। ਫਿਰ ਉਹ ਕਾਤਲ ਉਪਰ ਝਪਟਿਆ ਤੇ ਉਸ ਨੂੰ ਫੜ ਲਿਆ, ਉਸ ਦੇ ਹੱਥ ਤੇ ਬੁੜਕਾ ਵੱਢਿਆ ਤੇ ਉਸ ਕੋਲੋਂ ਕੁਹਾੜੀ ਖੋਹ ਲਈ। ਕਾਤਲ ਇੰਨਾ ਘਬਰਾ ਗਿਆ ਕਿ ਦੂਜਾ ਵਾਰ ਨਾ ਕੀਤਾ, ਨਾ ਛੁਰਾ ਘੋਂਪਿਆ ਨਾ ਰਿਵਾਲਵਰ ਵਿਚੋਂ ਗੋਲੀ ਚਲਾਈ। ਜਦੋਂ ਤਾਸਕੀ ਨੂੰ ਲੱਗਾ ਕਿ ਗਿਰਨ ਲੱਗਾ ਹਾਂ, ਕਈ ਕਦਮ ਪਿਛੇ ਹਟਿਆ। ਉਹ ਦੁਸ਼ਮਣ ਦੇ ਕਦਮਾ ਵਿਚ ਨਹੀਂ ਡਿਗਣਾ ਚਾਹੁੰਦਾ ਸੀ। ਜ਼ਖਮੀ ਚੀਤੇ ਵਾਂਗ ਲੜਿਆ। ਇੰਨੇ ਨੂੰ ਨਤਾਲੀਆ ਅਤੇ ਗਾਰਦ ਅੰਦਰ ਆ ਗਏ ਤੇ ਗਾਰਦਾਂ ਨੇ ਕਾਤਲ ਨੂੰ ਫੜ ਲਿਆ। ਉਸ ਨੂੰ ਬੰਦੂਕਾਂ ਦੇ ਬੱਟ ਮਾਰਨ ਲੱਗੇ। ਕਾਤਲ ਚੀਕਿਆ ਤਾਂ ਤਾਸਕੀ ਨੇ ਕਿਹਾ- ਮਾਰੋ ਨਾ। ਮਾਰੋ ਨਾ ਇਹਨੂੰ। ਇਸ ਤੋਂ ਪੁਛ-ਗਿੱਛ ਕਰੋ।

ਨਤਾਸ਼ਾ ਦੱਸਦੀ ਹੈ- ਖੋਪੜੀ ਫੁਟੀ ਪਈ ਸੀ। ਵੱਡਾ ਜ਼ਖ਼ਮ ਸੀ। ਕੀ ਹੋਇਆ? ਕੀ ਹੋਇਆ ਤਾਸਕੀ? ਉਸ ਨੇ ਗਲ ਦੁਆਲੇ ਬਾਹਾਂ ਵਲ ਲਈਆਂ। ਤਾਸਕੀ ਨੇ ਕਿਹਾ- "ਪਹਿਲਾਂ ਤਾਂ ਮੈਨੂੰ ਲੱਗਾ ਛੱਤ ਉਤੋਂ ਕੋਈ ਚੀਜ਼ ਸਿਰ ਉਤੇ ਡਿਗ ਪਈ ਹੈ। ਪਤਾ ਲਗ ਗਿਆ ਤਾਂ ਮੈਂ ਕਾਤਲ ਨੂੰ ਫੜਿਆ।"

ਆਪਣੇ ਸੈਕਟਰੀ ਨੂੰ ਕਿਹਾ- ਜੈਕਸਨ ਨੇ। ਉਸੇ ਨੇ ਕੀਤਾ। ਜੋ ਹੋਣਾ ਸੀ ਹੋ ਗਿਐ। ਕੁੱਝ ਕਦਮ ਉਹ ਹੋਰ ਪਿਛੇ ਹਟਿਆ, ਫਿਰ ਫਰਸ਼ ਤੇ ਲੇਟ ਗਿਆ- "ਮੈਂ ਤੈਨੂੰ ਪਿਆਰ ਕਰਦਾਂ ਨਤਾਸ਼ਾ"। ਇਹ ਸ਼ਬਦ ਪੂਰੇ ਸਾਫ ਬੋਲੇ। ਨਤਾਸ਼ਾ ਨੇ ਸਿਰ ਹੇਠ ਸਰਾਣਾ ਰੱਖ ਦਿਤਾ ਅਤੇ ਜ਼ਖਮ ਉਤੇ ਬਰਫ।

"ਸੇਵਾ ਨੂੰ ਪਰੇ ਰੱਖੀਂ। ਦੂਜਾ ਵਾਰ ਕਰਨ ਨੂੰ ਤਿਆਰ ਸੀ ਜੈਕਸਨ। ਮੈਂ ਕਰਨ ਨੀਂ ਦਿੱਤਾ।"

ਅਪਣੇ ਸਕੱਤਰ ਹਨਸਨ ਨੂੰ ਕਿਹਾ- ਕੰਮ ਤਮਾਮ। ਹਨਸਨ ਨੇ ਕਿਹਾ- ਖਾਸ ਗੱਲ ਨੀਂ। ਠੀਕ ਹੋ। ਤਾਸਕੀ ਨੇ ਕਿਹਾ- ਨਾਂ। ਐਤਕੀ ਉਹ ਜਿੱਤ ਗਏ। ਬਾਰ ਬਾਰ ਨਤਾਸ਼ਾ ਦੇ ਹੱਥ ਉਹ ਅਪਣੇ ਬੁੱਲ੍ਹਾਂ ਤੱਕ ਲਿਜਾਂਦਾ। ਅੰਗਰੇਜ਼ੀ ਵਿਚ ਸਕੱਤਰ ਨੂੰ ਕਿਹਾ- ਨਤਾਸ਼ਾ ਦਾ ਧਿਆਨ ਰੱਖੀਂ। ਬੜੇ ਦੁੱਖ ਦੇਖੇ ਇਹਨੇ। ਨਤਾਸ਼ਾ ਜ਼ਾਰ ਜ਼ਾਰ ਰੋਈ। ਬਾਰ ਬਾਰ ਉਸ ਦਾ ਜ਼ਖਮ ਚੁੰਮਦੀ।



ਕਾਤਲ ਨੇ ਗਾਰਦ ਨੂੰ ਦੱਸਿਆ- ਏਨੀ ਜੋਰ ਦੀ ਕੁਹਾੜੀ ਮਾਰੀ ਸੀ ਮੈਨੂੰ ਯਕੀਨ ਨਹੀਂ ਸੀ ਕਿ ਇਕ ਬੋਲ ਵੀ ਉਸ ਦਾ ਨਿਕਲ ਸਕੇਗਾ। ਮੈਨੂੰ ਕੀ ਪਤਾ ਸੀ ਉਹ ਖੜ੍ਹਾ ਹੋ ਕੇ ਮੈਨੂੰ ਫੜ ਲਏਗਾ। ਮੇਰੀ ਮਾਂ ਉਨਾਂ ਨੇ ਬੰਦੀ ਬਣਾ ਰੱਖੀ ਹੈ। ਮੇਰੀ ਮਾਂ ਉਨ੍ਹਾਂ ਕੋਲ ਹੈ। ਮੇਰੇ ਤੋਂ ਕਰਵਾਇਆ ਗਿਆ।

ਡਾਕਟਰ ਆਉਣ ਤੱਕ ਖੱਬਾ ਪਾਸਾ ਸੁੰਨ ਹੋ ਗਿਆ ਸੀ। ਹਸਪਤਾਲ ਲਿਜਾਣ ਲੱਗੇ ਤਾਂ ਨਤਾਸ਼ਾ ਦੀਆਂ ਅੱਖਾਂ ਅੱਗੇ ਪੁੱਤਰ ਨੋਵਾ ਆ ਗਿਆ। ਉਹ ਰੋਈ- ਮੈਂ ਨਹੀਂ ਲਿਜਾਣ ਦੇਣਾ ਹਸਪਤਾਲ। ਹਸਪਤਾਲ ਵਿਚ ਡਾਕਟਰ ਮਾਰ ਦੇਣਗੇ। ਤਾਸਕੀ ਨੇ ਹੌਲੀ ਦੇ ਕੇ ਕਿਹਾ- ਨਾ ਲਿਜਾਓ ਉਥੇ ਮੈਨੂੰ। ਹਨਸਨ ਨੇ ਕਿਹਾ- ਮੈਂ ਨਾਲ ਜਾਵਾਂਗਾ। ਆਪਣੀ ਗਾਰਦ ਨਾਂਲ ਲਿਜਾਵਾਂਗਾ। ਮੇਰੀ ਗੱਲ ਮੰਨੋ । ਰੋਕੋ ਨਾ। ਨਤਾਸ਼ਾ ਨੇ ਕਿਹਾ- ਚੰਗਾ। ਤੇਰੀ ਮਰਜੀ। ਮੇਰੇ ਮਰਜੀ ਕਰਨ ਦੇ ਦਿਨ ਕਦੇ ਦੇ ਬੀਤ ਚੁਕੇ ਹਨ ਹੰਸਨ।

ਸਟਰੈਚਰ ਤੇ ਪਿਆਂ ਉਸ ਨੇ ਕਿਹਾ- ਮੇਰਾ ਸਭ ਕੁਝ ਨਤਾਸ਼ਾ ਦਾ ਹੈ ਹੰਸਨ। ਧਿਆਨ ਰੱਖੀਂ। ਜਦੋਂ ਲਿਜਾਣ ਲੱਗੇ ਤਾਂ ਗਾਰਦ ਨੇ ਕਿਹਾ- ਅਜੇ ਨਹੀਂ। ਹੋਰ ਫੋਰਸ ਲੈਕੇ ਆਓ ਪਹਿਲਾਂ। ਜੇ ਰਸਤੇ ਵਿਚ ਫਿਰ ਹਮਲਾ ਹੋ ਗਿਆ? ਫੌਰਨ ਪੁਲਸ ਚੀਫ ਭਾਰੀ ਫੋਰਸ ਨਾਲ ਆ ਗਿਆ। ਚੀਫ ਦੱਸਦਾ ਹੈ- ਸਤਿਕਾਰ ਯੋਗ ਬੀਬੀ ਨੇ ਸਫੈਦ ਰੁਮਾਲ ਨਾਲ ਪਤੀ ਦਾ ਜ਼ਖਮ ਢਕਿਆ ਹੋਇਆ ਸੀ। ਦੋਹਾਂ ਹਥਾਂ ਵਿਚ ਲਹੂ ਨਾਲ ਚੋਂਦਾ ਸਿਰ ਫੜਿਆ ਹੋਇਆ ਸੀ। ਕੇਵਲ ਸਿਸਕੀਆਂ। ਕਾਤਲ ਵਾਸਤੇ ਵਖਰੀ ਐਂਬੂਲੈਂਸ ਆਈ।

ਅੱਗੇ ਅੱਗੇ ਰਸਤਾ ਸਾਫ ਕਰਨ ਲਈ ਪੁਲੀਸ ਦੇ ਮੋਟਰ ਸਾਈਕਲਾਂ ਦਾ ਕਾਫਲਾ, ਪਿਛੇ ਪਿਛੇ ਤੇਜ਼ੀ ਨਾਲ ਦੌੜਦੀ ਸਾਇਰਨ ਵਜਾਂਦੀ ਐਂਬੂਲੈਂਸ ਸੜਕਾਂ ਨੂੰ ਚੀਰਦੀ ਦੌੜੀ। ਸਾਹ ਚੱਲ ਰਿਹਾ ਸੀ। ਹੇਠਾਂ ਝੁਕ ਕੇ ਨਤਾਸ਼ਾ ਨੇ ਪੁਛਿਆ- ਕਿਵੇਂ ਹੋ? ਉਤਰ ਮਿਲਿਆ- ਕੁਝ ਠੀਕ ਹਾਂ। ਹੱਥ ਦਾ ਇਸ਼ਾਰਾ ਕਰਕੇ ਸਕੱਤਰ ਨੂੰ ਨੇੜੇ ਬੁਲਾਇਆ- ਸਿਆਸੀ ਕਤਲ ਹੈ ਇਹ। ਰੂਸ ਦੀ ਖੁਫੀਆ ਕਮਾਂਡੋ ਫੋਰਸ ਦਾ ਬੰਦਾ। ਨਾਜ਼ੀ ਵੀ ਹੋ ਸਕਦਾ ਹੈ- ਗੈਸਟਾਪੋ। ਦੋਵਾਂ ਨੇ ਮਿਲ ਕੇ ਵੀ ਵਾਰਦਾਤ ਕਰਵਾਈ ਹੋ ਸਕਦੀ ਹੈ। ਵਧੀਕ ਸ਼ੱਕ ਰੂਸੀਆਂ ਉਪਰ ਹੈ। ਦੂਜੇ ਪਾਸੇ ਕਾਤਲ ਐਂਬੁਲੈਂਸ ਵਿਚ ਪੁਲੀਸ ਨੂੰ ਅਹਿਮ ਜਾਣਕਾਰੀ ਦੇ ਰਿਹਾ ਸੀ। ਇਸ ਕਤਲ ਵਿਚ ਨਾਜ਼ੀਆਂ ਦਾ ਕੋਈ ਹੱਥ ਨਹੀਂ ਸੀ।

ਹਸਪਤਾਲ ਦੁਆਲੇ ਭੀੜਾਂ ਜੁੜਨ ਲਗੀਆਂ। ਨਤਾਸ਼ਾ ਬੋਲੀ- ਇਨ੍ਹਾਂ ਵਿਚ ਸਾਡੇ ਵੈਰੀ ਹੋਣਗੇ। ਸਾਡੇ ਦੋਸਤ ਕਿਥੇ ਚਲੇ ਗਏ? ਹਸਪਤਾਲ ਦੀ ਨਰਸ ਆਪਰੇਸ਼ਨ ਤੋਂ ਪਹਿਲਾਂ ਸਿਰ ਦੀ ਹਜਾਮਤ ਕਰਨ ਆਈ। ਤਾਸਕੀ ਬੋਲਿਆ- ਕੱਲ੍ਹ ਤੂੰ ਕਿਹਾ ਸੀ ਨਤਾਸ਼ਾ, ਹਜਾਮਤ ਕਰਵਾ। ਲੈ ਹੋ ਗਈ। ਫਿਰ ਸਕੱਤਰ ਨੂੰ ਕਿਹਾ- ਮੇਰੇ ਆਖਰੀ ਬੋਲ ਨੋਟ ਕਰ। ਹਨਸਨ ਨੂੰ ਰੂਸੀ ਨਹੀਂ ਆਉਂਦੀ ਸੀ। ਅੰਗਰੇਜ਼ੀ ਵਿਚ ਲਿਖਾਇਆ- ਸਿਆਸੀ ਕਾਤਲ ਨੇ ਮੈਨੂੰ ਮੌਤ ਦੇ ਦਰ ਉਪਰ ਪੁਚਾ ਦਿਤਾ ਹੈ। ਮੇਰੇ ਕਮਰੇ ਵਿਚ ਆ ਕੇ ਮਾਰਿਆ। ਮੈਂ ਹੱਥੋਪਾਈ

ਕੀਤੀ।.... ਅਸੀਂ ਕਮਰੇ ਵਿਚ ਵੜੇ... ਉਸ ਨੇ ਫਰਾਂਸੀਸੀ ਅੰਕੜੇ ਦੱਸਣੇ ਸ਼ੁਰੂ ਕੀਤੇ... ਫਿਰ ਵਾਰ ਕੀਤਾ... ਦੋਸਤਾਂ ਨੂੰ ਦੱਸ ਦੇਈਂ ਕਿ ਸਾਡੀ ਫਤਿਹ ਹੋਏਗੀ ਯਕੀਨਨ। ਚੌਥੀ ਇੰਟਰਨੈਸ਼ਨਲ ਬੁਲਾ ਲੈਣ।

ਅਪਰੇਸ਼ਨ ਵਾਸਤੇ ਨਰਸਾਂ ਕੱਪੜੇ ਉਤਾਰਨ ਲੱਗ ਪਈਆਂ ਤਾਂ ਅਖੀਰਲਾ ਵਸਤਰ ਉਤਾਰਨ ਵੇਲੇ ਉਸ ਨੇ ਸਹਜ ਨਾਲ ਕਿਹਾ- ਨਰਸਾਂ ਹੱਥ ਨਾ ਲਾਉਣ। ਨਤਾਸ਼ਾ ਤੂੰ ਮੇਰਾ ਕੱਪੜਾ ਉਤਾਰ। ਨਰਸਾਂ ਪਰੇ ਹਟ ਗਈਆਂ। ਨਤਾਸ਼ਾ ਨੇ ਫਿਰ ਉਸ ਦੇ ਬੁੱਲਾਂ ਨਾਲ ਬੁੱਲ੍ਹ ਛੁਹਾਏ। ਉਸਨੇ ਚੁੰਮਣ ਦਾ ਜਵਾਬ ਦਿਤਾ। ਇਸ ਪਿਛੋਂ ਬੇਹੋਸ਼ ਹੋ ਗਿਆ। ਡਾਕਟਰ ਖੋਪੜੀ ਦਾ ਆਪਰੇਸ਼ਨ ਕਰਨ ਲੱਗੇ। ਤਿੰਨ ਇੰਚ ਡੂੰਘਾ ਜ਼ਖਮ ਸੀ। ਖੋਪੜੀ ਦੀਆਂ ਹੱਡੀਆਂ ਟੁੱਟ ਕੇ ਦਿਮਾਗ ਵਿਚ ਧਸ ਗਈਆਂ ਸਨ। ਬਾਈ ਘੰਟੇ ਉਹ ਮੌਤ ਨਾਲ ਘੁਲਦਾ ਰਿਹਾ ਪਰ ਹੋਸ਼ ਨਾ ਆਈ। ਨਤਾਸ਼ਾ ਦਿਨ ਰਾਤ ਹੱਥ ਤੇ ਹੱਥ ਧਰੀ ਉਸ ਵੱਲ ਏਸ ਆਸ ਨਾਲ ਦੇਖਦੀ ਰਹੀ ਕਿ ਉਹ ਅੱਖਾਂ ਖੋਹਲੇਗਾ। ਆਖਰੀ ਪਲ ਬਾਰੇ ਦੱਸਦੀ ਹੈ, ਜਦੋਂ ਡਾਕਟਰਾਂ ਨੇ ਉਸ ਨੂੰ ਚੁੱਕਿਆ ਉਸ ਦਾ ਸਿਰ ਮੋਢੇ ਤੇ ਲਟਕ ਗਿਆ। ਬਾਹਾਂ ਏਸ ਤਰ੍ਹਾਂ ਲਮਕ ਗਈਆਂ ਜਿਵੇਂ ਕਰਾਸ ਉਪਰ ਮਸੀਹੇ ਦੀਆਂ ਲਮਕੀਆਂ ਹੋਣ। ਕੰਡਿਆਂ ਦੇ ਤਾਜ ਦੀ ਥਾਂ ਸਿਰ ਉਪਰ ਸਫੈਦ ਪੱਟੀ ਸੀ। ਚਿਹਰਾ ਸ਼ਾਂਤ, ਪਵਿਤੱਰ ਅਤੇ ਸ੍ਵੈਮਾਣ ਨਾਲ ਭਰਪੂਰ। ਲਗਦਾ ਸੀ ਅਪਣੇ ਆਪ ਨੂੰ ਹੁਣੇ ਸੰਭਾਲ ਲਏਗਾ।

21 ਅਗਸਤ 1940 ਨੂੰ ਸ਼ਾਮ ਸਾਢੇ ਸੱਤ ਵਜੇ ਵਿਦਾ ਹੋਇਆ। ਡਾਕਟਰਾਂ ਨੇ ਰਿਪੋਰਟ ਵਿਚ ਲਿਖਿਆ, ਉਸ ਦਾ ਦਿਮਾਗ ਅਸਾਧਾਰਨ ਤੌਰ ਤੇ ਵੱਡਾ ਸੀ, ਵਜ਼ਨ ਦੋ ਪੌਂਡ ਤੇਰਾਂ ਔਂਸ। ਦਿਲ ਆਮ ਨਾਲੋਂ ਵੱਡਾ।

ਸਰਕਾਰੀ ਰੂਸੀ ਅਖਬਾਰ ਪਰਾਵਦਾ ਨੇ ਨਿਕੀ ਜਿਹੀ ਖਬਰ ਛਾਪੀ- ਉਸੇ ਦੇ ਸਿਰ ਫਿਰੇ ਚੇਲੇ ਵਲੋਂ ਤਾਸਕੀ ਦਾ ਕਤਲ।

ਅਰਥੀ ਪਿਛੇ ਹਜ਼ਾਰਾਂ ਦਾ ਕਾਫ਼ਲਾ ਤੁਰਿਆ। ਸ਼ਹਿਰ ਵਿਚੋਂ, ਅਮੀਰਾਂ ਦੀ ਆਬਾਦੀ ਵਿਚੋਂ ਨਿਕਲ ਕੇ ਮਜ਼ਦੂਰਾਂ ਦੀਆਂ ਬਸਤੀਆਂ ਥਾਣੀ ਲੰਘਿਆ। ਸੜਕ ਦੇ ਦੋਹੀਂ ਪਾਸੀਂ ਨੰਗੇ ਪੈਰੀਂ ਫਟੇ ਕੱਪੜੇ ਪਹਿਨੀ ਅਣਗਿਣਤ ਮਜ਼ਦੂਰਾਂ ਨੇ ਉਸ ਨੂੰ ਸਲਾਮ ਕੀਤਾ- ਸ਼ੇਰ ਤਾਸਕੀ ਅਮਰ ਰਹੇ। ਸਾਡਾ ਤਾਸਕੀ ਜ਼ਿੰਦਾਬਾਦ! ਤੁਰਤ ਫੁਰਤ, ਕਿਸੇ ਨੇ ਇਕ ਗੀਤ ਦੇ ਬੋਲ ਜੋੜ ਕੇ ਗੁਣਗੁਣਾਏ। ਗੀਤ ਦੇ ਬੋਲ ਦੁਹਰਾ ਦੁਹਰਾ ਗਾਏ ਗਏ। ਦਰਸ਼ਨਾ ਵਾਸਤੇ ਪੰਜ ਦਿਨ ਉਸ ਦੀ ਅਰਥੀ ਰੱਖੀ ਗਈ। ਤਿੰਨ ਲੱਖ ਮਰਦਾਂ ਔਰਤਾਂ ਨੇ ਅੰਤਮ ਦੀਦਾਰ ਕੀਤੇ। ਘਰ ਦੇ ਵਿਹੜੇ ਵਿਚ ਕਬਰ ਉਪਰ ਸਫੈਦ ਆਇਤਾਕਾਰ ਸੰਗਮਰਮਰ ਰੱਖ ਕੇ ਉਪਰ ਲਾਲ ਝੰਡਾ ਲਹਿਰਾ ਦਿਤਾ।

ਨਤਾਲੀਆ ਵੀਹ ਸਾਲ ਹੋਰ ਜਿਉਂਦੀ ਰਹੀ। ਜਦੋਂ ਉਠਦੀ, ਹਰ ਸਵੇਰ ਉਸ ਦੀਆਂ ਅੱਖਾਂ ਵਿਹੜੇ ਵਿਚ ਪਏ ਸਫੈਦ ਪੱਥਰ ਵੱਲ ਘੁੰਮਦੀਆਂ।



ਇਸਹਾਕ ਲਿਖਦਾ ਹੈ- ਉਸ ਦੀ ਜਿੰਦਗੀ ਕੋਈ ਪਰੀ ਕਥਾ ਨਹੀਂ। ਸਾਡੀਆਂ ਅੱਖਾਂ ਅਗੇ ਵਾਪਰੀ ਇਹ ਵਾਸਤਵਿਕ ਘਟਨਾ ਹੈ ਜਿਹੜੀ ਮਿੱਥ ਤੋਂ ਅਗੇ ਲੰਘ ਗਈ।

ਹਿਟਲਰ ਨੇ ਇਕ ਮੀਟਿੰਗ ਦੌਰਾਨ ਫਰਾਂਸ ਦੇ ਰਾਜਦੂਤ ਰਾਬਰਟ ਕੋਲਾਂਦਰੇ ਨੂੰ ਕਿਹਾ- ਮੇਰੇ ਸਾਰੇ ਰਾਹ ਪੱਧਰ ਹੋ ਗਏ ਹਨ। ਹੁਣ ਮੇਰੇ ਸਾਹਮਣੇ ਸੰਸਾਰ ਟਿਕ ਨਹੀਂ ਸਕਦਾ। ਮੈਂ ਵਿਜੇਤਾ ਹੋਵਾਂਗਾ। ਰਾਜਦੂਤ ਨੇ ਕਿਹਾ- ਜੇ ਜੰਗ ਲਮਕ ਗਈ, ਮਜ਼ਦੂਰਾਂ ਕਿਸਾਨਾ ਦੀ ਦਸ਼ਾ ਵਿਗੜਦੀ ਗਈ ਤਾਂ ਇਕ ਸੰਭਾਵਨਾ ਹੋਰ ਵੀ ਹੋ ਸਕਦੀ ਹੈ- ਉਹ ਹੈ ਤਾਸਕੀ। ਕਦੀ ਸੋਚਿਐ ਕਿ ਤਾਸਕੀ ਵਿਜੇਤਾ ਹੋ ਸਕਦਾ ਹੈ? ਇਹ ਵਾਕ ਸੁਣ ਕੇ ਹਿਟਲਰ ਇਉਂ ਭੁੜਕਿਆ ਜਿਵੇਂ ਠੂੰਹਾ ਲੜਿਆ ਹੋਏ ਤੇ ਕਿਹਾ- ਸ਼ਾਇਦ। ਹੋ ਸਕਦੈ। ਇਹ ਹੋ ਸਕਦੈ।

ਤਾਸਕੀ ਦੇ ਨਫੇ ਨੁਕਸਾਨ ਬਾਰੇ ਮੈਨੂੰ ਟਿਪੱਣੀ ਨਹੀਂ ਕਰਨੀ ਚਾਹੀਦੀ। ਜਾਨ ਡੇਵੀ ਨੇ ਠੀਕ ਕਿਹਾ ਸੀ- ਤਾਸਕੀ ਦੀ ਗਲ ਸੁਣਨ ਪਿਛੋਂ ਕੋਈ ਵਾਕ ਬੋਲਣਾ ਐਂਟੀ ਕਲਾਈਮੈਕਸ ਹੈ।

# ਅੰਤਿਕਾ

ਦਿਲਚਸਪ ਘਟਨਾਵਾਂ ਘਟਦੀਆਂ ਰਹਿੰਦੀਆਂ ਹਨ। ਸੱਤ ਸਤੰਬਰ 2009 ਨੂੰ ਕਿਸੇ ਅਜਨਬੀ ਦਾ ਫੋਨ ਆਇਆ – "ਜੀ ਮੈਂ ਚੱਕ ਫਤਿਹ ਸਿੰਘ ਵਾਲਾ ਜ਼ਿਲਾ ਬਠਿੰਡਾ ਤੋਂ ਹਾਂ। ਤੁਸੀਂ ਮੈਨੂੰ ਨਹੀਂ ਜਾਣਦੇ, ਮੇਰਾ ਨਾਮ ਬੂਟਾ ਸਿੰਘ ਹੈ। ਤੁਹਾਡੀ ਕਿਤਾਬ ਵਿਚੋਂ ਬਾਬਾ ਬੰਦਾ ਸਿੰਘ ਬਹਾਦਰ ਲੇਖ ਪੜ੍ਹਿਆ। ਇਸ ਵਿਚ ਤੁਸੀਂ ਇਕ ਮਹਾਂਪੁਰਖ ਫਤਿਹ ਸਿੰਘ ਦਾ ਜ਼ਿਕਰ ਕੀਤਾ ਹੈ ਜਿਸ ਨੂੰ ਸਮਾਣੇ ਦਾ ਹਾਕਮ ਥਾਪਿਆ ਸੀ ਬਾਬਾ ਬੰਦਾ ਸਿੰਘ ਨੇ। ਇਹ ਭਾਈ ਫਤਿਹ ਸਿੰਘ ਮੇਰੇ ਬਾਬਾ ਜੀ ਹਨ ...ਸਾਡੇ ਵਡੇਰੇ।" ਮੈਂ ਸ਼ੁਕਰਾਨਾ ਕਰਦਿਆਂ ਕਿਹਾ ਕਿ ਇਨ੍ਹਾਂ ਬਾਬਤ ਜੋ ਹੋਰ ਜਾਣਕਾਰੀ ਤੁਹਾਡੇ ਪਾਸ ਹੋਵੇ ਦਿਉ, ਤਾਂ ਮੈਂ ਪਾਠਕਾਂ ਅੱਗੇ ਰੱਖ ਸਕਦਾ ਹਾਂ।" ਉਨ੍ਹਾਂ ਕਿਹਾ ਕਿ ਜਦੋਂ ਪਟਿਆਲੇ ਆਇਆ ਦੱਸਾਂਗਾ।

ਉਹ ਚੌਦਾਂ ਅਕਤੂਬਰ 2009 ਨੂੰ ਆ ਗਏ। ਬੂਟਾ ਸਿੰਘ ਪੁੱਤਰ ਸ੍ਰ. ਧੀਰਾ ਸਿੰਘ ਪੰਜਾਹ ਸਾਲਾਂ ਦੀ ਉਮਰ ਦੇ ਕਮਿਊਨਿਸਟ ਹਨ। ਜੋ ਜਾਣਕਾਰੀ ਉਨ੍ਹਾਂ ਪਾਸੋਂ ਮਿਲੀ ਉਹ ਇਹ ਕਿ ਭਾਈ ਭਗਤੂ ਜੀ ਬਾਣੀ ਦੇ ਪ੍ਰੇਮੀ ਅਤੇ ਸੇਵਾ ਦੇ ਪੁੰਜ ਸਨ ਜਿਨ੍ਹਾਂ ਨੂੰ ਗੁਰੂ ਰਾਮਦਾਸ ਜੀ ਪਾਸੋਂ ਭਾਈ ਦਾ ਖਿਤਾਬ ਮਿਲਿਆ। ਉਨ੍ਹਾਂ ਦੇ ਘਰ ਜਿਉਣ ਦਾਸ ਪੁੱਤਰ ਪੈਦਾ ਹੋਇਆ। ਜਿਉਣ ਦਾਸ ਦੇ ਦੋ ਪੁੱਤਰ ਸੰਤ ਦਾਸ ਤੇ ਗਉਰਾ ਜੀ ਹੋਏ। ਗਉਰਾ ਜੀ ਨੇ ਭੁੱਚੋ ਪਿੰਡ ਵਸਾਇਆ ਜਿਥੋਂ ਦੇ ਸਾਰੇ ਸਿਧੂਆਂ ਨੂੰ ਭਾਈ ਕੇ ਆਖਿਆ ਜਾਂਦਾ ਹੈ। ਸੰਤ ਦਾਸ ਜੀ ਦੇ ਘਰ ਸਾਡੀ ਇਸ ਲਿਖਤ ਦੇ ਕੇਂਦਰ ਭਾਈ ਫਤਿਹ ਸਿੰਘ ਨੇ ਜਨਮ ਲਿਆ। ਫਤਿਹ ਸਿੰਘ ਦੇ ਤਿੰਨ ਭਰਾ ਰਾਮ ਸਿੰਘ, ਬਖਤੂ ਅਤੇ ਤਖਤੂ ਜੀ ਸਨ। ਚਾਰਾਂ ਵਿਚੋਂ ਰਾਮ ਸਿੰਘ ਸਭ ਤੋਂ ਵੱਡੇ ਸਨ। ਇਨ੍ਹਾਂ ਚਾਰਾਂ ਦੇ ਨਾਮ ਤੇ ਚਾਰ ਚੱਕ ਵਸੇ ਹੋਏ ਹਨ।

ਭਾਈ ਫਤਿਹ ਸਿੰਘ ਦਸਮ-ਪਾਤਸ਼ਾਹ ਹਜ਼ੂਰ ਦੇ ਦਰਸ਼ਨ ਕਰਨ ਤਲਵੰਡੀ ਸਾਬੋ ਗਏ ਅਤੇ ਅਪਣੇ ਪਿੰਡ ਚਰਨ ਪਾਉਣ ਦੀ ਅਰਜ਼ ਗੁਜ਼ਾਰੀ। ਉਨ੍ਹਾਂ ਦੀ ਬੇਨਤੀ ਮੰਨ ਲਈ ਗਈ। ਵਾਪਸ ਆ ਕੇ ਅਪਣੇ ਵਡੇ ਭਰਾ ਰਾਮ ਸਿੰਘ ਨੂੰ ਖੁਸ਼ਖਬਰੀ ਸੁਣਾਈ ਤਾਂ ਉਹ ਚਿੰਤਾਤੁਰ ਹੋਕੇ ਕਹਿਣ ਲੱਗੇ – ਇਹ ਕੀ ਕਰ ਲਿਆ ਤੁਸੀਂ ? ਆਪਾਂ ਬਿਠਾਵਾਂਗੇ ਕਿਥੇ ਮਹਾਰਾਜ ਨੂੰ ? ਕਿਥੇ ਉਹ, ਕਿਥੇ ਆਪਾਂ। ਦੇਖੋ ਕਿੰਨੀਆਂ ਗਰਮ ਲੂਆਂ ਤੇ ਰੇਤ ਨਾਲ ਭਰੀਆਂ ਹਨੇਰੀਆਂ ਵਗ ਰਹੀਆਂ ਹਨ। ਭਾਈ ਫਤਿਹ ਸਿੰਘ ਨੇ ਵੀ ਮਹਿਸੂਸ ਕੀਤਾ ਕਿ ਇੰਨੀ ਵੱਡੀ ਸ਼ਖਸੀਅਤ ਦਾ ਅਦਬ ਕਰਨ ਦੀ ਸਾਡੇ ਵਿਚ ਸਮਰੱਥਾ ਨਹੀਂ ਹੈ – ਪਿੰਡ ਵਿਚ ਕਿਸੇ ਵਿਚ ਵੀ ਨਹੀਂ। ਫਿਰ ਵਾਪਸ ਗੁਰੂ ਜੀ ਪਾਸ ਪਰਤੇ, ਮੱਥਾ ਟੇਕਿਆ ਤੇ ਕਿਹਾ – ਸੱਚੇ ਪਾਤਸ਼ਾਹ ਕਿਰਪਾਲੂ ਹੋਣ ਕਾਰਨ ਸਾਡੀ ਬੇਨਤੀ ਤੁਸੀਂ ਪ੍ਰਵਾਨ ਕਰ ਲਈ ਪਰ ਤੁਹਾਡੇ ਬਿਰਾਜਮਾਨ ਹੋਣ ਲਾਇਕ ਸਾਡੇ ਕੋਲ ਕੋਈ ਥਾਂ ਤਾਂ ਹੈ ਨਹੀਂ। ਗਰਮੀ



ਨਿਕਲ ਜਾਣ ਪਿਛੋਂ ਬਾਰਸ਼ਾਂ ਖੁੱਲ੍ਹੀਆਂ ਤੋਂ, ਚਰਨ ਪਾਓ ਤਾਂ ਕਿੰਨਾ ਚੰਗਾ ਹੋਵੇ ਜੋ ? ਮਹਾਰਾਜ ਨੇ ਫੁਰਮਾਇਆ – ਹੁਣ ਤਾਂ ਹੋ ਗਏ ਹਨ ਬਚਨ। ਮਿਥੇ ਦਿਨ ਅਠਾਰਾਂ ਜੇਠ ਨੂੰ ਪੁੱਜਾਂਗੇ। ਸੱਤ ਦਿਨ ਰਹਾਂਗੇ। ਸਭ ਠੀਕ ਹੋਵੇਗਾ, ਫਿਕਰ ਨਹੀਂ ਕਰਨਾ ਕੋਈ।

ਤਲਵੰਡੀ ਸਾਬੋ ਭਾਈ ਡੱਲਾ ਸਿੰਘ ਦੀ ਹਵੇਲੀ ਤਾਂ ਸੁਹਣੀ ਸੀ, ਇਥੇ ਇਸ ਪਿੰਡ ਵਿਚ, ਪਿੰਡ ਵਾਸੀਆਂ ਦੀ ਅਜੇ ਸਾਦੀ ਜਿਹੀ ਰਿਹਾਇਸ਼ ਸੀ। ਦਸਮ ਪਾਤਸ਼ਾਹ ਆਮ ਤੌਰ ਤੇ ਕਿਸੇ ਦੀ ਹਵੇਲੀ ਵਿਚ ਠਹਿਰਨ ਦੀ ਥਾਂ ਬਾਹਰ ਖੁੱਲ੍ਹੇ ਥਾਂ ਤੰਬੂ ਵਿਚ ਕੱਯਾਮ ਕਰਿਆ ਕਰਦੇ ਸਨ। ਗੁਰੂ ਜੀ ਦੇ ਮਹਿਲ ਭਾਈ ਡੱਲਾ ਸਿੰਘ ਜੀ ਦੀ ਹਵੇਲੀ ਤਲਵੰਡੀ ਵਿਚ ਠਹਿਰੇ ਸਨ ਤੇ ਖੁਦ ਮਹਾਰਾਜ ਨੇ ਭਾਈ ਡੱਲਾ ਸਿੰਘ ਨਾਲ ਬਾਹਰ ਤੰਬੂਆਂ ਵਿਚ ਟਿਕਾਣਾ ਕੀਤਾ ਸੀ। ਖੈਰ, ਚੱਕ ਫਤਿਹ ਸਿੰਘ ਵਾਲਾ ਦੇ ਵਸਨੀਕਾਂ ਨੇ ਪਿੰਡ ਦੇ ਬਾਹਰ ਛੱਪੜ ਦੇ ਕਿਨਾਰੇ ਝੁੰਬ ਦਾ ਇਕ ਹਿਸਾ ਸਾਫ਼ ਕਰਕੇ ਤੰਬੂ ਤਾਣ ਦਿੱਤੇ । ਆਲੇ ਦੁਆਲੇ ਦੀ ਖੂਬ ਸੇਵਾ ਸਫਾਈ ਕੀਤੀ। ਘੜਿਆਂ ਨਾਲ ਦੂਰ ਦੂਰ ਤੱਕ ਪਾਣੀ ਦਾ ਛਿੜਕਾਅ ਕਰ ਦਿੱਤਾ। ਜਿਸ ਘਰ ਵਿਚ ਕੋਈ ਵੀ ਕੀਮਤੀ ਵਸਤਰ ਸੀ, ਲੈ ਆਏ। ਗੁਰੂ ਜੀ ਦੇ ਬਿਰਾਜਮਾਨ ਹੋਣ ਲਈ ਸੁੰਦਰ ਪੀਹੜਾ ਤਿਆਰ ਕੀਤਾ ਗਿਆ। ਸੰਗਤ ਵਾਸਤੇ ਦਰੀਆਂ, ਫੁਲਕਾਰੀਆਂ ਵਿਛਾ ਦਿੱਤੀਆਂ।

ਮਹਾਰਾਜ ਨਿਸ਼ਚਿਤ ਦਿਨ ਤਸ਼ਰੀਫ ਲਿਆਏ। ਉਨ੍ਹਾਂ ਦੇ ਕਦਮ ਰੱਖਣ ਵਕਤ ਛਿੜਕੇ ਮੈਦਾਨ ਵਿਚੋਂ ਠੰਢੀ ਹਵਾ ਦਾ ਬੁੱਲਾ ਆਇਆ ਤਾਂ ਭਾਈ ਫਤਿਹ ਸਿੰਘ ਨੂੰ ਹੱਸ ਕੇ ਕਿਹਾ – ਤੁਸੀਂ ਤਾਂ ਭਾਈ ਆਖਦੇ ਸੀ ਗਰਮੀ ਬਹੁਤ ਹੈ, ਮੁਸ਼ਕਲ ਆਏਗੀ। ਇਹ ਪਿੰਡ ਤਾਂ ਪਾਉਂਟਾ ਸਾਹਿਬ ਬਣਿਆ ਪਿਆ ਹੈ। ਉਸੇ ਦਿਨ ਤੋਂ ਇਸ ਇਤਿਹਾਸਕ ਸਥਾਨ ਦਾ ਨਾਮ ਪਾਉਂਟਾ ਸਾਹਿਬ ਪੈ ਗਿਆ। ਪੱਚੀ ਜੇਠ ਨੂੰ ਮਹਾਰਾਜ ਵਾਪਸ ਪਰਤ ਗਏ। ਮੇਜ਼ਬਾਨ ਪਰਿਵਾਰ ਪਾਸ ਮਾਤਾ ਸੁੰਦਰੀ ਜੀ ਦੇ ਵਸਤਰ, ਜੋੜੇ ਅਤੇ ਪੀਹੜਾ ਸੰਭਾਲ ਕੇ ਰੱਖੇ ਹੋਏ ਹਨ। ਗੁਰੂ ਜੀ ਬਰਾਸਤਾ ਸ਼ਮੀਰ ਇਸ ਚੱਕ ਵਿਚ ਆਏ ਤੇ ਵਾਪਸੀ ਵਕਤ ਭੁਚੋ, ਭਾਗੂ, ਕਿਲ੍ਹਾ ਬਠਿੰਡਾ ਤੋਂ ਸ਼ਮੀਰ ਹੁੰਦੇ ਹੋਏ ਤਲਵੰਡੀ ਪਰਤੇ।

ਇਹ ਪਰਿਵਾਰ ਤਲਵੰਡੀ ਸਾਬੋ ਅਕਸਰ ਗੁਰੂ ਜੀ ਦੇ ਦਰਸ਼ਨਾ ਲਈ ਆਉਂਦਾ ਜਾਂਦਾ ਰਹਿੰਦਾ। ਜਦੋਂ ਮਹਾਰਾਜ ਦੱਖਣ ਵੱਲ ਕੂਚ ਕਰਨ ਲਗੇ, ਉਨ੍ਹਾਂ ਨੇ ਭਾਈ ਰਾਮ ਸਿੰਘ ਨੂੰ ਨਾਲ ਚੱਲਣ ਲਈ ਕਿਹਾ। ਰਾਮ ਸਿੰਘ ਜੀ ਨੇ ਕੁਝ ਹਿਚਕਚਾਹਟ ਦਿਖਾਈ। ਕਾਰਨ ਪੁੱਛਣ ਤੇ ਦੱਸਿਆ – ਮੇਰੀਆਂ ਘੋੜੀਆਂ ਸੂਣ ਵਾਲੀਆਂ ਹਨ ਮਹਾਰਾਜ, ਮੈਨੂੰ ਖਿਮਾ ਕਰ ਦਿਉ। ਗੁਰੂ ਜੀ ਨੇ ਮੁਸਕਾਂਦਿਆਂ ਕਿਹਾ – ਏਨਾ ਪਿਆਰ ਤਾਂ ਘੋੜੀਆਂ ਅਪਣੇ ਵਛੇਰਿਆਂ ਵਛੇਰੀਆਂ ਨੂੰ ਨਹੀਂ ਕਰਦੀਆਂ ਜਿੰਨਾ ਤੁਸੀਂ ਘੋੜੀਆਂ ਨੂੰ ਕਰਦੇ ਹੋ। ਇੰਨਾਂ ਮੋਹ ਵੀ ਕਿਸ ਅਰਥ ? ਚਲੋ ਜੋ ਵਾਹਿਗੁਰੂ ਨੂੰ ਭਾਵੇ। ਉਹ ਕੂਚ ਕਰ ਗਏ। ਭਾਈ ਰਾਮ ਸਿੰਘ ਵਾਪਸ ਘਰ ਆ ਗਏ। ਘੋੜੀਆਂ ਸੂੰਦੀਆਂ ਤਾਂ ਸਹੀ ਪਰ ਉਨ੍ਹਾਂ ਨੇ ਅਪਣੇ ਵਛੇਰਿਆਂ ਵਛੇਰੀਆਂ ਨੂੰ ਲਿਆ ਨਾ। ਪਛਾਣਿਆਂ ਈ ਨਾ। ਉਦੋਂ ਤੋਂ ਇਹੀ ਹੁੰਦਾ ਚਲਿਆ ਆ ਰਿਹੈ। ਪਿੰਡ ਵਸਨੀਕਾ ਨੇ ਬਥੇਰੀ ਵਾਰ ਘੋੜੀਆਂ ਲਿਆ ਲਿਆ ਰੱਖੀਆਂ। ਇਸ ਪਿੰਡ ਵਿਚ ਜਾਈ ਅਪਣੀ ਸੰਤਾਨ ਨੂੰ ਘੋੜੀ ਲੈਂਦੀ ਨਹੀਂ।

ਬਾਬਾ ਬੰਦਾ ਸਿੰਘ ਨਾਂਦੇੜ ਤੋਂ ਪੰਜਾਬ ਵੱਲ ਚੱਲੇ ਤਾਂ ਮਾਲਵੇ ਦੀ ਸੰਗਤ ਦੇ ਨਾਮ ਹੁਕਮਨਾਮੇ ਭੇਜਦੇ ਰਹੇ ਕਿ ਸਾਡੀ ਸੈਨਾ ਵਿਚ ਭਰਤੀ ਹੋਵੋ। ਭਾਈ ਫਤਿਹ ਸਿੰਘ ਨੇ ਦਸ ਹੋਰ ਯੋਧੇ ਅਪਣੇ ਨਾਲ ਲੈਕੇ ਕੈਥਲ ਕਸਬੇ ਵਿਚ ਬਾਬਾ ਬੰਦਾ ਸਿੰਘ ਨੂੰ ਫਤਿਹ ਬੁਲਾਈ। ਇਹ ਗਿਆਰਾਂ ਜਣੇ ਖਾਲਸਾ ਸੈਨਾ ਦਾ ਹਿੱਸਾ ਬਣੇ ਜਿਨ੍ਹਾਂ ਨੇ ਪਹਿਲੋਂ ਕੈਥਲ ਲੁੱਟਿਆ ਫਿਰ ਸਮਾਣਾ ਸ਼ਹਿਰ ਫਤਿਹ ਕੀਤਾ। ਬਾਬਾ ਬੰਦਾ ਸਿੰਘ ਨੇ ਭਾਈ ਫਤਿਹ ਸਿੰਘ ਦੇ ਜੰਗੀ ਕਰਤੱਬ ਦੰਗ ਕਰ ਦੇਣ ਵਾਲੇ ਦੇਖੇ। ਸਮਾਣੇ ਦਾ ਹਾਕਮ ਭਾਈ ਫਤਿਹ ਸਿੰਘ ਜੀ ਨੂੰ ਥਾਪਿਆ।

ਸੱਜੇ ਖੱਬੇ ਝੜਪਾਂ ਹੁੰਦੀਆਂ ਰਹੀਆਂ, ਆਖਰ ਬਨੂੜ ਟਿਕਾਣਾ ਕੀਤਾ ਜਿਥੇ ਪਤਾ ਲੱਗ ਗਿਆ ਕਿ ਮਾਲਵੇ ਦੇ ਕਾਫਲੇ ਵਿਚ ਸ਼ਾਮਲ ਹੋਣ ਵਾਸਤੇ ਮਝੈਲਾਂ ਦਾ ਜਥਾ ਆ ਰਿਹਾ ਹੈ। ਮਲੇਰਕੋਟਲੇ ਦੇ ਨਵਾਬ ਮੁਹੰਮਦ ਸ਼ੇਰ ਖਾਨ ਨੇ ਮਝੈਲਾਂ ਨੂੰ ਰੋਕਿਆ ਤਾਂ ਖੂਨੀ ਜੰਗ ਹੋਈ ਜਿਸ ਵਿਚ ਨਵਾਬ ਦਾ ਭਰਾ ਅਤੇ ਭਤੀਜੇ ਮਾਰੇ ਗਏ ਤੇ ਉਹ ਪਿਛੇ ਹਟ ਗਿਆ। ਇਹ ਜੰਗੀ ਜਥਾ ਬਨੂੜ ਪੁੱਜਾ ਤਾਂ ਜੈਕਾਰਿਆਂ ਨਾਲ ਅਸਮਾਨ ਗੂੰਜਿਆ।

ਚਪੜਚਿੜੀ ਦੇ ਸਥਾਨ ਤੇ ਜਦੋਂ ਵਜ਼ੀਰ ਖਾਨ ਅਤੇ ਬਾਬਾ ਬੰਦਾ ਸਿੰਘ ਦਾ ਆਹਮੋ ਸਾਹਮਣੇ ਯੁੱਧ ਛਿੜਿਆ ਤਾਂ ਗਹਿਗੱਚ ਮੁਕਾਬਲੇ ਵਿਚ, ਸ਼ੇਰ ਫਤਿਹ ਸਿੰਘ ਨੇ ਰਕਾਬਾਂ ਤੇ ਖਲੋ ਕੇ ਦੋਵਾਂ ਹੱਥਾਂ ਨਾਲ ਕਿਰਪਾਨ ਦਾ ਉਹ ਜਬਰਦਸਤ ਵਾਰ ਕੀਤਾ ਕਿ ਵਜ਼ੀਰ ਖਾਨ ਦੇ ਸੱਜੇ ਮੋਢੇ ਵਿਚੋਂ ਦੀ ਬੈਠਦੀ ਹੋਈ ਕਿਰਪਾਨ ਖੱਬੀ ਵੱਖੀ ਵਿਚੋਂ ਨਿਕਲ ਗਈ। ਖਾਨ ਦੇ ਧੜ ਦੇ ਦੋਵੇਂ ਟੋਟੇ ਘੋੜੇ ਦੇ ਸੱਜੇ ਖੱਬੇ ਡਿਗ ਪਏ। ਇਹ ਮਹਾਨ ਕਾਰਨਾਵਾਂ 12 ਮਈ 1710 ਈਸਵੀ ਨੂੰ ਵਾਪਰਿਆ। ਮਲੇਰੀਆ ਨਵਾਬ ਸ਼ੇਰ ਖਾਨ ਵੀ ਬਹਾਦਰੀ ਨਾਲ ਲੜਦਾ ਹੋਇਆ ਇਥੇ ਢੇਰੀ ਹੋ ਗਿਆ। ਬਾਜ ਸਿੰਘ ਨੂੰ ਸਰਹੰਦ ਦਾ ਹਾਕਮ ਥਾਪਿਆ। ਭਾਈ ਫ਼ਤਿਹ ਸਿੰਘ ਨੂੰ ਪੰਥ ਨੇ ਮਾਲਵੇ ਦਾ ਸ਼ੇਰ ਖਿਤਾਬ ਬਖਸ਼ਿਆ।

ਭਾਈ ਫਤਿਹ ਸਿੰਘ ਦੇ ਪੰਜ ਪੁੱਤਰ ਹੋਏ – ਦਾਨ ਸਿੰਘ, ਸਿੱਧ ਸਿੰਘ, ਸੰਗੂ ਸਿੰਘ, ਕੌਰ ਸਿੰਘ ਤੇ ਹਿੰਮਤ ਸਿੰਘ। ਬੀਬੀ ਸੁਰਿੰਦਰ ਕੌਰ ਬਾਦਲ, ਭਾਈ ਹਿੰਮਤ ਸਿੰਘ ਦੇ ਖਾਨਦਾਨ ਵਿਚੋਂ ਹਨ। ਪਟਿਆਲੇ ਦੇ ਮਹਾਰਾਜਾ ਸਾਹਿਬ ਸਿੰਘ ਨੇ ਨਾਨਕਸ਼ਾਹੀ ਇੱਟਾਂ ਨਾਲ ਸ਼ਾਨਦਾਰ ਗੁਰਦੁਆਰਾ ਪਾਉਂਟਾ ਸਾਹਿਬ ਇਸ ਚੱਕ ਫਤਹਿ ਸਿੰਘ ਪਿੰਡ ਵਿਚ ਉਸਾਰਿਆ।

ਬੂਟਾ ਸਿੰਘ ਜੀ ਨੇ ਆਖ਼ਰ ਦੱਸਿਆ – ਇਸ ਇਤਿਹਾਸਕ ਗੁਰਦੁਆਰੇ ਦੀ ਕਾਰ ਸੇਵਾ ਵਾਸਤੇ ਦਿੱਲੀ ਤੋਂ ਬਾਬਾ ਹਰਬੰਸ ਸਿੰਘ ਆ ਗਏ। ਅਸੀਂ ਬੜੇ ਹੱਥ ਬੰਨ੍ਹੇ ਕਿ ਇਸ ਗੁਰਦੁਆਰੇ ਨੂੰ ਨਾ ਢਾਹੋ, ਉਹ ਨਹੀਂ ਮੰਨੇ। ਖੂਬਸੂਰਤ ਚੂਨੇਗਚ ਇਮਾਰਤ ਢੇਰੀ ਕਰ ਦਿਤੀ। ਉਹ ਬੇਰੀ ਮੌਜੂਦ ਸੀ ਜਿਸ ਨਾਲ ਗੁਰੂ ਜੀ ਨੇ ਘੋੜਾ ਬੰਨ੍ਹਿਆ ਸੀ। ਉਸਨੂੰ ਪੁੱਟਣ ਲਗੇ ਤਾਂ ਅਸੀਂ ਜੁਆਨਾ ਨੇ ਬੇਰੀ ਨੂੰ ਜੱਫੀਆਂ ਪਾ ਲਈਆਂ। ਕਿਹਾ – ਪਹਿਲਾਂ ਸਾਨੂੰ ਵੱਢੋ। ਇਕ ਤਾਂ ਜੀ ਪਿੰਡ ਅਨਪੜ੍ਹਾਂ ਦਾ, ਦੂਜੇ ਅਸੀਂ ਦਾਹੜੀਆਂ ਕੁਤਰੀਆਂ ਵਾਲੇ ਕਾਮਰੇਡ। ਕਾਰ ਸੇਵਾ ਵਾਲਿਆਂ ਨੂੰ ਪੇਂਡੂਆਂ ਨੇ ਕਿਹਾ – ਇਹ ਕਾਮਰੇਡ ਹਰ ਚੰਗੇ ਕੰਮ ਵਿੱਚ ਵਿਘਨ ਪਾਉਂਦੇ ਹਨ, ਇਨ੍ਹਾਂ ਨੂੰ ਹਟਾਉ ਏਥੋਂ। ਪੇਂਡੂਆਂ ਅਤੇ ਕਾਰ ਸੇਵਾ ਵਾਲਿਆਂ



ਨੇ ਖਿਚ ਧੂਹ ਕਰਦਿਆਂ ਘਸੀਟ ਘਸੀਟ ਸਾਨੂੰ ਬਾਹਰ ਲਿਆ ਸੁੱਟਿਆ ਤੇ ਬੇਰੀ ਵੱਢ ਦਿਤੀ।

ਉਹ ਬੋਹੜ ਹੁਣ ਤੱਕ ਮੌਜੂਦ ਹੈ ਜਿਸ ਹੇਠ ਦੀਵਾਨ ਸਜਿਆ ਕਰਦਾ ਸੀ। ਉਸਨੂੰ ਵੱਢਣ ਵੇਲੇ ਤੱਕ ਅਸੀਂ ਅਪਣੇ ਪਿੰਡ ਨੂੰ ਸਮਝਾਉਣ ਅਤੇ ਮਨਾਉਣ ਵਿਚ ਕਾਮਯਾਬ ਹੋ ਗਏ। ਇਹ ਵੀ ਧਮਕੀ ਦਿਤੀ ਕਿ ਜੇ ਬੋਹੜ ਵੱਲ ਕੋਈ ਕੁਹਾੜੀ ਲੈ ਕੇ ਤੁਰਿਆ, ਛਡਾਂਗੇ ਨਹੀਂ। ਬਾਬਿਆਂ ਦਾ ਫੈਸਲਾ ਸੀ ਕਿ ਵੱਢਣਾ ਹੈ, ਪਰ ਬਚਾ ਲਿਆ ਗਿਆ। ਚੱਕ ਫਤਿਹ ਸਿੰਘ ਵਾਲਾ ਪਿੰਡ ਸੰਗਮਰਮਰ ਦੀ ਇਮਾਰਤ ਨੂੰ ਦੇਖ ਦੇਖ ਹੁਣ ਬਥੇਰਾ ਝੂਰਦਾ ਹੈ। ਇਹ ਵੀ ਉਦੋਂ ਤੱਕ ਜਦੋਂ ਤੱਕ ਉਹ ਬੰਦੇ ਜਿਉਂਦੇ ਰਹਿਣਗੇ ਜਿਨ੍ਹਾਂ ਨੇ ਪੁਰਾਣੀ ਇਤਿਹਾਸਕ ਇਮਾਰਤ ਦੇਖੀ ਸੀ। ਭੁੱਚੋ ਪਿੰਡ ਨੇ ਅਪਣੀਆਂ ਬੇਰੀਆਂ ਅਜੇ ਸੰਭਾਲ ਰੱਖੀਆਂ ਹਨ।”